# ੴ ਸਤਿਗੁਰ ਪ੍ਰਸਾਦਿ ॥

# ਭਾਨੂ ਪ੍ਰਕਾਸ਼

## ਲੇਖਕ : ਸੰਤ ਜਗਜੀਤ ਸਿੰਘ

ਸਭ ਹੱਕ ਕਰਤਾ ਦੇ ਰਾਖਵੇਂ ਹਨ ਬਿਨਾਂ ਆਗਿਆ ਕੋਈ ਨਾ ਛਾਪੇ ।

ਪ੍ਰਕਾਸ਼ਕ :

ਸੰਤ ਜਗਜੀਤ ਸਿੰਘ ਜੀ ਨਿਰਮਲੇ

ਸੁਲਤਾਨਪੁਰ ਲੋਧੀ, ਕੋਕਰੀ ਵਾਲੇ।

# ਮੁਖ ਬੰਦ

ਜਦੋਂ ਅਕਾਲ ਪੁਰਖ ਦੀ ਮਹਾਨ ਬਖ਼ਸ਼ਿਸ਼ ਹੁੰਦੀ ਹੈ ਤਦੋਂ ਮਾਣਸ ਦੇਹ ਦੀ ਪ੍ਰਾਪਤੀ ਹੁੰਦੀ ਹੈ, ਫਿਰ ਸਾਧੂ ਸੰਗਮ ਅਤੇ ਗਿਆਨ ਵਿਗਿਆਨ ਦੀ ਪ੍ਰਾਪਤੀ ਹੋਣੀ ਹੋਰ ਵੀ ਦੁਰਲੱਭ, ਪੰਡਿਤ ਭਾਨੂ ਸਿੰਘ ਜੀ ਨਿਆਏ ਸ਼ਾਸਤਰੀ (ਗੱਦੀ ਨਸ਼ੀਨ) ਭਾਈ ਸੰਗਤ ਸੱਚੀ ਦਾਹੜੀ ਉਨ੍ਹਾਂ ਤੋਂ ਵਰੋਸਾਏ ਮਹਾਨ ਵਿੱਦਵਾਨ ਵੇਦਾਂਤ ਦਰਸ਼ਨ ਭੂਸ਼ਣ ਪੰਡਿਤ ਸੁਹੇਲ ਸਿੰਘ ਜੀ ਦੀ ਮਹਾਨ ਬਖ਼ਸ਼ਿਸ਼ ਦੁਆਰਾ ਭਾਨੂ ਪ੍ਰਕਾਸ਼ ਪੁਸਤਕ ਲਿਖਣ ਦਾ ਪ੍ਰਯਾਸ ਕੀਤਾ ਸੀ। ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਮਹਾਂਪੁਰਸ਼ਾਂ ਦੀ ਅਸ਼ੀਰਵਾਦ ਦੁਆਰਾ ਇਹ ਪੁਸਤਕ ਸੰਪੂਰਨ ਕੀਤੀ ਹੈ।ਵਿਦਵਾਨ ਜਨ ਮੇਰੀ ਭੂਲ ਨਾ ਹੱਸਣ, ਅੱਗੋਂ ਲਈ ਸੁਮੱਤ ਦੀ ਦਾਤ ਪ੍ਰਦਾਨ ਕਰਦੇ ਹੋਏ ਅਸ਼ੀਰਵਾਦ ਬਖ਼ਸ਼ਣ ।

ਆਪ ਦਾ ਨਿਮਾਣਾ ਸੇਵਕ :

ਜਗਜੀਤ ਹਰੀ ਵੇਦਾਂਤ ਆਚਾਰਾਜ ।

# ਧੰਨਵਾਦ

ਮੈਂ ਸੰਤ ਮਹਾਰਾਜ ਬਾਬਾ ਜਗਜੀਤ ਸਿੰਘ ਜੀ ਸ਼ਾਸਤਰੀ ਦਾ ਪੂਰਾ ਪੂਰਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਨਿਰਾ ਸਿੱਖ ਕੌਮ'ਤੇ ਉਪਕਾਰ ਹੀ ਨਹੀਂ ਕੀਤਾ ਬਲਕਿ ਗੁਰਮਤਿ ਦੇ ਸਾਥ ਸਾਥ ਪੁਰਾਤਨ ਭਗਤੀ ਸਭਿਅਤਾ ਦੇ ਗੂੜ੍ਹ ਗ੍ਰੰਥਾਂ ਦਾ ਭਾਨੂ ਪ੍ਰਕਾਸ਼ ਨਾਮ ਦੇ ਪੁਸਤਕ ਵਿਚ ਪ੍ਰਗਟਾਵਾ ਕਰਕੇ ਸਮੁੱਚੇ ਭਾਰਤ ਵਾਸੀਆਂ ਨੂੰ ਵੀ ਵਿੱਦਿਆ ਵੇਦਾਂਤ ਅਤੇ ਹੋਰ ਕਈ ਪੱਖਾਂ ਦੇ ਸਿਧਾਂਤਾਂ ਦੀ ਰੌਸ਼ਨੀ ਪ੍ਰਦਾਨ ਕੀਤੀ ਹੈ। ਮੈਂ ਆਪਣੇ ਵਲੋਂ ਮਹਾਂਪੁਰਸ਼ਾਂ ਦਾ ਪੂਰਨ ਧੰਨਵਾਦੀ ਹਾਂ ਜਿਨ੍ਹਾਂ ਨੇ ਆਪਣੀ ਵਿੱਦਿਆ ਦੀ ਹੋਂਦ ਨੂੰ ਪ੍ਰਗਟ ਰੱਖਣ ਲਈ ਸੁਚੱਜਾ ਉੱਦਮ ਕੀਤਾ ਹੈ। ਇਹ ਗ੍ਰੰਥ ਕੁੱਜੇ ਵਿਚ ਸਮੁੰਦਰ ਬੰਦ ਕੀਤਾ ਹੈ।

ਮਾਸਟਰ ਭੁਪਿੰਦਰ ਪਾਲ ਸਿੰਘ

# ਪੰਡਿਤ ਭਾਨੂ ਸਿੰਘ ਜੀ ਮਹਾਰਾਜ (ਨਈਆਇਕ)

## ਕੋਕਰੀ ਫੂਲਾ ਸਿੰਘ (ਮੋਗਾ)।

# ਪਾਠ ਸੂਚੀ

| ਨੰਬਰ | ਮਹਾਤਮ | ਨੰਬਰ | ਮਹਾਤਮ |
|---|---|---|---|

ਸੰਤ ਜਗਜੀਤ ਸਿੰਘ ਜੀ (ਹਰਖੋਵਾਲ ਵਾਲੇ)

ਸੁਲਤਾਨਪੁਰ ਲੋਧੀ (ਕੋਕਰੀ ਵਾਲੇ)।

## 1. ਭਾਨੂ ਪ੍ਰਕਾਸ਼ ਲਿਖਯਤੇ

# ਕੋਕਰੀ ਫੂਲਾ ਸਿੰਘ ਜੀ ਵਾਲੇ ਮਹਾਂਪੁਰਸ਼ਾਂ ਕੀ ਬੰਸਾਵਲੀ
# ਬਖਸ਼ਿਸ਼ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

1. ਸੰਗਤ ਸਾਹਿਬ ਜੀ
2. ਬਖਤਾ ਸਾਹਿਬ ਜੀ
3. ਨਾਰਾਇਣ ਸਾਹਿਬ ਜੀ
4. ਨਿਹਾਲ ਜੀ ਮੀਹਾਂ ਸਾਹਿਬ ਜੀ
5. ਬਾਬਾ ਲਖਮੀਰ ਜੀ
6. ਬਾਬਾ ਬੂੜ ਸਿੰਘ ਜੀ
7. ਬਾਬਾ ਕਾਬਲ ਸਿੰਘ ਜੀ
8. ਬਾਬਾ ਸੰਗ ਸਿੰਘ ਜੀ
9. ਪੰਡਿਤ ਕਰਤਾਰ ਸਿੰਘ ਜੀ
10. ਬਾਬਾ ਊਤਮ ਸਿੰਘ ਜੀ
11. ਪੰਡਿਤ ਮਿਸ਼ਰਾ ਸਿੰਘ ਜੀ
12. ਪੰਡਿਤ ਭਾਨੁ ਸਿੰਘ ਜੀ (ਨਈਆਇਕ)
13. ਪੰਡਿਤ ਸੁਹੇਲ ਸਿੰਘ ਜੀ (ਵੇਦਾਂਤਾਚਾਰਜ)
14. ਸੰਤ ਜਗਜੀਤ ਸਿੰਘ ਜੀ ਹਰਖੋਵਾਲ(ਅੱਜ ਕੱਲ)

ਬਾਬਾ ਸੰਗਤ ਸਿੰਘ ਜੀ ਤੋਂ ਲੈ ਕੇ ਸਾਰੇ ਮਹਾਂਪੁਰਸ਼ ਬਾਬਾ ਲਖਮੀਰ ਸਾਹਿਬ ਜੀ ਤੱਕ ਇਨ੍ਹਾਂ ਦਾ ਜੀਵਨ ਸੂਰਜ ਪ੍ਰਕਾਸ਼ ਵਿਚ ਅਤੇ ਹੋਰ ਗੁਰ ਇਤਿਹਾਸਾਂ ਵਿਚ ਮਿਲਦਾ ਹੈ, ਬਾਬਾ ਬੂੜ ਸਿੰਘ ਜੀ ਵੱਡੀ ਕੋਕਰੀ ਨੱਗਰ ਦੇ ਮਹਾਤਮਾ ਸਨ। ਆਪ ਜੀ ਨੇ ਬਾਬਾ ਲਖਮੀਰ ਸਾਹਿਬ ਜੀ ਤੋਂ ਬਖਸ਼ਿਸ਼ ਪ੍ਰਾਪਤ ਕੀਤੀ ਜਦੋਂ ਕਿ ਬਾਬਾ ਜੀ ਕੋਕਰੀ ਛੋਟੀ ਵਿਖੇ ਇਕ ਝਿੰਗੀ ਵਿਚ ਢਾਬ ਦੇ ਕਿਨਾਰੇ ਬੈਠੇ ਸਨ। ਇਥੇ ਬਾਬਾ ਬੂੜ ਸਿੰਘ ਜੀ ਦਾ ਮਿਲਾਪ ਹੋਇਆ ਅਤੇ ਨੱਗਰ ਜਾਣ ਲਈ ਬੇਨਤੀ ਕੀਤੀ। ਆਪ ਜੀ ਨੇ ਫੁਰਮਾਇਆ ਅਸੀਂ ਪਿੰਡ ਦੇ ਅਗਵਾੜ ਵਿਚ ਬੈਠੇ ਹਾਂ, ਵਾਕ ਪੂਰਾ ਹੋਇਆ ਵੱਡੀ ਕੋਕਰੀ ਨੰਗਲ ਪੱਤੀ ਤੋਂ ਚਾਚਾ ਭਤੀਜਾ ਬੀਨਾ ਤੇ ਭਾਗੂ ਕਿਸੇ ਕਾਰਨ ਤੋਂ ਉਪਰਾਮ ਹੋ ਕੇ ਜਿਥੇ ਅੱਜ ਛੋਟੀ ਕੋਕਰੀ ਹੈ ਆਣ ਵਸੇ, ਦੋਹਾਂ ਦੇ ਨਾਮ ਪਰ ਪੱਤੀਆਂ ਹਨ, ਮਹਾਂਪੁਰਸ਼ਾਂ ਦੇ ਵਾਕ ਪੂਰੇ ਹੋਏ। ਬਾਬਾ ਬੂੜ ਸਿੰਘ ਜੀ ਅਤੇ ਬਾਬਾ ਉੱਤਮ ਸਿੰਘ ਜੀ ਦੀ ਸਮਾਧ ਹੈ ਜਿਥੇ ਬਾਬਾ ਜੀ ਰਹੇ ਸਨ, ਸਮਾਧਾਂ ਵਾਲਾ ਡੇਰਾ ਹੈ। ਬਾਬਾ ਬੂੜ ਸਿੰਘ ਜੀ ਦੀ ਸਮਾਧ ਵੱਡੀ ਕੋਕਰੀ ਹਾਈ ਸਕੂਲ ਦੇ ਪਾਸ ਹੈ ਬਲਕਿ ਸਕੂਲ ਵੀ ਇਸੇ ਜਾਇਦਾਦ ਵਿਚ ਕਾਇਮ ਹੋਇਆ ਹੈ। ਪੰਡਿਤ ਕਰਤਾਰ ਸਿੰਘ ਜੀ, ਬਾਬਾ ਸੰਗ ਸਿੰਘ ਜੀ ਦੀਆਂ ਸਮਾਧਾਂ ਕਿਲੀ ਚਾਹਲਾਂ ਨੱਗਰ ਜੀ. ਟੀ. ਰੋਡ ਜਗਰਾਉਂ ਪਰ ਮੌਜੂਦ ਹੈ। ਬਾਬਾ ਕਾਬਲ ਸਿੰਘ ਜੀ ਨੂੰ

ਉਨ੍ਹਾ ਦੇ ਪਿਤਾ ਬੂੜ ਸਿੰਘ ਜੀ ਨੇ ਜਥੇਦਾਰ ਕੁੰਮਾ ਸਿੰਘ ਜੀ ਤੋਂ ਅੰਮ੍ਰਿਤ ਪਾਨ ਕਰਵਾਇਆ ਜੋ ਮਾਝੇ ਵਿਚ ਸਤਲਾਣੀ ਸਾਹਿਬ ਬਿਰਾਜਦੇ ਸਨ। ਜਥੇਦਾਰ ਕੁੰਮਾ ਸਿੰਘ ਜੀ ਦਾ ਬਖਸ਼ਿਆ ਹੋਇਆ ਇਤਿਹਾਸਕ ਖੰਡਾ ਵੀ ਕੋਕਰੀ ਅੰਦਰਲੇ ਡੇਰੇ ਮੌਜੂਦ ਹੈ ਜਿਥੇ ਬਾਬਾ ਕਾਬਲ ਸਿੰਘ ਜੀ ਦੀ ਸਮਾਧ ਹੈ। ਆਪ ਜੀ ਨੇ ਤੇ ਬਾਬਾ ਦੇਸ ਰਾਜ ਜੀ, ਜਿਨ੍ਹਾਂ ਦਾ ਅਸਥਾਨ ਲੰਡੇ ਆਣਾ ਕੋਕਰੀ ਵਿਖੇ ਹੈ, ਹਰਿਮੰਦਰ ਸਾਹਿਬ ਦੀ ਸੇਵਾ ਵਿਚ ਯੋਗਦਾਨ ਪਾਇਆ। ਪੰਡਿਤ ਭਾਨ ਸਿੰਘ ਜੀ ਅਤੇ ਪੰਡਿਤ ਸੁਹੇਲ ਸਿੰਘ ਜੀ ਦੀਆਂ ਨਥੂਵਾਲਾ ਬਾਹਰਲੇ ਡੇਰੇ ਸਮਾਧਾਂ ਹਨ। ਇਥੇ ਪੰਡਿਤ ਕਰਤਾਰ ਸਿੰਘ ਜੀ ਦੇ ਸ਼ਿਸ਼ ਬਾਬਾ ਝਗੜ ਸਿੰਘ ਜੀ ਬਿਰਾਜਿਆ ਕਰਦੇ ਸਨ। ਇਕ ਅਸਥਾਨ ਅੰਦਰਲੀ ਧਰਮਸ਼ਾਲਾ ਵਿਚ ਪੰਡਿਤ ਭਾਨ ਸਿੰਘ ਜੀ ਨੇ ਕਾਇਮ ਕੀਤਾ ਸੀ। ਆਪ ਜੀ ਦੇ ਪਿਤਾ ਚੰਨਣ ਸਿੰਘ ਜੀ ਬਾਨਪ੍ਰਸਤੀ ਹੋ ਕੇ ਵੈਦਿਕ ਸ਼ਾਸ਼ਤਰ ਦੇ ਬਕਤੇ ਬਣ ਕੇ ਕਾਸ਼ੀ ਵਿਖੇ ਨਿਰਮਲੇ ਸਾਧੂ ਬਣ ਕੇ ਨਿਵਾਸ ਰਖਦੇ ਹਨ। ਆਪ ਜੀ ਦੇ ਘਰੋਂ ਮਾਤਾ ਜੀ ਦਾ ਨਾਮ ਭੋਲੀ, ਜੋ ਕਿ ਚੂਹੜਚੱਕ ਨੱਗਰ ਤੋਂ ਸਨ। ਆਪ ਜੀ ਦੇ ਗ੍ਰਹਿ ਦੋ ਸਪੁੱਤਰ ਸਨ ਵੱਡੇ ਸੁੰਦਰ ਸਿੰਘ ਜੀ ਅਤੇ ਛੋਟੇ ਪੰਡਿਤ ਭਾਨ ਸਿੰਘ ਜੀ, ਜਿਨ੍ਹਾਂ ਦਾ ਜਨਮ ਤਕਰੀਬਨ ਸੰਨ 1886 ਵਿਖੇ ਨਥੂਵਾਲਾ (ਜਦੀਦ) ਫਰੀਦਕੋਟ ਵਿਚ ਹੋਇਆ। ਆਪ ਜੀ ਨੇ ਮੁਢਲੀ ਵਿੱਦਿਆ ਪਿਤਾ ਜੀ ਦੀ ਆਗਿਆ ਮੁਤਾਬਿਕ ਬਾਬਾ ਝਗੜ ਸਿੰਘ ਜੀ ਤੋਂ ਪ੍ਰਾਪਤ ਕੀਤੀ ਅਤੇ ਗੁਰੂ ਘਰ ਦੀ ਵਿੱਦਿਆ ਸੰਤ ਬਾਬਾ ਅਮੀਰ ਸਿੰਘ ਜੀ ਨਿਮਕ ਮੰਡੀ ਸਤੋਵਾਲੀ ਗਲੀ, ਅੰਮ੍ਰਿਤਸਰ ਸਾਹਿਬ ਤੋਂ ਪ੍ਰਾਪਤ ਕੀਤੀ ਫਿਰ ਆਪ ਜੀ ਕਾਸ਼ੀ ਅਤੇ ਬਿੰਦ੍ਰਾਬਨ ਪੜਨ ਗਏ ਕੁਝ ਸ਼ਾਸ਼ਤਰ ਉਥੇ ਪੜੇ ਵੀਚਾਰੇ, ਜਲ ਵਾਯੂ ਮੁਆਫਿਕ ਨਾ ਆਉਣ ਤੋਂ ਆਪ ਜੀ ਅੰਮ੍ਰਿਤਸਰ ਸਾਹਿਬ ਪੰਡਿਤ ਹੇਮ ਰਾਜ ਜੀ, ਜੋ ਮਾਹਲਪੁਰ (ਬਾੜੀਆਂ) ਨੱਗਰ ਤੋਂ ਸਨ ਨਵ ਨਈਆਇਕ ਸਨ, ਨਿਆਇ ਸ਼ਾਸਤਰ ਪੜ੍ਹਿਆ, ਸਹਪਾਠੀ ਪੰਡਿਤ ਹਰਦਿਤ ਜੀ ਆਦਿਕ ਸਨ, ਪੜ੍ਹੇ ਹੋਏ ਪੁਸਤਕਾਂ ਦੇ ਕੁਝ ਨਾਮ :-

1. ਤਰਕ ਸੰਗ੍ਰਹਿ ਕਾ ਨਿਰਬਚਨ ਵਿਆਖਿਆ
2. ਨਿਆਇ ਬੋਧਨੀ
3. ਨੀਲ ਕੰਠੀ
4. ਨਿਆਇਮੁਕਤਾਵਲੀ ਵਿਆਖਿਆ
5. ਦਿਨਕਰੀ ਰਾਮ ਰੁਦਰੀ ਆਦਿਕ
6. ਵਾਖਯਪਦੀਆ
7. ਸ਼ਕਤੀਵਾਦ
8. ਪੰਚ ਲਕਸ਼ਣੀ
9. ਸਿਧਾਂਤ ਲਕਸ਼ਣ ਮੂਲ ਨਿਆਏ ਸ਼ਾਸਤਰ ਆਦਿ ।

ਬੇਅੰਤ ਪੁਸਤਕ ਪੜ੍ਹੇ ਪੜ੍ਹਾਏ ਵੀ, ਬੇਅੰਤ ਵਿਦਿਆਰਥੀਆਂ ਨੂੰ ਵਿੱਦਿਆ ਪ੍ਰਾਪਤੀ ਤੋਂ ਆਪ ਜੀ ਨੇ ਕੋਕਰੀ, ਨਥੂਵਾਲਾ ਨੱਗਰਾਂ ਵਿਖੇ ਨਿਵਾਸ ਰੱਖਿਆ ਅਤੇ ਬਜ਼ੁਰਗਾਂ ਦੀ ਸੰਪ੍ਰਦਾਈ ਟਕਸਾਲ ਦੀ ਸੇਵਾ ਨਿਭਾਈ। ਦੋਹਾਂ ਨੱਗਰਾਂ ਵਿਚ 100 ਦੇ ਕਰੀਬ ਖਟ ਭੇਖਾਂ ਦੇ ਵਿਦਿਆਰਥੀਆਂ ਦਾ ਪੂਰਾ ਪੂਰਾ ਪ੍ਰਬੰਧ ਕਰਕੇ ਵਿੱਦਿਆ ਦਾਨ ਦਿਲ ਖੋਲ੍ਹ ਕੇ ਸਾਰੀ ਜ਼ਿੰਦਗੀ ਪ੍ਰਮਾਦ ਦਾ ਤਿਆਗ ਕਰਕੇ ਵੰਡਿਆ। ਆਪ ਮਹਾਨ ਕਰਮ ਕਾਂਡੀ ਅਤੇ ਪਰਮਯੋਗੀ ਸਨ। ਆਪ ਜੀ ਤੋਂ ਵਰੋਸਾਏ ਮੁਖ ਵਿਦਿਆਰਥੀਆਂ ਦੇ ਨਾਮ :-

1. ਪੰਡਿਤ ਸੁਹੇਲ ਸਿੰਘ ਜੀ
2. ਸੰਤ ਇੰਦਰ ਸਿੰਘ ਜੀ (ਨਾਸਕ)
3. ਪੰਡਿਤ ਗੰਗੇਸ਼ਰਾਨੰਦ ਜੀ ਉਦਾਸੀ (ਹਰਦੁਆਰ)
4. ਪੰਡਿਤ ਟਹਲ ਸਿੰਘ ਜੀ (ਭਜਨ ਗੜ੍ਹ)
5. ਅਰਜਨ ਸ਼ਾਸਤਰੀ ਸੰਨਿਆਸੀ (ਕਾਸ਼ੀ) ਹੁਣ ਹਰਿਦੁਆਰ
6. ਅਚਲਾ ਨੰਦ ਸ਼ਾਸ਼ਤਰੀ ਸੰਨਿਆਸੀ
7. ਅਰਜਨ ਭਿਖਸ਼ੂ-ਹਰਦੁਆਰ (ਨਿਰਮਲ ਬਾਗ)
8. ਅਰਜਨ ਮੁਨੀ ਨਿਰਮਲਾ (ਹਰਿਦੁਆਰ)
9. ਹਰੀ ਪ੍ਰਕਾਸ਼ (ਨਿਰਾਕਾਰੀ) (ਹਰਿਦੁਆਰ)
10. ਗੋਬਿੰਦ ਦਾਸ ਨਿਰਾਕਾਰੀ (ਰਾਮਾ ਮੰਡੀ ) ਬਠਿੰਡਾ
11. ਬਲਵੰਤ ਮੁਨੀ- ਰਿਸ਼ੀਕੇਸ਼ ਨਿਰਮਲੇ
12. ਪੰਡਿਤ ਹਰੀ ਸਿੰਘ ਜੀ ਬੀਲ੍ਹਾ (ਫਰੀਦਕੋਟ ਨਿਰਮਲੇ)
13. ਗਿਆਨ ਦਾਸ ਕਬੀਰ ਪੰਥੀ (ਹਰਦੁਆਰ)
14. ਗੋਬਿੰਦ ਦਾਸ ਕਬੀਰ ਪੰਥੀ ( ਹਰਦੁਆਰ)
15. ਸੀਆ ਰਾਮ ਬੈਰਾਗੀ
16. ਰਾਮ ਰਤਨ (ਹੁਸ਼ਿਆਰਪੁਰ)
17. ਗੁਰਦੀਪ ਕੇਸਰੀ (ਨਿਰਮਲਾ) ਕਾਸ਼ੀ ਜੀ
18. ਮਧੂਸੂਦਨ ਸਿੰਘ ਨਿਰਮਲਾ (ਹਰਦੁਆਰ)
19. ਜਗਦੀਸਰਾਨੰਦ ਉਦਾਸੀ
20. ਪੰਡਿਤ ਤ੍ਰਿਲੋਕ ਸਿੰਘ ਨਿਰਮਲਾ
21. ਪੰਡਿਤ ਭੋਲਾ ਸਿੰਘ ਜੀ ਮੌਲਵੀ (ਮੁਦਕੀ)

## ਗ੍ਰਿਹਸਤੀ :-

1. ਸੁਦਾਗਰ ਸਿੰਘ ਜੀ (ਅਕਾਲੀ)

2. ਰਾਗੀ ਸ਼ੇਰ ਸਿੰਘ ਜੀ (ਹਜੂਰੀ ਰਾਗੀ ਦਰਬਾਰ ਸਾਹਿਬ)

3. ਹਰਨਾਮ ਸਿੰਘ ਜੀ
4. ਸੂਬੇਦਾਰ ਬਿਸਨ ਸਿੰਘ ਜੀ

5. ਸ: ਈਸ਼ਰ ਸਿੰਘ ਜੀ ਡਿਪਟੀ
6. ਚੰਦ ਸਿੰਘ ਜੀ ਜਮਾਂਦਾਰ

7. ਨਿਹੰਗ ਸੁੱਚਾ ਸਿੰਘ ਜੀ
8. ਸੁਲੱਖਣ ਸਿੰਘ ਜੀ

9. ਲਹਿਣਾ ਸਿੰਘ ਜੀ
10. ਗੰਗਾ ਸਿੰਘ ਜੀ (ਨਾਮਧਾਰੀ)

11. ਪੰਡਿਤ ਦੁਰਗਾ ਦਾਸ
12. ਵਲੈਤੀ ਰਾਮ

## ਸੇਵਾਦਾਰ :-

1. ਸ: ਪਾਖਰ ਸਿੰਘ ਜੀ
2. ਭਗਤ ਸੰਤਾ ਸਿੰਘ ਜੀ
3. ਜਵਾਲਾ ਸਿੰਘ ਜੀ ।

## ਆਪ ਜੀ ਦੀ ਨਿਤ ਕਿਰਿਆ :-

12 ਤੋਂ ਬਾਦ ਇਸ਼ਨਾਨ ਸੁਧੇ ਕੇਸੀ ਕਰਕੇ ਨਿਜਾਨੰਦ ਵਿਚ ਸਮਾਧੀ ਇਸਥਿਤ ਹੋਣਾ, ਭੋਜਨ ਇਕ ਵੇਲੇ ਆਪਣੇ ਹੱਥੀਂ ਪੂਰੀ ਕਰਮ ਕਾਂਡ ਦੀ ਰੀਤੀ ਅਨੁਸਾਰ ਚੰਦ੍ਰਮਾਂ ਦੀ ਚਾਂਦਨੀ ਭਾਵ ਰਾਤ ਵੇਲੇ ਜਦੋਂ ਮੱਖੀ ਮੱਛਰ ਨਾ ਹੋਵੇ ਤਿਆਰ ਕਰਨਾ, ਦੋ ਵੇਲੇ ਜਲ ਪਾਣੀ ਰੁੱਤ ਅਨੁਸਾਰ ਵਰਤਣਾਂ, ਬਜ਼ਾਰ ਦੀ ਤਿਆਰ ਕੋਈ ਵੀ ਵਸਤੂ ਨਾ ਵਰਤਨੀ, ਬਲਕਿ ਦੁਆਈ ਆਦਿ ਵੀ ਹੱਥੀ ਤਿਆਰ ਕੀਤੀ, ਬਸਤਰ ਵੀ ਖੱਡੀ ਦਾ ਬੁਣਿਆਂ ਵਰਤਨਾਂ ਕਖਾਇਆ। ਹਲਕਾ ਰੰਗ ਦੇਣਾਂ, ਵਿਦਿਆਰਥੀਆਂ ਲਈ ਹਰ ਵਕਤ ਬੂਹਾ ਖੁੱਲ੍ਹਾ, ਉਨ੍ਹਾਂ ਦੀ ਖਾਧ ਖੁਰਾਕ ਰਿਹਾਇਸ਼ ਦਾ ਇੰਤਜ਼ਾਮ ਆਪ ਕਰਨਾਂ, ਬੋਲਣਾਂ ਬਹੁਤ ਘੱਟ, ਸੌਣਾਂ ਬਹੁਤ ਕਮ, ਬਿਨਾਂ ਮਤਲਬ ਆਪਣੇ ਪਾਸ ਕਿਸੇ ਨੂੰ ਨਾ ਬੈਠਣ ਦੇਣਾਂ, ਗ੍ਰਹਿਸਤੀਆਂ ਨੂੰ 10-15 ਮਿੰਟ ਤੋਂ ਜਿਆਦਾ ਪਾਸ ਨਾ ਬੈਠਣ ਦੇਣਾਂ। ਸਾਧੂ ਹਰ ਭੇਖ ਦਾ ਪੂਰਾ ਸਤਿਕਾਰ ਕਰਨਾਂ। ਹਰ ਇਕ ਨੂੰ ਨਿਵਾਜਣਾ, ਗਰੀਬਾਂ ਨੂੰ ਮੁਫਤ ਔਸ਼ਧੀ ਦੇਣੀ। ਇਕ ਘਰੋਂ ਸੱਤ ਦਿਨ ਤੋਂ ਜਿਆਦਾ ਅੰਨ ਦੁੱਧ ਨਾ ਵਰਤਣਾਂ । ਸੋਚ ਕਿਰਿਆ ਤੋਂ ਬਾਅਦ ਇਸ਼ਨਾਨ, ਬਸਤਰਾਂ ਦਾ ਪਾਣੀ ਵਿਚੋਂ ਕੱਢਣਾਂ। ਆਪਣੀ ਸਾਰੀ ਕਿਰਿਆ ਆਪ ਕਰਨੀ। ਮੱਥਾ ਪੈਰੀਂ ਹੱਥ ਲਾ ਕੇ ਨਾ ਟਿਕਾਉਣਾਂ ਖਾਸ ਨਿਯਮ ਸੀ। ਪੜ੍ਹਾਈ ਕਰਾਉਣ ਵੇਲੇ ਮੰਜੀ ਦੀ ਚਗਾਠ ਵਿਚ ਬੈਠ ਕੇ ਸੰਥਾ ਦੇਣੀ, ਘਬਰਾਉਣਾਂ ਨਹੀ। ਠੰਡੇ ਜਿਗਰੇ ਨਾਲ ਵਿਦਿਆਰਥੀਆਂ ਨੂੰ ਵਿੱਦਿਆ ਦੇਣੀ। ਕੋਕਰੀ ਨੱਥੂਵਾਲੇ ਰੋਜ਼ਾਨਾ ਪੈਦਲ ਜਾਣਾ। ਉਥੋਂ ਦੇ ਵਿਦਿਆਰਥੀਆਂ ਨੂੰ ਸੰਥਾ ਦੇ ਕੇ ਇੱਧਰ ਆ ਕੇ ਦੂਸਰੇ ਨੱਗਰ ਸੰਥਾ ਦੇਣੀ, ਇਕਾਦਸ਼ੀ ਆਦਿ ਦਿਨਾਂ ਦੀ ਛੁੱਟੀ ਕਰਨੀ, ਗੁਰਪੁਰਬਾਂ ਤੇ ਦਾਨ ਨਾ ਲੈਣਾਂ, ਬਲਕਿ

ਕੋਲੋਂ ਦੇਣਾਂ।ਅਣਚਾਰੀ ਦਾ ਧਾਨ ਨਾ ਖਾਣਾ। ਗ੍ਰਹਿਸਤੀਆਂ ਦੇ ਘਰਾਂ ਜਾਣ ਤੋਂ ਸੰਕੋਚ ਕਰਨਾਂ। ਇਸਤ੍ਰੀ ਨਾਲ ਬਿਲਕੁਲ ਬਾਤ ਚੀਤ ਨਾ ਕਰਨੀ।ਇਕਾਂਤ ਸੇਵਨ ਕਰਨਾ, ਤੀਰਥ ਯਾਤਰਾ ਤੇ ਇੱਛਾ ਮੁਤਾਬਿਕ ਇਕੱਲੇ ਵੀ, ਮੰਡਲੀ ਸਮੇਤ ਵੀ ਜਾਣਾ। ਸੰਤ ਮੀਹਾਂ ਸਿੰਘ ਜੀ ਰਾਜੇਆਣੇ ਵਾਲੇ ਅਤੇ ਸੰਤ ਮੱਖਣ ਲਾਲ ਜੀ ਤਲਵੰਡੀ ਦੁਸਾਂਝ ਵਾਲੇ ਆਪ ਜੀ ਦੇ ਖਾਸ ਪਿਆਰੇ ਸਨ। ਹਰਦੁਆਰ ਸੰਤ ਆਤਮਾ ਸਿੰਘ ਜੀ ਨਿਰਮਲ ਬਾਗ ਵਾਲਿਆਂ ਪਾਸ ਡੇਰਾ ਰੱਖਣਾਂ। ਭੋਜਨ ਲਈ ਉਥੇ ਗੰਗਾ ਜਲ ਵਰਤਣਾਂ, ਅੱਗੇ ਪਿਛੇ ਖੂਹ ਦਾ ਜਲ ਵਰਤਣਾਂ, ਸਰਬ ਲੋਹੇ ਦੇ ਜਾਂ ਭਰਤ ਦੇ ਬਰਤਨ ਵਰਤਣੇ, ਕ੍ਰਿਪਾਨ ਭੇਂਟ ਕਰਕੇ ਲੰਗਰ ਛਕਣਾਂ। ਗੁਰੂ ਗ੍ਰੰਥ ਸਾਹਿਬ ਜੀ ਤੇ ਅਨਿੰਨ ਸ਼ਰਧਾ, ਸੇਵਾ ਪ੍ਰਕਾਸ਼ ਸੁਖ ਆਸਣ ਦੀ ਕਿਰਿਆ ਆਪ ਕਰਨੀ। ਭੋਜਨ ਤਿਆਰ ਕਰਨ ਲਈ ਪੱਥਰ ਦਾ ਕੋਇਲਾ ਵਰਤਣਾਂ, ਸਫਰ ਵਿਚ ਜੌਂ ਦੇ ਸੱਤੂ ਵਰਤਣੇ, ਬੇਅੰਤ ਕਿਰਿਆ ਹੈ ਸਾਰੀ ਤਾਂ ਲਿਖੀ ਨਹੀਂ ਜਾਂਦੀ।

## ਸਮਾਜਿਕ ਛੇਤਰ ਵਿਚ :-

ਵਿਆਹਾਂ ਵਿਚ ਸਾਦੀਆਂ ਰਸਮਾਂ ਕਰਨ ਦਾ ਉਪਦੇਸ਼, ਪੇਂਡੂ ਝਗੜਿਆਂ ਨੂੰ ਪੰਚਾਇਤਾਂ ਵਿਚ ਨਿਬੇੜਨ ਦੀ ਹਦਾਇਤ, ਪ੍ਰਾਇਮਰੀ ਸਕੂਲ ਕੋਕਰੀ, ਨਥੂਵਾਲੇ ਮਿਡਲ ਸਕੂਲ, ਆਪਣੇ ਖਰਚ ਤੋਂ ਪ੍ਰਾਰੰਭ ਕਰਵਾਉਣਾਂ, ਸਾਦਾ ਲਿਬਾਸ ਤੇ ਸਾਦੀ ਪੁਸ਼ਾਕ ਰੱਖਣ ਦਾ ਉਪਦੇਸ਼ ਦੇਣਾਂ। ਗਰੀਬਾਂ ਦੇ ਬੱਚਿਆਂ ਦੀਆਂ ਸ਼ਾਦੀਆਂ ਅਤੇ ਵਿੱਦਿਆ ਦਾ ਕੋਲੋਂ ਪ੍ਰਬੰਧ ਕਰਨਾ। ਪਾਕਿਸਤਾਨ ਵੇਲੇ ਸਾਂਝਾ ਪ੍ਰਚਾਰ ਅਤੇ ਸ਼ਰਨਾਰਥੀਆਂ ਦੀ ਸੇਵਾ ਸੰਭਾਲ ਕਰਵਾਈ। ਨਹਿਰ ਦਾ ਸੂਆ ਆਪ ਪਟਵਾਉਣਾਂ ਤਾਂ ਕਿ ਝਗੜਾ ਨਾ ਹੋਵੇ।

## ਧਾਰਮਿਕ ਛੇਤਰ ਵਿਚ :-

ਸ਼ਹੀਦੀ ਮਿਸਲ ਦੇ ਜਥੇਦਾਰ ਬਾਬਾ ਸੋਹਣ ਸਿੰਘ ਜੀ ਤੋਂ ਅੰਮ੍ਰਿਤ ਪ੍ਰਚਾਰ ਸੰਚਾਰ ਕਰਵਾਉਣਾਂ। ਬਾਅਦ ਵਿਚ ਦਾਸਾਂ ਨੇ ਬਾਬਾ ਕੁੰਦਨ ਸਿੰਘ ਜੀ ਤੋਂ ਕਰਵਾਇਆ ਹੈ। ਆਪਣੀ ਪੂਜਾ ਤੋਂ ਸੰਕੋਚ ਕਰਨਾ ਆਪਣੇ ਆਪ ਨੂੰ ਛੁਪਾਣਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣਾਂ। ਵਿੱਦਿਆ ਬਲ ਤੋਂ ਦੁਨੀਆਂ ਵਿਚ ਨਾਮ ਪੈਦਾ ਕੀਤਾ ਪਰ ਆਪਣਾ ਆਪ ਛੁਪਾਇਆ ਬਹੁਤ ਪਰ ਛੁਪਦੇ ਕਿਥੋਂ ਹਨ।

## ਵਾਕ ਸਿੱਧੀ :-

ਬੇਅੰਤਾਂ ਨੂੰ ਪੁੱਤਰ ਦੀਆਂ ਦਾਤਾਂ ਬਖਸ਼ੀਆਂ ਅਤੇ ਬੇਅੰਤਾਂ ਨੂੰ ਰੋਗਾਂ ਤੋਂ ਨਿਜਾਤ ਦਿਵਾਈ। ਵਿੱਦਿਆ ਦੇ ਵਰ ਦੇ ਕੇ ਬੜੇ ਬੜੇ ਪੰਡਿਤ ਸਭਾਜਿੱਤ ਬਣਾਏ।

## ਪੰਡਿਤ ਸੁਹੇਲ ਸਿੰਘ ਜੀ :-

ਆਪ ਜੀ ਦਾ ਜਨਮ ਨੱਗਰ ਕਾਲਰਾ (ਜਲੰਧਰ) ਨੰਬਰਦਾਰ ਸ਼ੇਰ ਸਿੰਘ ਜੀ ਦੇ ਗ੍ਰਹਿ ਵਿਖੇ 1900 ਸੰਨ ਵਿਚ ਹੋਇਆ। ਬਾਬਾ ਉਦੇ ਸਿੰਘ ਜੀ ਨੱਗਰ ਦੇ ਬਜੁਰਗ ਸੰਤ ਗਿਆਨੀ

ਲਾਲ ਸਿੰਘ ਜੀ ਦੇ ਸ਼ਗਿਰਦ ਹਨ। ਗੁਰ ਦੀਖਿਆ ਲਈ 21 ਸਾਲ ਦੀ ਉਮਰ ਵਿਚ ਸੰਨਿਆਸ ਲਿਆ। ਸਾਰੀ ਜਿੰਦਗੀ ਬ੍ਰਹਮਚਾਰੀ ਰਹੇ। ਪੰਡਿਤ ਮੂਲ ਸਿੰਘ ਜੀ ਤੋਂ ਬਿਰਤੀ ਤੀਕ ਗ੍ਰੰਥ ਪੜ੍ਹੇ। ਗੁਰੂ ਘਰ ਦੀ ਵਿੱਦਿਆ ਸੰਤ ਅਮੀਰ ਸਿੰਘ ਜੀ ਤੋ ਪ੍ਰਾਪਤ ਕੀਤੀ, ਸੰਸਕ੍ਰਿਤ ਦੀ ਵਿੱਦਿਆ ਪੰਡਿਤ ਪ੍ਰੇਮ ਸਿੰਘ ਜੀ (ਬਾਬਾ ਜੀ) ਡਰੋਲੀ ਵਾਲੇ (ਹਰਦੁਆਰ) ਅਤੇ ਕੁਝ ਪੰਡਿਤ ਸਿਆਮ ਦਾਸ ਜੀ ਤੋਂ ਕੁਝ ਕਾਂਸ਼ੀ ਤੋਂ ਪ੍ਰਾਪਤ ਕੀਤੀ। ਬਾਕੀ ਵਿੱਦਿਆ ਕੋਕਰੀ ਮਹਾਰਾਜ ਪੰਡਿਤ ਜੀ ਤੋਂ ਪ੍ਰਾਪਤ ਕੀਤੀ। ਪੰਡਿਤ ਭਾਨ ਸਿੰਘ ਜੀ 18 ਪੋਹ ਸੰਨ 1951 ਨੂੰ ਮਨਸੂਰਵਾਲ (ਜੀਰਾ) ਗੰਗਾ ਸਿੰਘ ਨਾਮਧਾਰੀ ਦੇ ਸਰੀਰ ਤਿਆਗਣ ਤੋਂ ਬਾਅਦ ਕੋਕਰੀ ਤੇ ਨਥੂਵਾਲਾ ਸੰਪ੍ਰਦਾਇ ਦੀ ਸੇਵਾ ਨਿਭਾਂਦੇ ਰਹੇ। ਬੇਅੰਤ ਵਿਦਿਆਰਥੀ ਕਾਇਮ ਕੀਤੇ ਜਿਨ੍ਹਾਂ ਵਿਚ ਦਾਸ ਵੀ ਸਨ। 14-1-1974 ਸੰਨ ਨੂੰ ਆਪ ਜੀ ਨਥੂਵਾਲਾ ਵਿਖੇ ਰਾਤ ਦੇ ਤਿੰਨ ਵਜੇ ਪ੍ਰਲੋਕ ਗਮਨ ਕਰ ਗਏ। ਇਨ੍ਹਾਂ ਤੋਂ ਬਾਅਦ ਦਾਸਾਂ ਨੂੰ ਸਾਧ ਸੰਗਤ ਨੇ ਸੇਵਾ ਬਖਸ਼ੀ। ਗੁਰਦੁਆਰਿਆਂ ਦੀ ਕੁਝ ਸੇਵਾ ਕਰਵਾਈ। ਦਾਸਾਂ ਦੇ ਪਿਤਾ ਦਾ ਨਾਮ ਸਰਦਾਰ ਉਜਾਗਰ ਸਿੰਘ, ਮਾਤਾ ਦਾ ਨਾਮ ਭਰਪੂਰ ਕੌਰ, ਜਨਮ 1 ਮਾਰਚ ਦਿਨ ਵੀਰਵਾਰ ਸੰਨ 1946 ਨੱਗਰ ਕਾਲਰਾ, ਪਰਹਾਰ ਗੋਤ, ਸੰਤ ਸੁਹੇਲ ਸਿੰਘ ਜੀ ਦੇ ਖਾਨਦਾਨ ਵਿਚ ਜਨਮ ਮਿਲਿਆ। ਪੰਜ ਸਾਲ ਦੀ ਉਮਰ ਵਿਚ ਸੰਤ ਮਹਾਰਾਜ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਨੂੰ ਚੜ੍ਹਾਏ ਗਏ। ਅੰਮ੍ਰਿਤ ਸੰਤ ਨਸਲਪੁਰ ਵਾਲਿਆਂ ਦੇ ਸੇਵਕ, ਸੰਤ ਪ੍ਰੀਤਮ ਸਿੰਘ ਜੀ ਮਾਨਖੇੜੀ ਵਾਲਿਆਂ ਤੋਂ ਛਕਿਆ, 16 ਸਾਲ ਦੀ ਉਮਰ ਵਿਚ ਮੈਟ੍ਰਿਕ ਨੱਗਰ ਵਿਖੇ ਕੀਤੀ। ਇਕ ਸਾਲ ਮਾਹਲਪੁਰ ਕਾਲਜ ਵਿਖੇ ਪੜ੍ਹੇ। ਨੰਗਲ ਸੰਤ ਮਾਨ ਸਿੰਘ ਜੀ ਪਾਸ ਰਹੇ। ਦੋ ਸਾਲ ਸੰਤ ਮਹਿੰਦਰ ਸਿੰਘ ਜੀ ਪਾਸ ਰਹੇ ਫਿਰ ਦੋ ਸਾਲ ਡੇਰਾ ਸੰਤਗੜ੍ਹ ਹਰਖੋਵਾਲ, ਫੇਰ ਕੁਝ ਅਰਸਾ ਰੋਪੜ ਸੰਤ ਸ਼ਾਦੀ ਸਿੰਘ ਜੀ ਪਾਸ ਰਹੇ। ਕੁਝ ਤੀਰਥ ਰਟਨ ਫਿਰ ਖਵਾਜਾ ਖੜਕ ਸੰਤ ਦਾਨ ਸਿੰਘ ਜੀ ਪਾਸ, ਉਪਰੰਤ ਕੋਕਰੀ ਵਿੱਦਿਆ ਪੜ੍ਹਨ ਚਲੇ ਗਏ। ਸੰਤਾਂ ਤੋਂ ਬਿਰਤੀ ਪ੍ਰਭਾਕਰ ਤੀਕ ਪੁਸਤਕ, ਉਪਨਿਸ਼ਦਾਂ, ਗੀਤਾ, ਵੇਦਾਂਤ ਦਰਸ਼ਨ, ਯੋਗ ਦਰਸ਼ਨ, ਬਿਬੇਕ ਚੂੜਾਮਣੀ ਅਤੇ ਗੁਰੂ ਘਰ ਦੀ ਵਿੱਦਿਆ ਪੜ੍ਹੀ ਤੇ ਵੀਚਾਰੀ। ਫੇਰ ਨੱਗਰ ਵਿਖੇ ਕੁਟੀਆ ਪਾ ਕੇ ਰਹੇ। ਉਪਰੰਤ ਸੁਲਤਾਨਪੁਰ ਚਲੇ ਗਏ। ਗੁਰੂ ਘਰ ਦੇ ਸਾਰੇ ਗ੍ਰੰਥਾਂ ਦੀ ਕਥਾ ਗੁ: ਸ੍ਰੀ ਬੇਰ ਸਾਹਿਬ, ਗੁਰੂ ਕੇ ਬਾਗ ਵਿਖੇ ਕੀਤੀ। ਭੋਗ ਪਾਉਣ ਤੋਂ ਅਕਾਲੀ ਅੰਦੋਲਨ ਜੋ 1982 ਤੋਂ ਚਲ ਰਿਹਾ ਸੀ, ਕਪੂਰਥਲਾ ਤੇ ਗੁਰਦਾਸਪੁਰ ਜੇਲ੍ਹ ਯਾਤਰਾ 52 ਦਿਨ ਕੀਤੀ। ਰਿਹਾਈ ਤੋਂ ਉਪਰੰਤ ਸੁਲਤਾਨਪੁਰ ਲੋਧੀ ਕਥਾ ਕਰਦੇ ਰਹੇ। ਡੇਰੇ ਸੰਤਗੜ੍ਹ ਦੀ ਸੰਗਤ ਦੀ ਬੇਨਤੀ ਤੋਂ ਹੁਣ ਹਰਖੋਵਾਲ ਡੇਰਾ ਸੰਤਗੜ੍ਹ 8 ਮਹੀਨੇ ਤੋਂ ਕਥਾ ਦਾ ਦੋਨੋਂ ਵੇਲੇ ਪ੍ਰਵਾਹ ਚਲਾ ਰਹੇ ਹਨ। ਅੱਗੇ ਜਿਵੇਂ ਵਾਹਿਗੁਰੂ ਨੂੰ ਭਾਵੇ ਤਿਵੇਂ ਹੀ ਮਨਜੂਰ ਹੈ। ਕੋਕਰੀ ਦੀ ਸੇਵਾ ਵੀ ਦਾਸ ਜ਼ਿੰਮੇ ਹੈ, ਉਥੇ ਦੀ ਖਬਰ ਸਾਰ ਰੱਖੀਦੀ ਹੈ। ਵਿਦਿਆਰਥੀ ਵੀ ਕਾਫੀ ਪੜ੍ਹਾਏ ਹਨ, ਪੜ੍ਹਾ ਰਹੇ ਹਾਂ। ਦਾਸਾਂ ਦੇ ਪਿਆਰੇ ਸੰਤ ਚਰਨ ਸਿੰਘ ਜੀ ਭਗਤ ਭੀਖੋਵਾਲ ਹਨ। ਹੋਰ ਵੀ ਸਾਧੂਆਂ ਨਾਲ ਪਿਆਰ ਹੈ।

ਆਪ ਜੀ ਦਾ ਦਾਸ

ਸੰਤ ਜਗਜੀਤ ਸਿੰਘ ਨਿਰਮਲਾ।

## (ਗੁਰੂ ਅਸਤੋਤ੍ਰ) 2. ਸਤਿਗੁਰ ਮਹਿਮਾ

ਗੋਂਡ ਮਹਲਾ ੫ ॥ ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥ ੧ ॥ ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥ ੧ ॥ ਰਹਾਉ ॥ ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥ ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥ ੨ ॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥ ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ੩ ॥ ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥ ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥ ੪ ॥ ੫ ॥ ੭ ॥ (ਪੰਨਾ ੮੬੪)

ਗੋਂਡ ਮਹਲਾ ੫ ॥ ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥ ੧ ॥ ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥ ੧ ॥ ਰਹਾਉ ॥ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਗੁਰ ਕੀ ਸੇਵਾ ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥ ੨ ॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥ ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥ ੩ ॥ ਗੁਰ ਕੀ ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥ ਕਹੁ ਨਾਨਕ ਜਾ ਕੇ ਪੂਰੇ ਭਾਗ ॥ ਗੁਰ ਚਰਣੀ ਤਾ ਕਾ ਮਨੁ ਲਾਗ ॥ ੪ ॥ ੬ ॥ ੮ ॥(ਪੰਨਾ ੮੬੪)

ਗੋਂਡ ਮਹਲਾ ੫ ॥ ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥ ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥ ੧ ॥ ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥ ੧ ॥ ਰਹਾਉ ॥ ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥ ੨ ॥ ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ॥ ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥ ੩ ॥ ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥ ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ ੪ ॥ ੭ ॥ ੯ ॥(ਪੰਨਾ ੮੬੪-੬੫)

## (ਰਾਮ ਅਸਤੋਤ੍ਰ)

ਗੋਂਡ ਮਹਲਾ ੫ ॥ ਰਾਮ ਰਾਮ ਸੰਗਿ ਕਰਿ ਬਿਉਹਾਰ ॥ ਰਾਮ ਰਾਮ ਰਾਮ ਪ੍ਰਾਨ ਅਧਾਰ ॥ ਰਾਮ ਰਾਮ ਰਾਮ ਕੀਰਤਨੁ ਗਾਇ ॥ ਰਮਤ ਰਾਮੁ ਸਭ ਰਹਿਓ ਸਮਾਇ ॥ ੧ ॥ ਸੰਤ ਜਨਾ ਮਿਲਿ ਬੋਲਹੁ ਰਾਮ ॥ ਸਭ ਤੇਨਿਰਮਲ ਪੂਰਨ ਕਾਮ ॥ ੧ ॥ ਰਹਾਉ ॥ ਰਾਮ ਰਾਮ ਧਨੁ ਸੰਚਿ ਭੰਡਾਰ ॥ ਰਾਮ ਰਾਮ ਰਾਮ ਕਰਿ ਆਹਾਰ ॥ ਰਾਮ ਰਾਮ ਵੀਸਰਿ ਨਹੀ ਜਾਇ ॥ ਕਰਿ ਕਿਰਪਾ ਗੁਰਿ ਦੀਆ ਬਤਾਇ ॥ ੨ ॥ ਰਾਮ ਰਾਮ ਰਾਮ ਸਦਾ ਸਹਾਇ ॥ ਰਾਮ ਰਾਮ ਰਾਮ ਲਿਵ ਲਾਇ ॥ ਰਾਮ ਰਾਮ ਜਪਿ ਨਿਰਮਲ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥ ੩ ॥ ਰਮਤ ਰਾਮ ਜਨਮ ਮਰਣੁ ਨਿਵਾਰੈ ॥ ਉਚਰਤ ਰਾਮ ਭੈ ਪਾਰਿ ਉਤਾਰੈ ॥ ਸਭ ਤੇ ਊਚ ਰਾਮ ਪਰਗਾਸ ॥ ਨਿਸਿ ਬਾਸੁਰ ਜਪਿ ਨਾਨਕ ਦਾਸ ॥ ੪ ॥ ੮ ॥ ੧੦ ॥ (ਪੰਨਾ ੮੬੫)

## 3.(ਨਾਰਾਇਣ ਅਸਤੋਤ੍ਰ)

ਗੋਂਡ ਮਹਲਾ ੫ ॥ ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥ ੧ ॥ ਰਹਾਉ ॥ ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥ ਨਾਰਾਇਣ ਕਹਤੇ ਨਰਕਿ ਨ ਜਾਹਿ॥ ਨਾਰਾਇਣ ਸੇਵਿ ਸਗਲ ਫਲ ਪਾਹਿ ॥ ੧ ॥ ਨਾਰਾਇਣ ਮਨ ਮਾਹਿ ਅਧਾਰ ॥ ਨਾਰਾਇਣ ਬੋਹਿਥ ਸੰਸਾਰ ॥ ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥ ਨਾਰਾਇਣ ਦੰਤ ਭਾਨੇ ਡਾਇਣ ॥ ੨ ॥ ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥ ਨਾਰਾਇਣ ਪ੍ਰਗਟ ਕੀਨੋ ਪਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥ ੩ ॥ ਨਾਰਾਇਣ ਸਾਧਸੰਗਿ ਨਰਾਇਣ ॥ ਬਾਰੰ ਬਾਰ ਨਰਾਇਣ ਗਾਇਣ ॥ ਬਸਤੁ ਅਗੋਚਰ ਗੁਰ ਮਿਲਿ ਲਹੀ ॥ ਨਾਰਾਇਣ ਓਟ ਨਾਨਕ ਦਾਸ ਗਹੀ ॥ ੪ ॥ ੧੭ ॥ ੧੯ ॥(ਪੰਨਾ ੮੬੭-੬੮)

ਸ੍ਰੀ ਸ੍ਰੀ ਸ੍ਰੀ ਨਾਨਕੰ ਵਿਸ਼ਨ ਰੂਪੰ ਗੋਬਿੰਦ ਰੂਪਿਣੰ ॥

ਨਾਰਾਇਣੰ ਚਿਦਾਨੰਦੰ ਬੰਦੇ ਚ ਸਰਬ ਰੂਪਿਣੰ ॥

**ਦੋਹਾ :** ਨਾਨਕ ਨਾਮਹ ਨਮਨ ਸੇ ਨਰਕ ਨਹੀਂ ਨਰ ਜਾਤ ॥

ਨੀਤ ਨਾਰਾਇਣ ਜਾਤ ਨਰ ਨਮੋ ਚਰਣ ਗੁਣ ਤਾਸ ॥

1. ਗਰੂਰ ਬ੍ਰਹਮਾ ਗਰੂਰ ਬਿਸ਼ਨ ਗਰੂਰ ਦੇਵ ਮਹੇਸ਼ਵਰ ঃ

ਗੁਰੂਰੇਵ ਪਰੰਬ੍ਰਹਮ ਤਸਮਈ ਸ੍ਰੀ ਗੁਰਵੇ ਨਮ ঃ

2. ਅਖੰਡ ਮੰਡਲਾਕਾਰੰ ਬਯਾਪਤੰ ਯੇਨ ਚਰਾਚਰੰ ॥

ਤਤਪਦ ਦਰਸਿਤੰ ਯੇਨ ਤਸਮਈ ਸ੍ਰੀ ਗੁਰਵੇ ਨਮ ঃ

3. ਅਗਯਾਨ ਤਿਮਰਾਂ ਧਾਨਾਂ ਗਯਾਨ ਜਨ ਸਲਾਕਯਾ

ਚਖਯੁਰ ਨ ਮੀਲਤੇ ਯੇਨ ਤਸਮਈ ਸ੍ਰੀ ਗੁਰਵੇ ਨਮ ঃ

(ਅਰਦਾਸ)

ਚੌਪਾਈ : ਕਹਾਂ ਤੁਛ ਪ੍ਰਭ ਬੁਧਿ ਹਮਾਰੀ ॥ ਮਹਿਮਾ ਗੁਰ ਕੀ ਅਪਰ ਅਪਾਰੀ ॥

ਕਛੁ ਨ ਸ਼ਕਤਿ ਮੈ ਕਰਨ ਉਚਾਰੀ ॥ ਆਪ ਲੇਹੁ ਤੁਮ ਕਥਾ ਸੁਧਾਰੀ ॥

ਬ੍ਰਹਮਾਦਿਕ ਇੰਦ੍ਰਾਦਿ ਧਿਆਵੈ ॥ ਬੇਦ ਚਾਰ ਮੁਖ ਨੇਤਿ ਬਤਾਵੈ ॥

ਨਾਰਦ ਸਾਰਦ ਆਦਿ ਗਨੇਸੁ , ਮਹਾਦੇਵ ਸ੍ਰੀ ਮੁਨਵਰ ਬੇਸੁ ॥

ਅਗਸਤ ਪੁਲਸਤ ਵਸ਼ਿਸ਼ਟ ਪ੍ਰਮਾਨਾ, ਇਨ ਭੀ ਤੁਮਰੋ ਅੰਤ ਨ ਜਾਨਾ ॥

ਤੌਂ ਗੁਨ ਸਾਗਰ ਤੁਮਹਿ ਬਹੋਰੀ, ਜੁਗ ਕਰ ਜੋਰ ਸੁ ਬੰਦਨ ਮੋਰੀ ॥

(ਮੰਗਲਾਚਾਰ)

= ਸ੍ਰੀ ਨਾਨਕ ਪੁਰਸੋਤਮ, ਪਰਮ ਪਰਾਵਰ ਨਾਥ ॥

ਯੁਗਲ ਚਰਨ ਮਮ ਬੰਦਨਾ, ਧਰ ਪਰ ਧਰਿ ਕਰਿ ਮਾਥ ॥1॥

= ਸ੍ਰੀ ਨਾਨਕ ਸੁਖ ਸਿੰਧ ਕੋ, ਹਾਥ ਜੋਰ ਪ੍ਰਨਾਮ ॥

ਜਿਸ ਕਰੁਣਾ ਤੇ ਵਡ ਅਘੀ, ਪਾਵਹਿ ਗਤਿ ਬਿਸਰਾਮ ॥

(ਮੰਗਲਾਚਾਰ)

ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥

ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥ ੧ ॥ (ਪੰਨਾ ੨੫੬)

ਸਲੋਕੁ ॥ ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥

ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥ ੧ ॥(ਪੰਨਾ ੨੮੯)

ਸਲੋਕੁ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥

ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥ ੧ ॥ (ਪੰਨਾ ੨੯੩)

# ਅਧਿਆਇ ਪਹਿਲਾ

## ਸਤਿਗੁਰੂ ਸ਼ਬਦ ਦੀ ਵਿਆਖਿਆ

### 4.(ਸਤਿਗੁਰੂ ਮਹਿਮਾ)

ਸਤਿਗੁਰੂ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਕੋਈ ਐਸਾ ਸ਼ਬਦ ਨਹੀਂ ਜਿਸ ਰਾਹੀਂ ਮਹਿਮਾ ਵਰਨਣ ਕੀਤੀ ਜਾ ਸਕੇ। ਸਤਿਗੁਰੂ ਜੀ ਗਿਆਨ ਕੇ ਦਾਤਾ ਹੈ। ਤ੍ਰਿਲੋਕੀ ਵਿਚ ਉਨ੍ਹਾਂ ਸਮਾਨ, ਸ਼ਿਸ਼ ਵਾਸਤੇ ਕੋਈ ਨਹੀਂ। ਪਾਰਸ ਲੋਹੇ ਨੂੰ ਸੋਨਾ ਬਣਾ ਸਕਦਾ ਹੈ ਪਰ ਸੋਨਾ ਪਾਰਸ ਨਹੀਂ ਹੋ ਸਕਦਾ। ਗੁਰੂ ਰੂਪ ਪਾਰਸ ਮਨੂਰ ਵਤ ਸਿਖ ਨੂੰ ਪਾਰਸ (ਭਾਵ) ਆਪਣਾ ਰੂਪ ਦੇ ਸਕਦੇ ਹਨ। ਸਤਿਗੁਰੂ ਜੀ ਵਿਕਾਰਾਂ ਰੂਪੀ ਵਿਸ਼ ਦਾ ਨਾਸ਼ ਕਰਕੇ ਸਿਖ ਦੇ ਹਿਰਦੇ ਰੂਪੀ ਪਾਤਰ ਨੂੰ ਨਾਮ ਅੰਮ੍ਰਿਤ ਨਾਲ ਭਰ ਦੇਤੇਂ ਹੈਂ। ਜਿਵੇਂ ਮਲਾਹ ਨੌਕਾ ਮੇਂ ਬਿਠਾ ਕਰ ਮੁਸਾਫਰੋਂ ਕੋਂ ਨਦੀ ਸੇ ਪਾਰ ਕਰਤਾ ਹੈ। ਇਸ ਪ੍ਰਕਾਰ ਗੁਰੂ ਰੂਪ ਖੇਵਟ, ਸਿਖ ਤੋਂ ਸ਼ਰਧਾ ਰੂਪੀ ਪੂੰਜੀ ਲੈ ਕੇ ਨਾਮ ਰੂਪੀ ਬੇੜੀ ਵਿਚ ਬਿਠਾ ਕੇ ਭਵ ਸਾਗਰ ਤੋਂ ਪਾਰ ਕਰਦੇ ਹਨ। ਕਾਮ ਕ੍ਰੋਧ ਰੂਪੀ ਧਾਰਾ ਵਿਚ ਰੁੜੇ ਹੋਏ ਜਗਤ ਨੂੰ ਸਤਿਗੁਰ ਹੀ ਪਾਰ ਉਤਾਰਾ ਦੇ ਸਕਦੇ ਹਨ। ਜਿਵੇਂ ਚੁੰਬਕ ਪਾਸ ਰਹਿਣ ਤੋਂ ਲੋਹੇ ਵਿਚ ਚੁੰਬਕੀ ਸ਼ਕਤੀ ਆ ਜਾਂਦੀ ਹੈ। ਇਸੇ ਤਰ੍ਹਾਂ ਗੁਰੂ ਦਾ ਸਬੰਧ ਪਾ ਕੇ ਸਿੱਖ ਵਿਚ ਵੀ ਗੁਰੂ ਵਾਲੀ ਵਿਸ਼ੇਸ਼ਤਾ ਪੈਦਾ ਹੋ ਜਾਂਦੀ ਹੈ। ਪਰ ਫਿਰ ਵੀ ਸਿਖ ਨੂੰ ਸੰਸਾਰਕ ਮਰਯਾਦਾ ਰਖਦਿਆਂ ਹੋਇਆਂ ਗੁਰੂ ਸ਼ਕਤੀ (ਜੋਤੀ) ਦਾ ਸਤਿਕਾਰ ਕਰਨਾ ਚਾਹੀਦਾ ਹੈ ਅਤੇ ਗੁਰੂ ਜੀ ਤੋਂ ਸ਼ੁਭ ਸਿਖਿਆਵਾਂ ਪੁਛਦੇ ਰਹਿਣਾਂ ਚਾਹੀਦਾ ਹੈ "ਪੂਛੇ ਗੁਰ ਤੇ ਸ਼ੁਭ ਸਿਖ ਤਦਪਿ, ਗਯਾਨਵਾਨ ਹੋਵੇ ਨਿਜ ਜਦਪਿ" ਗਿਆਨਵਾਨ ਹੋਣ ਤੋਂ ਵੀ ਗੁਰੂ ਹਸਤੀ ਦਾ ਸਤਿਕਾਰ ਨਾ ਤਿਆਗੇ, ਸ਼ੁਭ ਵਿਚਾਰਾਂ ਗੁਰੂ ਤੋਂ ਪੁੱਛ ਕੇ ਗਿਆਨ ਵਿਚ ਦ੍ਰਿੜ੍ਹਤਾ ਨੂੰ ਹਾਸਲ ਹੀ ਕਰਦਾ ਰਹੇ। ਗੁਰੂ ਸੰਗਤ ਕਰਨ ਨਾਲ, ਕਾਂ ਬਿਰਤੀ ਵਾਲਾ ਜੀਵ ਹੰਸ ਬਿਰਤੀ ਨੂੰ ਧਾਰਨ ਕਰ ਲੈਂਦਾ ਹੈ। ਤੀਨ ਪ੍ਰਕਾਰ ਕੇ ਪਾਪੋਂ ਕੀ ਸਤਿਗੁਰੂ ਆਗਿਆ ਪਾਲਣ ਕਰਨ ਤੋਂ ਨਵਿਰਤੀ ਹੋ ਜਾਂਦੀ ਹੈ। ਤਿੰਨਾਂ ਪਾਪਾਂ (ਸਰੀਰ, ਬਾਣੀ, ਮਨ) ਕੇ ਪਾਪਾਂ ਤੋਂ ਗੁਰੂ ਜੀ ਹੀ ਮੁਕਤੀ ਕਰਤੇ ਹਨ ਅਤੇ ਚੰਚਲ ਮਨ ਕੋ ਬਾਂਧ ਸਕਦੇ ਹਨ। ਜੈਸੇ ਯੋਗੀ ਸਰਪ ਕੋ ਪਕੜ ਕਰ ਜ਼ਹਿਰ ਤੋਂ ਰਹਿਤ ਕਰ ਦੇਤਾ ਹੈ।ਇਸੀ ਭਾਂਤ ਗੁਰੂ ਜੀ ਵੀ ਸ਼ਿਸ਼ ਕੀ ਵਿਕਾਰਾਂ ਰੂਪੀ ਜ਼ਹਿਰ ਕੋ ਦੂਰ ਕਰ ਸਾਫ ਬਣਾ ਦੇਤੇਂ ਹੈ।

**" ਗੁਰ ਸੇਵੇ ਸੋ ਸਾਹਿਬ ਪਾਵੈ, ਗੁਰੂ ਸੇਵਾ ਤੇ ਮਨ ਵਸ ਆਵੈ"**

**" ਗੁਰੂ ਕੁੰਭਾਰ ਸ਼ਿਸ਼ ਕੁੰਭ ਵਤ, ਘੜ ਘੜ ਕਾਢਨ ਖੋਟ**
**ਅੰਤਰ ਦਯਾ ਪ੍ਰੇਮ ਕੀ, ਬਾਹਰ ਮਾਰੇ ਚੋਟ "**

ਜਿਵੇਂ ਬ੍ਰਹਮਾਂਡ ਕੇ ਹਨੇਰੇ ਕੋ ਦੂਰ ਕਰਨ ਵਾਸਤੇ ਸੂਰਜ ਸਮਰੱਥ ਹੈ, ਪਰ ਜਗਿਆਸੂਆਂ ਦੇ ਅੰਧਕਾਰ ਨੂੰ ਦੂਰ ਨਹੀਂ ਕਰ ਸਕਤਾ ਲੇਕਿਨ ਗੁਰੂ ਰੂਪੀ ਸੂਰਜ ਵਿਚਾਰ ਰੂਪੀ

ਕਿਰਨਾਂ ਤੋਂ ਸਿਖ ਦੇ ਹਿਰਦੇ ਦਾ ਅੰਧਕਾਰ ਨਾਸ ਕਰੇਂ ਹੈ। ਗੁਰੂ ਦੀ ਸੰਗਤ ਹੀ ਮਨ ਨੂੰ ਇਕਾਗਰ ਕਰਨ ਦੀ ਸੌਖੀ ਜੁਗਤੀ ਹੈ। ਸਾਡੇ ਮਨ ਨੂੰ ਜਨਮ ਜਨਮਾਤਰਾਂ ਦੀ ਪਾਪਾਂ ਰੂਪੀ ਕਾਲਖ ਲੱਗੀ ਹੋਈ ਹੈ। ਇਸ ਨੂੰ ਗੁਰੂ ਜੀ ਹੀ ਸਾਫ ਕਰ ਸਕਦੇ ਹਨ।ਸਿੱਖਿਆ ਰੂਪੀ ਸਾਬਣ, ਨਾਮ ਨੂੰ ਹੀ ਜਲ ਬਣਾ ਕੇ ਧਰਮ ਰੂਪੀ ਪਟੜੇ ਤੇ ਮਨ ਰੂਪੀ ਬਸਤਰ ਦੀ ਮੈਲ ਧੋਤੀ ਜਾ ਸਕਦੀ ਹੈ। ਗੁਰੂ ਚਰਨਾਂ ਦੀ ਧੂੜੀ ਹੀ ਅਹੰਕਾਰ ਦੀ ਨਵਿਰਤੀ ਕਰ ਸਕਦੀ ਹੈ।

**ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥੧॥(ਪੰਨਾ ੧੮੮-੮੯)**

**ਗੁਰ ਧੋਬੀ ਸ਼ਿਸ਼ ਕਪੜਾ, ਸਾਬੁਨ ਸਜਨ ਹਾਰ ॥**

**ਸੁਰਤ ਸ਼ਿਲਾ ਪਰ ਧੋਈਏ, ਨਿਕਸੇ ਰੰਗ ਅਪਾਰ ॥**

## 5. ਸਤਿਗੁਰੂ ਕੌਣ ਹੈ

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥**

**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥ ੧ ॥(ਪੰਨਾ ੨੮੬)**

ਜੋ ਆਪ ਸਤਿ ਪੁਰਖ (ਪ੍ਰਮੇਸ਼ਰ) ਨੂੰ ਜਾਨਣ ਵਾਲਾ ਹੋਵੇ। ਉਸ ਦਾ ਨਾਮ ਸਤਿਗੁਰ ਹੈ।ਉਸਦੀ ਸੰਗਤ ਕਰਨ ਨਾਲ ਸਿੱਖਾਂ ਨੂੰ ਕਲਿਆਣ ਮਿਲਦੀ ਹੈ ਅਤੇ ਹਰੀ ਦੇ ਗੁਣ ਗਾਵਣ ਦੀ ਜਾਂਚ ਪ੍ਰਾਪਤ ਹੋ ਜਾਂਦੀ ਹੈ ਭਾਵ ਹਰੀ ਦੇ ਗੁਣਾਂ ਨੂੰ ਸਿਖ ਗਾਉਂਦਾ ਹੈ। ਬ੍ਰਹਮ ਨੇਸ਼ਠੀ (ਬ੍ਰਹਮ ਤੇ ਨਿਸ਼ਚਾ) ਭਰੋਸਾ ਰੱਖਣ ਵਾਲਾ ਅਤੇ ਬ੍ਰਹਮ ਸ੍ਰੋਤਰੀ (ਬ੍ਰਹਮ) ਦੀ ਵੀਚਾਰ ਸ੍ਰਵਣ ਕਰਨ ਕਰਵਾਉਣ ਵਾਲਾ ਹੋਵੇ। ਸਿਖ ਨੂੰ ਗੁਰਮੰਤਰ ਉਹ ਦੇ ਸਕਦਾ ਹੈ ਜਿਸ ਨੂੰ ਸਿਖ ਦੇ ਸੌ ਜਨਮ ਦਾ ਗਿਆਨ ਹੋਵੇ ਕਿ ਜੀਵ ਆਤਮਾ ਕਿਹੜੀ ਕਿਹੜੀ ਜੂਨੀ ਦਾ ਭਰਮਣ ਕਰਕੇ ਆ ਰਹੀ ਹੈ ਜੇ ਸੌ ਜਨਮ ਦਾ ਗਿਆਨ ਨਾ ਵੀ ਹੋਵੇ, ਸੱਤਾਂ ਜਨਮਾਂ ਦਾ ਗਿਆਨ ਅਵੱਸ਼ ਚਾਹੀਏ ਜੇ ਇਤਨਾ ਵੀ ਨਾ ਹੋਵੇ ਤੀਨ ਜਨਮ ਕਾ ਗਿਆਨ ਚਾਹੀਏ, ਜੇ ਗੁਰੂ ਬਣਨ ਦਾ ਬਹੁਤ ਹੀ ਅਫਰੇਮਾਂ ਹੈ ਤਾਂ ਏਕ ਜਨਮ ਦਾ ਗਿਆਨ ਜਰੂਰੀ ਲੋੜੀਂਦਾ ਹੈ, ਜੇ ਇਤਨਾਂ ਵੀ ਨਹੀਂ ਫਿਰ ਸਿਖ ਦੇ ਪਾਪਾਂ ਦੀ ਪੰਡ ਚੁੱਕਣ ਦਾ ਹੌਂਸਲਾ ਕਰਦਾ ਹੈ, ਚੁੱਕ ਸਕੇਗਾ ਨਹੀਂ ਤਾਂ ਸਿੱਖੀ ਸੇਵਕੀ ਦੇ ਪਾਪਾਂ ਦਾ ਦਬਾਇਆ ਹੋਇਆ ਨਰਕ ਗਾਮੀ ਹੋ ਜਾਵੇਗਾ। ਇਸ ਲੀਏ ਸਿਖ ਕੋ ਪੂਰਨ ਗੁਰੂ ਕੀ ਅਵੱਸ਼ਕਤਾ ਹੈ, ਮਿਲੇਗਾ ਤਾਂ ਜੇ ਸਿਖ ਦੀ ਭਾਈ ਬਾਲਾ ਜੀ, ਭਾਈ ਮਰਦਾਨਾ ਜੀ, ਬਾਬਾ ਬੁੱਢਾ ਜੀ ਵਾਲੀ ਸੇਵਾ ਭਗਤੀ ਹੋਵੇਗੀ। ਨਹੀਂ ਤਾਂ ਜੈਸਾ ਅਧਿਕਾਰੀ ਸਿਖ ਹੋਗਾ ਵੈਸਾ ਹੀ ਗੁਰੂ ਪ੍ਰਾਪਤ ਹੋਵੇਗਾ। ਜੇ ਕਿਸੇ ਕੀ ਜੇਬ ਮੇਂ ਟਕਾ ਹੈ, ਟਕੇ ਦੀ ਵਸਤੂ ਪ੍ਰਾਪਤ ਹੋਵੇਗੀ, ਜੈਸੇ ਸਿਖ ਕੀ ਸ਼ਰਧਾ ਉਸ ਕੋ ਵੈਸਾ ਹੀ ਗੁਰੂ ਪ੍ਰਾਪਤ ਹੋਵੇਗਾ। ਜਿਸ ਦੀ ਭਾਈ ਦਯਾ ਸਿੰਘ ਜੀ ਵਰਗੀ ਸੀਸ ਭੇਂਟ ਕਰਨ ਵਾਲੀ ਸ਼ਰਧਾ ਹੋਵੇਗੀ ਉਸ ਨੂੰ ਕਲਗੀਧਰ ਜੈਸੇ ਗੁਰੂ ਮਿਲੇਂਗੇ। ਕੋਈ ਇਸਤਰੀ ਰਾਮਚੰਦ੍ਰ ਜੀ ਜੈਸਾ ਪਤੀ ਚਾਹੇ ਤੋ ਉਸ ਇਸਤ੍ਰੀ ਕੋ ਸੀਤਾ ਵਾਲਾ ਜੀਵਨ ਅਪਨਾਣਾਂ ਪਵੇਗਾ। ਇਸੇ ਪ੍ਰਕਾਰ ਗੁਰੂ ਨਾਨਕ ਸਾਹਿਬ ਜੈਸਾ ਗੁਰੂ ਪ੍ਰਾਪਤ ਕਰਨ ਲਈ

ਸ੍ਰੀ ਗੁਰੂ ਅੰਗਦ ਸਾਹਿਬ ਜੀ ਵਾਂਗ ਆਗਿਆਕਾਰੀ ਬਨਣੇ ਮੇਂ ਹੀ ਪ੍ਰਾਪਤ ਹੋਗਾ, ਵਰਨਾਂ ਪ੍ਰਾਪਤ ਹੋ ਭੀ ਜਾਵੇ ਬਚਨ ਸਤ ਕੀਤੇ ਤੋਂ ਬਿਨਾਂ ਪੂਰਨ ਲਾਭ ਨਹੀਂ ਹੋ ਸਕੇਗਾ।

## 6.ਗੁਰੂ ਕੀ ਅਵੱਸ਼ਕਤਾ

ਜਿਸ ਪ੍ਰਕਾਰ ਦੂਸਰੀਆਂ ਵਿੱਦਿਆ ਪ੍ਰਾਪਤ ਕਰਨ ਲਈ ਅਧਿਆਪਕ ਦੀ ਅਵੱਸ਼ਕਤਾ ਹੈ। ਇਸੀ ਭਾਂਤ ਬ੍ਰਹਮ ਵਿੱਦਿਆ ਦੀ ਪ੍ਰਾਪਤੀ ਲਈ ਭੀ ਗੁਰੂ ਕੀ ਅਵੱਸ਼ਕਤਾ ਜਰੂਰਤ ਹੈ। ਜਿਵੇਂ ਸਰੀਰ ਕੋ ਵਾਯੂ ਭੋਜਨ ਪਾਣੀ ਕੀ ਲੋੜ ਹੈ ਇਸ ਪ੍ਰਕਾਰ ਗੁਰੂ ਕੀ ਭੀ ਲੋੜ ਹੈ। ਜਿਵੇਂ ਦੁਨੀਆਂ ਦੀਆਂ ਵਿੱਦਿਆ ਪ੍ਰਾਪਤ ਕਰਨ ਵਾਸਤੇ ਥਾਂ ਥਾਂ ਵਿਦਿਆਲੇ ਖੁਲ੍ਹੇ ਹੁਏ ਹੈਂ, ਇਸ ਤਰ੍ਹਾਂ ਬ੍ਰਹਮ ਵਿੱਦਿਆ ਪ੍ਰਾਪਤੀ ਦੇ ਅਸਥਾਨ ਹੀ ਮੰਦਰ, ਮਸੀਤ, ਗੁਰਦੁਆਰੇ, ਸਾਧੂਆਂ ਦੇ ਆਸ਼ਰਮ ਹਨ। ਆਮ ਲੋਕ ਕਾਨੂੰਨ ਕੋ ਏਕ ਵਿਸ਼ਾ (ਪ੍ਰਸਤਾਵ) ਮਾਨਤੇ ਹੈਂ। ਜਿਵੇਂ ਕਾਨੂੰਨ ਦੀ ਪੂਰੀ ਸਾਰ ਵਕੀਲ ਹੀ ਜਾਨਤਾ ਹੈ। ਅਸੀਂ ਲੋਗ ਬ੍ਰਹਮ ਵਿੱਦਿਆ ਕੋ ਰੱਬੀ ਕਾਨੂੰਨ ਮਾਨਤੇ ਹਾਂ ਪਰ ਪੂਰੀ ਖਬਰ ਨਹੀਂ, ਉਹ ਸਤਿਗੁਰੂ ਜੀ ਜਾਨਤੇ ਹੈਂ ਬ੍ਰਹਮ ਵਿੱਦਿਆ ਕੀ ਵਸਤੂ ਹੈ। ਸਭ ਸਰੀਰਾਂ ਮੇਂ ਗੁਰੂ (ਈਸ਼ਵਰ) ਕਾ ਨਿਵਾਸ ਹੈ, ਪ੍ਰੰਤੂ ਗੁਰੂ ਬਿਨਾਂ ਨਾਂ ਮਨ ਦੀ ਇਕਾਗਰਤਾ ਹੋਤੀ ਹੈ ਨਾ ਮਨ ਜੋੜਿਆ ਜਾਂਦਾ ਹੈ ਨਾ ਉਸ ਪ੍ਰਾਪਤ ਈਸ਼ਵਰ ਨੂੰ ਅਸੀਂ ਪਾ ਸਕਦੇ ਹਨ, ਪ੍ਰਾਪਤ ਹੁੰਦਾ ਹੋਇਆ ਵੀ ਪ੍ਰਾਪਤ ਨਹੀਂ, ਅਸੀਂ ਉਸੇ ਦੇਖ ਨਹੀਂ ਪਾਤੇ ਇਹ ਕਾਰਜ ਸਤਿਗੁਰੂ ਕਾ ਹੀ ਹੈ, ਜਿਵੇਂ ਕੁਠਾਲੀ ਮੇਂ ਗਲ ਕਰ ਸੋਨਾ ਸ਼ੁਧ ਹੋਤਾ ਹੈ, ਇੰਝ ਹੀ ਸਤਿਗੁਰਾਂ ਕੇ ਉਪਦੇਸ਼ ਰੂਪੀ ਕੁਠਾਲੀ ਮੇਂ ਗਲ ਕਰ ਮਨ ਸ਼ੁੱਧ ਹੋਤਾ ਹੈ। ਜਿਵੇਂ ਮੁਕੱਦਮੇ ਕੀ ਵਕੀਲ ਦੁਆਰਾ ਤਿਆਰੀ ਕੀਤੀ ਹੋਈ ਸਫਲ ਹੈ ਅਤੇ ਵਕੀਲ ਦੀ ਲੋੜ ਭਾਸਤੀ ਹੈ।ਇਸੇ ਤਰ੍ਹਾਂ ਧਰਮਰਾਜ ਦੀ ਕਚਹਿਰੀ ਮੇਂ (ਵਕੀਲ) ਕੀ ਭਾਵ ਗੁਰੂ ਕੀ ਅਤੀ ਜਰੂਰਤ ਹੈ। ਇਸ ਜੀਵ ਨੂੰ ਬੇਅੰਤ ਰੋਗ ਲੱਗੇ ਹੋਏ ਨੇ, ਗੁਰੂ ਰੂਪੀ ਵੈਦਯ ਤੋਂ ਬਿਨਾਂ ਇਨ੍ਹਾਂ ਰੋਗਾਂ ਦੀ (ਜਿਨਾਂ) ਤੋਂ ਦੁਨਿਆਵੀ ਵੈਦਯੋਂ ਦਾ ਵੀ ਛੁਟਕਾਰਾ ਨਹੀਂ, ਸਤਿਗੁਰੂ ਜੀ ਹੀ ਨਵਿਰਤੀ ਕਰ ਸਕਦੇ ਹਨ, ਰਾਮ ਰੂਪੀ ਚੁਬਾਰੇ ਕੀ ਕੁੰਜੀ ਮਹਾਂਪੁਰਸ਼ਾਂ ਪਾਸ ਹੈ।

**ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥(ਪੰਨਾ ੮੯੩)**

ਉਹ ਹੀ ਜੜ੍ਹ ਚੇਤਨ ਕੀ ਗਾਠ ਕੋ ਖੋਲ੍ਹ ਸਕਦੇ ਹਨ। ਨਾਮ ਕੇ ਖਜ਼ਾਨੇ ਕੀ ਕੁੰਜੀ ਸਤਿਗੁਰਾਂ ਪਾਸ ਹੈ। ਉਜੜੇ ਹੋਏ ਬਾਗ ਨੂੰ ਸਤਿਗੁਰੂ ਜੀ ਵਸਾ ਸਕਦੇ ਹਨ। ਉਨ੍ਹਾਂ ਦੀ ਕਿਰਪਾ ਤੋਂ ਪਤਝੜ੍ਹ ਮੇਂ ਬਹਾਰ ਆ ਜਾਤੀ ਹੈ। ਔਸ਼ਧੀ ਦੇ ਨਾਲ ਹੀ ਅਹੰ ਰੋਗ ਦੀ ਨਵਿਰਤੀ ਵਾਸਤੇ ਕੁਕਰਮਾਂ ਰੂਪੀ ਬਦ ਪ੍ਰਹੇਜੀਆਂ ਤੋਂ ਰਹਿਤ ਹੋਣ ਦਾ ਉਪਦੇਸ਼ ਬਖਸ਼ਦੇ ਹਨ। ਅਧਿਆਤਮ ਗਿਆਨ ਦਾ ਨੁਕਸਾ ਦੇ ਕੇ ਪੱਥ ਸਹਿਤ ਚਲਣ ਦੀ ਸਿਖਿਆ ਦੇ ਕੇ ਸਿਖ ਨੂੰ ਮੁਕਤੀ ਦਾ ਮਾਰਗ ਦੱਸ ਦਿੰਦੇ ਹਨ। ਤੰਤਰੀਆਂ ਤੋਂ ਮੰਤਰ ਸਿਖੇ ਬਿਨਾਂ ਨਾਗ ਕਦੇ ਕੀਲੇ ਨਹੀਂ ਜਾ ਸਕਦੇ। ਇਸ ਤਰ੍ਹਾਂ ਗੁਰੂ ਕਿਰਪਾ ਤੋਂ ਬਿਨਾਂ ਮਨ ਵਸ ਨਹੀਂ ਆ ਸਕਦਾ ਅਤੇ ਨਾ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥

ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥ ੫ ॥ (ਪੰਨਾ ੪੬੯)

ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥ ॥ ੨ ॥ (ਪੰਨਾ ੭੯੧)

ਦੀਪਕ ਜਗਣ ਤੋਂ ਅੰਧਕਾਰ ਦੂਰ ਹੋਤਾ ਹੈ, ਵੇਦਾਂ ਦੇ ਪਾਠ ਬੁੱਧੀ ਦੇ ਪਾਪਾਂ ਨੂੰ ਖਾ ਜਾਂਦੇ ਹਨ। ਸੁਨਿਆਰੇ ਦੀ ਭੱਠੀ ਵਿਚ ਗਲਣ ਤੋਂ ਬਿਨਾਂ ਸੋਨਾ ਸ਼ੁਧ ਨਹੀਂ ਹੋ ਸਕਦਾ । ਗੁਰੂ ਸ਼ਰਣ ਗ੍ਰਹਿਣ ਕੀਤੇ ਬਿਨਾਂ ਮਨ ਦਾ ਖੋਟ ਦੂਰ ਨਹੀਂ ਹੋ ਸਕਦਾ। ਜਿਵੇਂ ਬੰਦੇ ਨੂੰ ਹਰ ਸੰਸਾਰਕ ਕਾਰਜ ਵਿਚ ਸਹਾਇਤਾ ਲੈਣ ਲਈ ਦੂਸਰੇ ਵਿਅਕਤੀ ਦੀ ਜਰੂਰਤ ਪੈਂਦੀ ਹੈ, ਇਸੇ ਤਰ੍ਹਾਂ ਪਰਮਾਰਥ ਸਮਝਣ ਲਈ ਵੀ "ਦੂਸਰ ਹੋਇ ਤ ਸੋਝੀ ਪਾਇ ॥(੨੯੪) ਭਾਵ ਸਤਿਗੁਰਾਂ ਦੀ ਅਤਿਸ਼ੈ ਜਰੂਰਤ ਹੈ। ਰੋਗ ਦੀ ਨਵਿਰਤੀ ਲਈ ਡਾਕਟਰ ਦੀ ਸਹਾਇਤਾ, ਮੁਕੱਦਮੇ ਵਿਚ ਯੋਗ ਵਕੀਲ ਦੀ, ਸੰਸਾਰੀ ਵਿੱਦਿਆ ਲਈ ਅਧਿਆਪਕ ਦੀ, ਪ੍ਰਮਾਰਥੀ ਵਿੱਦਿਆ ਲਈ ਬ੍ਰਹਮਵੇਤੇ ਸਤਿਗੁਰ ਦੀ ਲੋੜ ਹੈ। ਜਿਵੇਂ ਕਿਸੇ ਅਪਰਚਤ ਜਗ੍ਹਾਂ ਵਿਖੇ ਮਿੱਤਰ ਦਾ ਘਰ ਭਾਲਣ ਲਈ ਰਸਤਾ ਦਿਖਾਨੇ ਵਾਲੇ ਕੀ ਜਰੂਰਤ ਹੈ ਇਸੇ ਤਰ੍ਹਾਂ ਪਰਮੇਸ਼ਰ ਰੂਪੀ ਮਿੱਤਰ ਕਿਹੜੇ ਮਹੱਲੇ ਕਿਹੜੀ ਜਗ੍ਹਾਂ ਮੇਂ ਹੈ, ਢੂੰਡ ਲਈ ਗੁਰੂ ਰੂਪੀ ਪਥ ਪ੍ਰਦਰਸ਼ਕ ਦੀ ਲੋੜ ਹੈ। ਸਰੀਰ ਕੋ ਸਡੋਲ ਬਨਾਣੇ ਕੇ ਲੀਏ, ਹਕੀਮ ਅਤੇ ਦੱਸੀ ਦਵਾਈ ਦੁਆਰਾ ਹੀ ਤੰਦਰੁਸਤੀ ਹੋ ਸਕਦੀ ਹੈ, ਆਤਮਾ ਕੋ ਬਲਵਾਨ ਬਨਾਣੇ ਲਈ ਮਹਾਂਪੁਰਸ਼ਾਂ ਕੇ ਦਸੇ ਰਸਤੇ ਪਰ ਚਲਣਾਂ ਜਰੂਰੀ ਹੈ। ਦੁਨਿਆਵੀ ਗਲਤੀਆਂ ਦੀ ਸੋਧ ਲਈ ਅਸੀਂ ਸਿਆਣੇ ਪੁਰਸ਼ਾਂ ਦੀ ਅਗਵਾਈ ਲੈਂਦੇ ਹਾਂ। ਅਧਿਆਤਮਕ ਰਸਤੇ ਮੇਂ ਚਲਤੇ ਵਕਤ ਹੋਈਆਂ ਗਲਤੀਆਂ ਦੀ ਸੋਧ ਲਈ ਗੁਰੂ ਸਿਰਮੌਰ ਦੀ ਲੋੜ ਹੈ। ਪਥ ਪ੍ਰਦਰਸ਼ਕ ਨਾਲ ਲੈਣ ਤੋਂ ਮੰਜ਼ਿਲ ਅਸਾਨੀ ਸੇ ਤਹਿ ਹੋ ਜਾਤੀ ਹੈ। ਏਕ ਵਾਰ ਮੁਕਾਮ ਦੇਖ ਲੈਣ ਤੋਂ ਸਿਆਣਾ ਪੁਰਸ਼ ਗਲਤੀ ਨਹੀਂ ਖਾਂਦਾ।

ਦ੍ਰਿਸ਼ਟਾਂਤ :- (ਰਸਤਾ ਜਾਣੇ ਤੋਂ ਬਿਨਾਂ ਗਤੀ) ਜਿਵੇਂ ਕੁਝ ਚਤੁਰ ਵਿਅਕਤੀ ਕਿਸੇ ਮੁਕਾਮ ਪਰ ਜਾ ਰਹੇ ਥੇ। ਸਟੇਸ਼ਨ ਤੋਂ ਉਤਰ ਕਰ ਨਿਯੁਕਤ ਜਗ੍ਹਾਂ ਪਰ ਪਹੁੰਚਣਾਂ ਥਾ, ਆਪਣੇ ਆਪ ਕੋ ਸਿਆਣੇ ਪੁਰਸ਼ ਜਾਣ ਕਰ ਕਿਸੇ ਨੂੰ ਨਾ ਪੂਛਾ ਕਿ ਅਸੀਂ ਤਾਂ ਆਪ ਸੁਘੜ ਹਾਂ, ਸਾਨੂੰ ਕਿਸੇ ਸੇ ਪੂਛਨੇ ਕੀ ਕਿਆ ਜਰੂਰਤ ਹੈ, ਵਿੱਦਿਆ ਵਿਚ ਵੀ ਭਰਪੂਰ ਥੇ। ਆਗੇ ਜਾਨੇ ਪਰ ਏਕ ਰਸਤੇ ਤੋਂ ਪਾਟ ਕਰ ਚਾਰ ਰਸਤੇ ਬਣ ਗਏ। ਬੁਧੀ ਚਕਰਾ ਗਈ, ਕੋਈ ਪਤਾ ਨਾ ਚੱਲੇ ਹੈਰਾਨ ਸਨ। ਅਖੀਰ ਇਧਰ ਉਧਰ ਦੇਖਣ ਤੋਂ ਭੇਡਾਂ ਬੱਕਰੀਆਂ ਚਾਰਨ ਵਾਲਾ ਚਰਵਾਹਾ ਨਜ਼ਰ ਪਿਆ, ਅਕਲ ਨੂੰ ਹੱਥ ਮਾਰਦਿਆਂ ਉਸ ਦੀ ਓਟ ਲਈ, ਰਸਤਾ ਪੁੱਛਿਆ, ਉਹ ਉਸ ਦੇਸ਼ ਦਾ ਵਾਸੀ ਸੀ ਹਰ ਜਗ੍ਹਾਂ ਤੋਂ ਵਾਕਫ ਸੀ। ਇਨ੍ਹਾਂ ਨੂੰ ਪੜ੍ਹੇ ਹੋਣ ਕਰਕੇ ਅਤੇ ਅਕਲਮੰਦ ਹੋਣ ਕਰਕੇ ਵੀ ਸਾਥ ਲੈਣਾ ਪਿਆ, ਇਸ ਅਨਪੜ੍ਹ ਤੇ ਗਰੀਬ ਬਾਲਕ ਨੇ ਇਨ੍ਹਾਂ ਨੂੰ ਸਹੀ ਮੁਕਾਮ ਪਰ ਪਹੁੰਚਾਇਆ। ਅਖੀਰ ਬਾਲਕ ਨੂੰ ਕੁਝ ਦਾਮ ਦੇਣਾਂ ਚਾਹਿਆ ਇਸ ਨੇ ਇਨਕਾਰ ਕਰ ਦੀਆ ਕਿ ਇਸ ਮਾਯਾ ਅਤੇ ਬੁੱਧੀ ਦੇ ਅਹੰਕਾਰ ਨੇ ਤੋ ਤੁਮੇ ਰਸਤੇ ਕਾ ਗਿਆਨ ਨਹੀਂ ਰਹਿਣੇ ਦੀਆ, ਮੈਂ ਵੀ ਇਹ ਮਾਯਾ ਲੈ ਕਰ ਆਪ ਜੈਸਾ ਹੀ ਹੋ ਜਾਵਾਂਗਾ ਅਤੇ ਕਿਹਾ ਗੁਰਮੁਖੋ

ਅਗਿਆਤ ਸਥਾਨ ਮੇਂ ਕਿਸੀ ਵਾਕਫ ਦਾ ਸਹਾਰਾ ਲੇ ਲੇਨਾ ਕੋਈ ਪਾਪ ਨਹੀਂ ਹੋਤਾ। ਕਈ ਵਾਰੀ ਬੁੱਧੀ ਦੀ ਚਤੁਰਾਈ ਭੀ ਧੋਖਾ ਦੇ ਜਾਤੀ ਹੈ। ਇਨ੍ਹਾਂ ਨੇ ਬਾਲਕ ਕੀ ਗਰੀਬੀ, ਸਰਲਤਾ, ਨਿਸ਼ਕਾਮਤਾ ਦੇਖ ਕੇ ਮਾਲੂਮ ਕੀਤਾ ਕਿ ਅਸੀਂ ਪੜ੍ਹੇ ਹੋਏ ਭੀ ਮੂਰਖ ਹਾਂ, ਅੱਜ ਇਸ ਅਨਪੜ੍ਹ ਗਡਰੀਏ ਤੋਂ ਬਿਨਾਂ ਅਸੀਂ ਮੁਕਾਮ ਪਰ ਨਹੀਂ ਸੀ ਪਹੁੰਚ ਸਕਤੇ। ਭਾਵ ਵਿੱਦਿਆ ਕਰਕੇ ਸਿਆਣੇ ਸਨ ਪਰ ਜਿਸ ਜਗ੍ਹਾਂ ਦੀ ਵਾਕਫੀ ਨਹੀਂ, ਵਿੱਦਿਆ ਕਿਆ ਕਰੇਗੀ, ਭੇਤੀ ਦਾ ਸਹਾਰਾ ਲੇਨਾ ਪੜੇਗਾ, ਵਿੱਦਿਆ ਦਾ ਹੰਕਾਰ ਸੀ ਤਾਂ ਹੀ ਉਝਾੜ ਵਿਚ ਸਨ ਕਿ ਅਸੀਂ ਸਭ ਕੁਝ ਜਾਣਦੇ ਹਾਂ, ਅਖੀਰ ਮਾਯਾ, ਵਿੱਦਿਆ, ਬੁੱਧੀ ਦਾ ਹੰਕਾਰ ਤਿਆਗ ਕੇ ਭੇਤੀ ਦਾ ਸਹਾਰਾ ਲੈ ਕੇ ਨਿਸਕੰਟਕ ਹੀ ਅਸਥਾਨ ਪਰ ਪਹੁੰਚ ਗਏ ਅਤੇ ਦਿਤੇ ਸਮੇਂ ਨੂੰ ਸਫਲ ਕੀਤਾ, ਸਮੇਂ ਦਾ ਵੀ ਘੱਟ ਖਰਚ, ਬਿਪਤੀਆਂ ਦਾ ਵੀ ਕੋਈ ਡਰ ਨਹੀਂ, ਬੁੱਧੀ ਬਲ ਵੀ ਦੌੜਾਨਾਂ ਨਹੀਂ ਪਿਆ, ਇਸੇ ਤਰ੍ਹਾਂ ਜਦੋਂ ਸ਼ਿਸ਼ ਗੁਰੂ ਦੀ ਓਟ ਧਾਰਨ ਕਰ ਲੇਤਾ ਹੈ ਤਾਂ ਇਸ ਨੂੰ ਸੁਗਮ ਹੀ ਨਿਰਯਤਨ ਹੀ ਮਾਰਗ ਔਰ ਸਥਾਨ ਦੀ ਪ੍ਰਾਪਤੀ ਹੋ ਜਾਤੀ ਹੈ। ਇਸ ਲਈ ਤੁਲਸੀ ਦਾਸ ਗੋਸਾਈ ਜੀ ਫੁਰਮਾਤੇ ਹੈ :-

**ਚੌਪਈ : ਗੁਰ ਬਿਨ ਭਵਨਿਧ ਤਰੇ ਨਾ ਕੋਈ ॥ ਜੋ ਬਿਰੰਚ (ਬ੍ਰਹਮਾ) ਸ਼ੰਕਰ ਸਮ ਹੋਈ ॥**

ਜਿਵੇਂ ਫਲ ਦਾ ਪੱਕਣਾਂ ਰਸਦਾਇਕ ਹੋਣਾਂ ਸੂਰਜ ਦੀ ਧੁੱਪ ਬਿਨਾਂ ਨਹੀਂ ਹੋ ਸਕਦਾ। ਇਸੇ ਪ੍ਰਕਾਰ ਜੀਵ ਵਿਕਾਰੀ ਹੈ।ਪਾਪਾਂ ਨਾਲ ਮਲੀਨ ਹੋ ਚੁੱਕਾ ਹੈ ਗੁਰੂ ਕੀ ਉਪਦੇਸ਼ ਰੂਪੀ ਕਿਰਨਾਂ ਤੋਂ ਬਿਨਾਂ ਪਾਪਾਂ ਦੀ ਪਲੱਤਣ, ਸ਼ੁੱਭ ਗੁਣਾਂ ਦੀ ਮਿਠਾਸ, ਆਤਮਾ ਰੂਪੀ ਰਸ ਦੀ ਪ੍ਰਾਪਤੀ ਅਤੇ ਔਗੁਣਾਂ ਦੀ ਨਵਿਰਤੀ ਨਹੀਂ ਹੋ ਸਕਦੀ। ਗੁਰੂ ਕੀ ਆਗਿਆ ਸੇ ਚਲਣੇ ਵਾਲੇ ਪੁਰਸ਼, ਕਾਮ ਕ੍ਰੋਧ ਆਦਿ ਸਾਰੇ ਰੋਗਾਂ ਤੋਂ ਨਵਿਰਤ ਹੋ ਜਾਂਦੇ ਹਨ।

1. ਗੁਰੂ ਕਿਰਪਾ ਤੋਂ ਮਨ ਦਾ ਡਗਮਗਾਨਾ ਮਿਟ ਜਾਂਦਾ ਹੈ। ਸਥਿਤੀ ਦੀ ਪ੍ਰਾਪਤੀ ਅਤੇ ਗਿਆਨ ਦੀ ਪ੍ਰਾਪਤੀ ਸੱਚਖੰਡ ਧਾਮ ਦੀ ਅਵਸਥਾ ਮਿਲ ਜਾਂਦੀ ਹੈ।

2. ਜਿਵੇਂ ਫਲ ਦੂਸਰੇ ਫਲ ਤੋਂ ਆਪਣਾ ਰੰਗ ਬਦਲਤਾ ਹੈ, ਬਿਰਛ ਦੂਸਰੇ ਬਿਰਛ ਦੀ ਓਟ ਤੋਂ ਵਧਦੇ ਫੁਲਦੇ ਹਨ। ਇਸ ਤਰ੍ਹਾਂ ਮਨੁੱਖ ਮਨੁੱਖ ਤੋਂ ਹੀ ਸਿੱਖਿਆ ਕੁਸਿੱਖਿਆ ਧਾਰਨ ਕਰਤਾ ਹੈ। ਜੈਸਾ ਕਿਸੇ ਦਾ ਆਚਰਣ ਹੈ ਵੈਸਾ ਹੀ ਸਿਖਸ਼ਕ ਕਾ ਜੀਵਨ ਬਣ ਜਾਤਾ ਹੈ, ਜਿੰਨਾਂ ਅਧੂਰਾਪਨ ਹੋਵੇ ਉਤਨਾ ਅਧੂਰਾਪਨ ਰਹਿ ਜਾਤਾ ਹੈ। ਗੁਰੂ ਪੂਰਨ ਹਸਤੀ ਹੈ **(ਜਨੁ ਊਰਾ ਤੂੰ ਪੂਰਾ (ਪੰਨਾ ੧੨੫੨)** ਉਸਦਾ ਜੀਵਨ ਸਿੱਖ ਲਈ ਆਦਰਸ਼ਕ ਹੈ। ਗੁਰੂ ਦੇ ਜੀਵਨ ਤੋਂ ਹੀ ਸਿੱਖ ਦਾ ਜੀਵਨ ਬਨਣਾਂ ਹੈ। ਯਾਦ ਰਹੇ ਪੂਰੇ ਗੁਰੂ ਹੋਣ ਤਾਂ ਵੀ ਬਚਨ ਮੰਨਣਾਂ ਪਵੇਗਾ, ਅਨਾੜੀ ਅਮੋੜ ਅਤੇ ਕੁਟਲ ਕਪਟੀ ਨਿੰਦਕ, ਗੁਰਦ੍ਰੋਹੀ, ਚੋਪੜੀ ਪ੍ਰੀਤ ਕਰਨ ਵਾਲਾ ਕੁਝ ਵੀ ਪ੍ਰਾਪਤ ਨਹੀਂ ਕਰ ਸਕੇਗਾ। "ਆਗਿਆ ਸਮ ਨਹੀ ਸਾਹਿਬ ਸੇਵਾ" ਗੁਰੂ ਖੂਹ ਵਤ ਤਥਾ ਸ਼ੀਸ਼ੇ ਵਤ ਹਨ, ਜੈਸੀ ਆਵਾਜ਼ ਹੋਵੇਗੀ ਵੈਸਾ ਉਤਰ ਮਿਲੇਗਾ। ਜੈਸਾ ਮੁਖ ਹੋਵੇਗਾ ਵੈਸਾ ਚਿਤ੍ਰ ਦਿਸੇਗਾ।

3. ਸਵਾਮੀ ਵਿਵੇਕਾਨੰਦ ਜੀ ਨੇ ਆਪਣੇ ਗੁਰੂ ਰਾਮ ਕ੍ਰਿਸ਼ਨ ਸੇ ਕਹਾ ਥਾ :-

"What you are is more important than what you say."

ਆਪ ਕਾ ਜੀਵਨ ਆਪ ਕੇ ਉਪਦੇਸ਼ੋਂ ਸੇ ਭੀ ਬੜ ਕਰ ਹੈ। ਸਰੀਰਕ ਮਹਿਮਾ ਹੈ ਭਾਵ ਜੋ ਸ਼ੰਕਾ ਸਰੀਰ ਹੁੰਦਿਆ ਹੋਇਆਂ ਗੁਰਾਂ ਤੋਂ ਸਿੱਖ ਨਵਿਰਤ ਕਰ ਸਕਤਾ ਹੈ ਬਾਅਦ ਵਿਚ ਨਹੀਂ, ਭਾਵੇਂ ਗੁਰਾਂ ਦੇ ਉਪਦੇਸ਼ ਅਮਰ ਰੂਪ ਹਨ ਪਰ ਹਰ ਵਿਅਕਤੀ ਉਨ੍ਹਾਂ ਉਪਦੇਸ਼ਾਂ ਦੇ ਅਰਥ, ਆਪਣੀ ਇੱਛਾ ਅਨੁਸਾਰ ਵਰਤਦਾ ਹੈ ਅਸਲੀ ਭਾਵ ਤਾਂ ਉਹ ਹੀ ਜਾਣਦਾ ਹੈ ਜਿਸ ਨੇ ਉਹ ਅੱਖਰ ਪਰਥਾਏ ਉਚਾਰੇ ਹਨ, ਬੋਧ ਤਾਂ ਹੀ ਮਿਲਦਾ ਹੈ। ਪਰ ਅਸਲੀਅਤ ਗੁਰੂ ਬਿਨਾਂ ਪ੍ਰਗਟ ਨਹੀਂ ਹੁੰਦੀ, ਗੱਲ ਇਕ ਹੀ ਹੁੰਦੀ ਹੈ ਜਦੋਂ ਵੱਧ ਗਿਆਨੀਆਂ ਦੇ ਹੱਥ ਆ ਜਾਵੇਗੀ ਉਹ ਆਪਣੀ ਬੁੱਧੀ ਨੂੰ ਚਮਕਾਉਣ ਲਈ ਅਰਥ ਦਾ ਅਨਰਥ ਕਰ ਡਾਲਤੇ ਹੈਂ। ਇਸ ਲਈ ਸਰਗੁਣ ਸਰੂਪ ਦੀ ਮਹਿਮਾ ਕਥਨ ਕੀਤੀ ਹੈ। ਜਿਵੇਂ ਬੋਹੜ ਦਾ ਬ੍ਰਿਛ ਪੁਰਾਣਾਂ ਹੋਣ ਤੋਂ ਦਾੜ੍ਹੀਆਂ ਤਣਿਆਂ ਦਾ ਰੂਪ ਧਾਰਨ ਕਰ ਲੈਣ ਤੋਂ ਅਸਲੀ ਮੂਲ ਦਾ ਪਤਾ ਨਹੀਂ ਲਗਦਾ ਕਿਹੜਾ ਹੈ।ਇਸੇ ਪ੍ਰਕਾਰ ਜਦੋਂ ਚਲਾਏ ਹੋਏ ਧਰਮਾਂ ਮਜ਼ਬਾਂ ਨੂੰ ਕੁਝ ਵਧੇਰੇ ਸਮਾਂ ਹੋ ਜਾਵੇ। ਇਕ ਇਕ ਪੰਥ ਦੀਆਂ ਕਈ ਸੰਪ੍ਰਦਾਵਾਂ ਬਣ ਜਾਂਦੀਆਂ ਹਨ ਅਸਲੀਅਤ ਘਾਟੇ ਵਿਚ ਪੈ ਜਾਂਦੀ ਹੈ। ਗਿਆਨ ਰੁਲ ਜਾਂਦਾ ਹੈ ਫਿਰ ਇਸ ਨੂੰ ਪ੍ਰਗਟ ਕਰਨੇ ਲਈ ਮਹਾਨ ਹਸਤੀ ਮੂਰਤੀਮਾਨ ਹੋ ਕੇ ਸੰਸਾਰ ਤੇ ਪ੍ਰਗਟ ਹੋਤੀ ਹੈ।

4. ਗੁਰੂ ਸਰਣ ਵਿਚ ਜਾਣ ਤੋਂ ਚਰਨ ਬੰਦਨਾਂ ਕਰਨ ਤੋਂ ਜਿਵੇਂ ਮੋਹਰ ਦੇ ਅੱਖਰ ਪੁੱਠੇ ਹੁੰਦੇ ਨੇ ਠੱਪਾ ਲਾਉਣ ਤੋਂ ਸਿੱਧੇ ਹੋ ਜਾਂਦੇ ਹਨ। ਇਸੇ ਪ੍ਰਕਾਰ ਨਮਸਕਾਰ ਤੋਂ ਮਸਤਕ ਦੀਆਂ ਪੁਠੀਆਂ ਰੇਖਾਂ ਸਿੱਧੀਆਂ ਹੋ ਜਾਂਦੀਆਂ ਹਨ। ਸਿੱਖ ਅਹੰਕਾਰ ਤੋਂ ਰਹਿਤ ਹੋ ਕੇ ਨਿਮਰਤਾ ਧਾਰਨ ਕਰ ਲੇਤਾ ਹੈ ਅਤੇ ਆਪਣੇ ਆਪ ਦੀ ਸੋਝੀ ਪ੍ਰਾਪਤ ਕਰ ਲੇਤਾ ਹੈ।

5. ਗੁਰੂ ਵਿਚ ਸ਼ਕਤੀ ਹੈ ਉਹ ਸਿੱਖ ਦੇ ਮਨ ਵਿਚ ਭਗਤੀ ਆਸਤਕ ਭਾਵਨਾ ਪੈਦਾ ਕਰ ਦੇਤੇ ਹੈਂ "ਜਨ ਦੀਪਕ ਤੇ ਦੀਪ ਜਗਾਯੋ" ਜਿਵੇਂ ਦੀਵੇ ਤੋਂ ਦੀਵਾ ਪ੍ਰਕਾਸ਼ਤ ਹੋਤਾ ਹੈ ਇਵੇਂ ਸਿੱਖ ਦੇ ਹਿਰਦੇ ਵਿਚ ਗੁਰੂ ਜਯੋਤੀ ਤੋਂ ਆਤਮਾ ਜੋਤੀ ਦਾ ਪ੍ਰਕਾਸ਼ ਹੋ ਜਾਂਦਾ ਹੈ। ਪਰ ਯਾਦ ਰਹੇ ਅੰਤਸ਼ਕਰਣ ਰੂਪੀ ਦੀਵੇ ਵਿਚ ਪ੍ਰੇਮ ਰੂਪੀ ਤੇ ਭਗਤੀ ਰੂਪੀ ਵੱਟੀ ਜਰੂਰ ਹੋਵੇ ਜਾਂ ਨਿਸ਼ਕਾਮ ਕਰਮਾਂ ਰੂਪੀ ਤੇਲ ਅਤੇ ਪ੍ਰੇਮ ਰੂਪੀ ਵੱਟੀ ਤਾਂ ਗੁਰੂ ਜੀ ਗਿਆਨ ਰੂਪੀ ਸਲਾਈ ਬਾਲ ਕੇ ਪ੍ਰਕਾਸ਼ ਕਰਨਗੇ। ਉਹਨਾਂ ਦੀ ਆਪਣੀ ਜੋਤ ਵੀ ਮੱਧਮ ਨਹੀਂ ਹੁੰਦੀ, ਸਾਧਨਾਂ ਸਪੰਨ ਜਗਿਆਸੂਆਂ ਨੂੰ ਭੀ ਪ੍ਰਕਾਸ਼ ਮਿਲ ਜਾਂਦਾ ਹੈ ਜਿਵੇਂ ਕਿਸੇ ਮਹਾਂਪੁਰਸ਼ ਨੂੰ ਕਿਸੇ ਨੇ ਕਿਹਾ ਮਹਾਰਾਜ ਅਮਕਾ ਪ੍ਰਾਣੀ ਆਪ ਕੀ ਬਹੁਤ ਖਿਦਮਤ ਕਰਤਾ ਹੈ ਪ੍ਰਕਾਸ਼ ਬਖਸ਼ੋ, ਉਨ੍ਹਾਂ ਕਿਹਾ ਤੇਲ ਬੱਤੀ ਨਹੀਂ ਹੈ ਦੀਵੇ ਨੂੰ ਸਲਾਈ ਲਾਉਣ ਨਾਲ ਪ੍ਰਕਾਸ਼ ਨਹੀਂ ਹੋ ਸਕਦਾ। ਪ੍ਰੇਮ ਰੂਪੀ ਤੇਲ ਅਤੇ ਭਗਤੀ ਰੂਪੀ ਵੱਟੀ ਪੈਦਾ ਹੋ ਗਈ ਤਾਂ ਤੇਰੀ ਸਿਫਾਰਸ਼ ਦੀ ਲੋੜ ਨਹੀਂ, ਅਸੀਂ ਜਾਣੀਏ ਜਾਂ ਉਹ ਜਾਣੇ। ਵਿਚੋਲਗੀ ਕਰਦਾ ਹੈਂ ਆਪਣੇ ਵੱਲ ਝਾਤ ਮਾਰ, ਮੈਂ ਕਿੱਥੇ ਹਾਂ ਦੀਵਾਂ ਬਣ ਗਿਆ ਹੈ। ਹੁਕਮ ਰੂਪੀ ਆਵੇ ਤੇ ਚੜ੍ਹਕੇ, ਤੇਰਾ ਮਨ ਹਾਲਾਂ ਦੀਵਾ ਵੀ ਨਹੀਂ ਬਣਿਆ, ਸਮੇਂ ਨਾਲ ਘਿਉ ਬੱਤੀ ਪਾ ਕੇ ਪ੍ਰਕਾਸ਼ ਕਰ ਦੇਵਾਂਗੇ, ਜਿਹੜਾ ਘਿਉ ਨਾ ਮੁੱਕੇ ਤੇ ਨਾ ਦੀਵਾ ਸੁਕੇ, ਨਾ ਬੱਤੀ ਸੜੇ ਨਾ ਦੀਵਾ ਬੁਝੇ।

**ਸਤਿਗੁਰ ਸਬਦਿ ਉਜਾਰੋ ਦੀਪਾ ॥**

ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥੧॥(ਪੰਨਾ ੮੨੧)

ਡੋਲੈ ਵਾਉ ਨ ਵਡਾ ਹੋਇ ॥ ਜਾਪੈ ਜਿਉ ਸਿੰਘਾਸਣਿ ਲੋਇ ॥ (ਪੰਨਾ ੮੭੮)

ਗੁਰੂ ਨੇ ਨਾਮ ਦੀ ਕਮਾਈ ਤੋਂ ਰਸਤਾ ਤਕਿਆ ਹੁੰਦਾ ਹੈ। ਸਿੱਖ ਨੂੰ ਵੀ ਲਾਰਾ ਨਹੀਂ ਲਾਉਂਦੇ, ਨਾਮ ਦੀ ਕਮਾਈ ਵਿਚ ਲਾ ਦੇਂਦੇ ਹਨ। ਜਦੋਂ ਸਿੱਖ ਗੁਰੂ ਵਾਕਾਂ ਨੂੰ ਅਗੰਮੀ ਵਾਕ ਜਾਣ ਕੇ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ ਤਾਂ ਇਸ ਨੂੰ ਸਫਲਤਾ ਪ੍ਰਾਪਤ ਹੋਣ ਲੱਗਦੀ ਹੈ ਅਤੇ ਵਿਸ਼ਵਾਸ਼ ਵਿਚ ਪ੍ਰਪਕਤਾ ਆ ਜਾਂਦੀ ਹੈ। ਗੁਰੂ ਮੁਖ ਦੁਆਰਾ ਸੁਣਿਆ ਹੋਇਆ ਨਾਮ ਹੀ ਖੁਲਾਸੀ ਦੇਤਾ ਹੈ, ਸਫਲ ਹੋਤਾ ਹੈ ਬੰਦੂਕ ਸੇ ਨਿਕਲੀ ਹੋਈ ਗੋਲੀ ਹੀ ਅਸਰ ਕਰਦੀ ਹੈ ਉਂਝ ਕੁਝ ਵੀ ਨਹੀਂ ਕਰਤੀ। ਉਸਦਾ ਪੂਰਾ ਫਲ ਵੀ ਦੁਸ਼ਮਣ ਤੋਂ ਛੁਟਕਾਰੇ ਦੀ, ਨਿਸ਼ਾਨਚੀ ਕੇ ਹਾਥ ਸੇ ਹੋਵੇਗਾ। ਇਸ ਪ੍ਰਕਾਰ ਮਨ ਰੂਪੀ ਸ਼ਤਰੂ ਨੂੰ ਮਾਰਨ ਲਈ ਗੁਰੂ ਰੂਪੀ ਨਿਸ਼ਾਨਚੀ ਰਾਹੀਂ ਨਾਮ ਸੁਣਿਆ ਹੋਇਆ ਕਲਿਆਣਕਾਰੀ ਹੈ।

6. ਸੰਸੇ ਬਿਪਰਜੇ ਭਰਾਂਤੀ ਅਗਿਆਨ ਦੀ ਨਵਿਰਤੀ ਲਈ ਭਵਸਾਗਰ ਤੋਂ ਤਰਨ ਲਈ ਗੁਰੂ ਰੂਪੀ ਮਲਾਹ ਦੀ ਅਤੀ ਲੋੜ ਹੈ। ਗੁਰੂ ਕੀ ਸੰਗਤ ਕਰਨ ਤੋਂ ਸਿੱਖ ਨੂੰ ਸਮਾਨ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ। ਫਿਰ ਬ੍ਰਹਮ ਦਾ ਦਰਸ਼ਨ ਹੋ ਜਾਂਦਾ ਹੈ। ਆਤਮ ਅਨੰਦੀ ਬਣ ਜਾਤਾ ਹੈ ਕਿਸੇ ਬਾਤ ਕੀ ਆਕਾਖਿਆ ਨਹੀਂ ਰਹਿ ਜਾਤੀ।

7. ਨਾਮ ਔਰ ਨਾਮੀ ਅਤੇ ਅਭਿਆਸ ਦੀ ਜੁਗਤੀ ਬਿਨਾਂ ਗੁਰੂ ਤੋਂ ਪ੍ਰਾਪਤ ਨਹੀਂ ਹੋ ਸਕਦੀ "ਜੁਗਤੀ ਬਿਨਾਂ ਮੁਕਤੀ ਨਹੀਂ ਮਿਲਦੀ"।

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ (ਪੰਨਾ ੬੩੫)

ਮੁਕਤਿ ਜੁਗਤਿ ਦਰੁ ਖੋਲ੍ਹਾ ॥ (ਪੰਨਾ ੭੮੦)

ਇਹ ਜੁਗਤੀਆਂ ਸਤਿਗੁਰ ਹੀ ਬਤਾਤੇਂ ਹੈ।

8. ਸਿਖਿਆ, ਦ੍ਰਿਸ਼ਟਾਂਤ ਸਾਖੀ ਪ੍ਰਮਾਣਾਂ ਦੁਆਰਾ ਗੁਰੂ ਜੀ ਸਿੱਖ ਦੇ ਪ੍ਰਮਾਣਗਤ, ਪ੍ਰਮੇਯਗਤ ਸੰਸਿਆਂ ਦੀ ਨਵਿਰਤੀ ਕਰਕੇ, ਬਿਪਰਜੇ ਬੁੱਧੀ ਦਾ ਨਾਸ਼ ਕਰਕੇ, ਆਪਣੇ ਗੁਣ ਪਵਿੱਤ੍ਰਤਾ ਅਤੇ ਆਤਮਾ ਰੂਪੀ ਚੇਤਨ ਕਾ ਸੰਚਾਰ ਕਰਤੇ ਹੈਂ।

## 7.ਸਤਿਗੁਰੂ ਕੀ ਪਰਖ :-

ਗੁਰੂ ਕਰੀਏ ਜਾਣ ਕੇ, ਪਾਣੀ ਪੀਈਏ ਛਾਣ ਕੇ ॥

1. ਗੁਰੂ ਦੀ ਪਰਖ ਕਰਨ ਦਾ ਸਿੱਖ ਕੇ ਪਾਸ ਕੋਈ ਬਲ ਨਹੀ ਪਰ,

ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥ ( ਪੰਨਾ ੧੩੭੪)

ਗੁਰ ਸੰਗ ਕੀਤਾ ਤਾਂ ਜਾਣੋਂ ਜੋ ਉਨ੍ਹਾਂ ਦੀ ਸੰਗਤ ਕਰਨੇ ਨਾਲ ਤਿੰਨਾਂ ਤਾਪਾਂ (ਅਧਿਆਤਮਕ, ਅਧੀਭੂਤਕ,ਅਧੀਦੈਵਕ) ਆਦਿਕ ਦੀ ਨਵਿਰਤੀ ਹੋ ਜਾਵੇ, ਮਨ ਕਰਕੇ, ਬਾਣੀ ਕਰਕੇ ਅਤੇ ਸਰੀਰ ਕਰਕੇ ਦੁਖਾਂ ਦਾ ਨਾਮ ਹੀ ਤੀਨ ਤਾਪ ਹੈ।

## 8. ਗੁਰੂ ਸ਼ਬਦ ਦਾ ਅਰਥ

ਗੁਰੂ ਸ਼ਬਦ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ। ਗੁ ਨਾਮ ਅੰਧਕਾਰ ਦਾ ਅਤੇ ਰੂ ਨਾਮ ਪ੍ਰਕਾਸ਼ ਦਾ ਹੈ। ਇਸ ਦਾ ਅਰਥ ਹੈ ਅੰਧਕਾਰ ਤੋਂ ਭਾਵ ਅਗਿਆਨ ਰੂਪੀ ਹਨੇਰੇ ਨੂੰ ਦੂਰ ਕਰਨ ਵਾਲਾ ਸਤ ਸ਼ਬਦ ਦਾ ਅਰਥ ਪ੍ਰਮਾਤਮਾ ਹੈ। ਪ੍ਰਮਾਤਮਾ ਤੋਂ ਭਿੰਨ ਨਾਮ ਰੂਪ ਸਭ ਅਸਤ ਹੈ। ਉਹ ਆਪ ਸਤ ਚਿਤ ਅਨੰਦ ਸਰੂਪ ਹੈ। ਤਿੰਨ ਗੁਣ ਉਸਦੇ ਹਨ, ਨਾਮ ਰੂਪ ਵਿਚ ਸਾਰਾ ਪ੍ਰਪੰਚ ਹੈ। ਪ੍ਰਮਾਤਮਾ ਦੇ ਮਿਲਾਪ ਦੇ ਰਸਤੇ ਨੂੰ ਵਿਦਵਾਨਾਂ ਨੇ ਸਤ ਮਾਰਗ ਕਿਹਾ ਹੈ। ਜੋ ਸਤ ਮਾਰਗ (ਪੰਥ) ਦਾ ਗਿਆਨ ਵਾਲਾ ਹੋਵੇ ਉਸ ਨੂੰ ਸਤਿਗੁਰੂ ਕਿਹਾ ਜਾਤਾ ਹੈ। ਅਸਲੀ ਗੁਰੂ ਉਹ ਹੀ ਹੋ ਸਕਦਾ ਹੈ ਜਿਸ ਸੇ ਜਗਿਆਸੂ ਨੂੰ ਕਰਤੱਬ ਜਾਂ ਸਾਧਨ ਕਾ ਗਿਆਨ ਹੋਵੇ ਕਿ ਮੈਂ ਕੀ ਹਾਂ, ਕਿਥੋਂ ਅਤੇ ਕਿਵੇਂ ਆਇਆਂ ਹਾਂ, ਮੇਰਾ ਆਉਣ ਦਾ ਕੀ ਲਕਸ਼ ਹੈ ।ਸਾਧਨਾਂ ਦਾ ਗਿਆਨ ਦੇਵੇ ਅਤੇ ਕਮੀਆਂ ਨੂੰ ਪੂਰਨ ਕਰੇ। ਸ਼ੰਕਾਂ ਵਿਰਤੀਆਂ ਦਾ ਨਾਸ਼ ਕਰੇ ਅਤੇ ਦੱਸ ਦੇਵੇ ।

ਨੋਟ:- ਗੁਰ (ਧਾਤੂ - ਗ੍ਰੀ (ਗ੍ਰਿਣਾਤੀ ਸ਼ਬਦ ਕਰਨਾ) ਮਰਯਾਦਾ ਦੀ ਜਾਂਚ ਦੱਸੇ, ਜਨਾਉਣਾਂ ਸਿਖਾਉਣਾਂ, ਸ਼ਬਦ ਦਾਤਾ ਸਿਖਿਆ ਦੇਣ ਵਾਲਾ, ਪ੍ਰਮੇਸ਼ਰ ਦਾ ਭੇਜਿਆ ਹੋਇਆ ਜਗ ਨੂੰ ਕਲਿਆਣ ਦੇਣ ਵਾਲਾ। ਸਫੁਟ ਨੋਟ :- ਗ੍ਰਿਣਾਤੀ ਤਤ੍ਵ ਮਿਤੀ ਗੁਰੂ

ਗਕਾਰਸਤੂ ਅੰਧਕਾਰਾਸਯਾਤ ਰਕਾਰਸ ਤਨ ਨਿਰੋਧਕ : ਅੰਧਕਾਰਾ ਵਿਨਾਸ਼ਤ੍ਵਾਤ ਗੁਰੂ ਰਿਤਯਭਿ ਧੀਯਤੇ (ਹਨੇਰਾ ਦੂਰ ਕਰਕੇ ਅਗਿਆਨ ਰੂਪੀ ਤੇ ਗਿਆਨ ਦਾ ਪ੍ਰਕਾਸ਼ ਕਰੇ)

ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥ (ਪੰਨਾ ੨੯੫)

ਜੜ੍ਹ ਚੇਤਨ ਕੀ ਗੰਠ ਕੋ ਖੋਲ੍ਹ ਕੇ,

ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥(੧੨੯੧)

ਹਿਰਦੇ ਰੂਪੀ ਘਰ ਵਿਚ ਸਾਖੀ ਚੇਤਨ ਦਾ ਦਰਸ਼ਨ ਕਰਵਾ ਦੇਵੇ। ਸਿੱਖ ਦਾ ਕੰਮ ਹੈ

"ਅਉਗਣ ਸਭ ਮਿਟਾਇ ਕੈ ਪਰਉਪਕਾਰੁ ਕਰੇਇ ॥੩॥ ( ਪੰਨਾ ੨੧੮) ॥

ਵਿਰਤੀ ਨੂੰ ਧਾਰ ਲਵੇ।

ਜੋ ਸਤ ਵਸਤੂ ਮੇਂ ਨਿਸਚਾ ਕਰਵਾ ਦੇਵੇ ਅਤੇ ਮਿਥਿਆ ਵਸਤੂ ਕਾ ਬਾਧ ਕਰਵਾਏ ਵੋਹ ਸਤਿਗੁਰੂ ਹੈ। ਹੁਣ ਸਵਾਲ ਇਸ ਗੱਲ ਦਾ ਹੈ ਜਿਸ ਨੇ ਆਪ ਹੀ ਮਾਰਗ ਨਹੀਂ ਦੇਖਾ ਉਹ ਸਤ ਦਾ ਪ੍ਰਕਾਸ਼ ਕਿਵੇਂ ਕਰੇਗਾ ?

ਦ੍ਰਿਸ਼ਟਾਂਤ:- ਜਿਵੇਂ ਕੋਈ ਅੰਧਾ ਜਾ ਰਿਹਾ ਸੀ ਆਵਾਜ਼ ਦਿੱਤੀ ਮੈਨੂੰ ਕੋਈ ਰਸਤਾ ਦਿਖਾਵੇ ਤਾਂ ਇਕ ਰੁਪਿਆ ਦੇਵਾਂਗਾ, ਸੁਣਨ ਵਾਲਾ ਵੀ ਅੰਨ੍ਹਾ ਸੀ। ਮਾਇਆ ਦੇ ਲਾਲਚ ਵਿਚ ਆ ਕੇ ਜਾਤ ਭਾਈ ਤੇ ਤਰਸ ਨਾ ਕੀਤਾ, ਕਹਿੰਦਾ ਮੇਰੇ ਨਾਲ ਤੁਰਿਆ ਆ, ਜਿਥੇ ਤੱਕ ਪੈਰਾਂ ਦੀ ਅਟਕ ਸੀ ਲੇ ਗਿਆ, ਰੁਪਿਆ ਲੇ ਕਰ ਕਹਿਣ ਲੱਗਾ ਭਾਈ ਹੁਣ ਸਿੱਧਾ ਹੀ ਤੁਰਿਆ ਜਾਈਂ ਸਹੀ ਜਗ੍ਹਾਂ ਪਹੁੰਚ ਜਾਵੇਗਾ। ਇਹ ਵਿਚਾਰਾ ਕੀ ਜਾਣੇ ਕਿ ਮੈਨੂੰ ਰਸਤਾ ਦੱਸਣ ਵਾਲਾ ਵੀ ਅੰਨ੍ਹਾ ਹੈ। ਵਿਸ਼ਵਾਸ਼ ਕਰਕੇ ਮਾਇਆ ਗਵਾ ਕੇ ਤੁਰਿਆ ਗਿਆ। ਅੱਗੇ ਬੋੜਾ ਖੂਹ ਸੀ, ਘੜੱਮ ਕਰਦਾ ਡਿੱਗ ਪਿਆ ਅਤੇ ਸੋਝੀ ਪਈ ਕਿ ਮੇਰੇ ਨਾਲ ਛਲ ਹੋ ਗਿਆ।

ਅੰਧਾ ਖੂਹੇ ਅੰਧਾ ਠੇਲੇ। ਅੰਨੇ ਮਗਰ ਲੱਗ ਕੇ ਜੀਵ ਧੰਨ ਵੀ ਗਵਾ ਬੈਠਤਾ ਹੈ ਅਤੇ ਖਾਤਿਆਂ ਵਿਚ ਡਿੱਗ ਕੇ ਦੁਖ ਪਾਵੇ ਹੈ। ਇਸੇ ਤਰ੍ਹਾਂ ਜੀਵ ਵਿਚਾਰ ਰੂਪੀ ਨੈਣਾਂ ਤੋਂ ਹੀਣਾਂ ਹੈ। ਸ਼ਰਧਾ ਰੂਪੀ ਪੂੰਜੀ ਦਾ ਹੋਕਾ ਦੇਂਦਾ ਹੈ। ਮੈਨੂੰ ਸੰਸਾਰ ਬਨ'ਚੋਂ ਨਿਕਲਣ ਦਾ ਰਸਤਾ ਦੱਸੋ। ਗਿਆਨ ਵਿਗਿਆਨ ਰੂਪੀ ਨੈਣਾਂ ਤੋਂ ਬਿਨਾਂ ਕੱਚਾ ਗੁਰੂ ਮਿਲ ਜਾਂਦਾ ਹੈ। ਇਸ ਦੀ ਸ਼ਰਧਾ ਰੂਪੀ ਪੂੰਜੀ ਲੈ ਕੁਝ ਨਾਲ ਤੁਰਦਾ ਹੈ ਮੋਹ ਰੂਪੀ ਖਾਤੇ ਵਿਚ ਸੁੱਟ ਦਿੰਦਾ ਹੈ। ਵਿਸ਼ੇ ਵਿਕਾਰਾਂ ਰੂਪੀ ਪੰਕਜ ਵਿਚ ਫਸਿਆ ਜੀਵ ਅਨੇਕ ਪ੍ਰਕਾਰ ਦੇ ਦੁਖਾਂ ਨੂੰ ਭੋਗੇਗਾ ਅਤੇ ਸ਼ਰਧਾ ਤੋਂ ਰਹਿਤ ਹੋ ਕੇ ਨਾਸਤਕ ਬਣ ਕੇ ਜਮ ਸਾਸਨਾਂ ਦਾ ਭਾਗੀ ਬਣ ਜਾਵੇਗਾ। ਸਾਧਕ ਸੇ ਸਾਧਨ ਵੱਡਾ ਹੈ ਨਾਮ ਸਿਮਰਨ ਬਾਣੀ ਦਾ ਜਾਪ ਕਦੇ ਵੀ ਨਾ ਤਿਆਗੇ।

ਊਠਤ ਬੈਠਤ ਸੋਵਤ ਨਾਮ ॥ਕਹੁ ਨਾਨਕ ਜਨ ਕੈ ਸਦ ਕਾਮ ॥ ੬ ॥(੨੯੬)

ਜਿਵੇਂ ਧੰਨ ਨਾਲੋਂ ਧੰਨ ਦੀ ਕਮਾਈ ਕਰਨੀ ਬੜੀ ਕਠਿਨ ਹੈ, ਕਮਾਈ ਵੱਡੀ ਹੈ। ਇਸ ਲਈ ਗੁਰੂ ਪ੍ਰਮੇਸ਼ਰ ਸੇ ਭੀ ਵੱਡਾ ਹੈ। ਨਿਰਗੁਣ ਨੇ ਮਾਯਾ ਪਾ ਕੇ ਆਪਣਾ ਆਬ੍ਰਿਤ ਕੀਤਾ ਹੂਆ ਹੈ। ਗੁਰੂ ਆਪਣੇ ਪ੍ਰਕਾਸ਼ ਤੋਂ ਸਤ ਦਾ ਭਾਨ ਕਰਕੇ ਨਿਰਗੁਣ ਵਿਚ ਅਭੇਦ ਕਰ ਦੇਤੇ ਹੈਂ। ਇਸ ਲਈ ਗੁਰੂ ਸ਼ਕਤੀ ਸਭ ਸੇ ਸਿਰਮੌਰ ਹੈ।

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥

ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥ (ਪੰਨਾ ੭੫੦)

2. ਗੁਰੂ ਕੀ ਦੂਸਰੀ ਪ੍ਰੀਖਿਆ ਇਹ ਹੈ ਕਿ ਸਿੱਖ ਨੂੰ ਸ਼ੰਕਿਆਂ ਤੋਂ ਰਹਿਤ ਕਰਕੇ ਸੱਚਾ ਅਪਰੋਕਸ਼ ਗਿਆਨ ਦੇ ਸਕਦਾ ਹੈ।

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥

ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥ ੧ ॥( ਪੰਨਾ ੧੦੦੨)

ਕੇਵਲ ਗੁਰੂ ਇਸ ਦਾ ਨਾਮ ਨਹੀ "ਕੰਨਾ ਮੰਨਾ ਕੁਰਰ ਤੂੰ ਮੇਰਾ ਚੇਲਾ ਤੇ ਮੈਂ ਤੇਰਾ ਗੁਰਰ" ਅਗਿਆਨ ਔਰ ਅਗਿਆਨ ਦੇ ਕਾਰਜ ਜਨਮ ਮਰਨ ਰੂਪੀ ਸੰਸਾਰ ਦੇ ਦੁੱਖਾਂ ਤੋਂ ਰਹਿਤ ਕਰਕੇ ਨਿਰਸੰਸੈ ਵਿਰਤੀ ਬਣਾ ਦੇਵੇ ਉਸੇ ਦਾ ਨਾਮ ਗੁਰੂ ਹੈ।

3. ਗੁਰੂ ਨੇ ਆਪਣੇ ਮਨ ਔਰ ਇੰਦ੍ਰੀਆਂ ਕੋ ਕਾਬੂ ਮੇ ਰੱਖਾ ਹੋ ਸਭ ਸੁਆਦ ਦਾ ਤਿਆਗ ਕਰਕੇ ਬ੍ਰਹਮਾਨੰਦ ਨੂੰ ਭੋਗਾਨੰਦ ਤਿਆਗ ਕੇ ਜੋਗਾਨੰਦ ਰਾਹੀਂ ਪਾਨ ਕਰਦਾ ਹੋਵੇ। ਧੰਨ ਔਰ ਇਸਤ੍ਰੀ ਪਰ ਕਦੇ ਸੁਪਨੇ ਵਿਚ ਵੀ ਮਲਨ ਦ੍ਰਿਸ਼ਟੀ ਨਾ ਹੋਵੇ। ਸਭ ਨੂੰ ਬ੍ਰਹਮ ਦ੍ਰਿਸ਼ਟੀ ਕਰਕੇ ਜਾਣੇ। ਸਭ ਦੀ ਇੱਜ਼ਤ ਨੂੰ ਆਪਣੀ ਸਮਝੇ।

4. ਗੁਰੂ ਕੀ ਚੌਥੀ ਪਹਿਚਾਨ ਹੈ ਕਿ ਕ੍ਰੋਧ ਸੇ ਰਹਿਤ ਸ਼ਾਂਤ ਆਤਮਾ ਹੋਵੇ। ਸ਼ਿਸ਼ ਦਾ ਪ੍ਰਸ਼ਨ ਸੁਣ ਕੇ ਲੜਨ ਨਾ ਲਗ ਪਵੇ, ਸਿੱਖ ਦਾ ਵੀ ਸ਼ਰਧਾ ਸਹਿਤ ਹੋ ਕੇ ਹਾਥ ਮੇਂ ਭੇਟਾ ਲੇ ਕਰ ਜਾਣਾ ਫਰਜ਼ ਹੈ, ਨਿਮਰਤਾ ਸਹਿਤ ਬੇਨਤੀ ਕਰੇ।

ਦ੍ਰਿਸ਼ਟਾਂਤ:- ਜਿਵੇਂ ਦਾਦੂ ਜੀ ਨੂੰ ਗੁਰੂ ਧਾਰਨ ਵਾਸਤੇ ਕੋਈ ਪ੍ਰੇਮੀ ਚਲਾ ਗਿਆ, ਰਸਤੇ ਮੇਂ ਕਿਸੇ ਤੋਂ ਦਾਦੂ ਜੀ ਬਾਬਤ ਪੁੱਛਿਆ ਤਾਂ ਦਾਦੂ ਜੀ ਸੌਚ ਕਿਰਿਆ ਜਾ ਰਹੇ ਸਨ। ਦੱਸਣ ਵਾਲੇ ਨੇ ਇਹਨਾਂ ਵੱਲ ਇਸ਼ਾਰਾ ਕੀਤਾ। ਦਾਦੂ ਜੀ ਦੀ ਸ਼ਕਲ ਭੱਦੀ ਕਾਲਾ ਰੰਗ, ਸਾਦੀ ਕਿਰਿਆ ਜਾਣਕੇ ਇਸ ਨੇ ਸਮਝਿਆ ਮੈਨੂੰ ਇਸ ਨੇ ਮਸ਼ਕਰੀ ਕੀਤੀ ਹੈ। ਇਸ ਨੇ ਦਾਦੂ ਜੀ ਕੇ ਸੀਸ ਮੇਂ ਦੋ ਚਾਰ ਜੂਤੇ ਲਗਾ ਦੀਏ, ਆਪ ਪੂਛਤਾ ਪੂਛਤਾ ਦਾਦੂ ਜੀ ਕੇ ਡੇਰੇ ਆ ਗਿਆ, ਜਦੋਂ ਦਾਦੂ ਜੀ ਕਿਰਿਆ ਕਰਕੇ ਆਏ ਇਸ਼ਨਾਨ ਕਰਕੇ ਸਿੰਘਾਸਣ ਤੇ ਬੈਠੇ, ਸੰਗਤਾਂ ਨਮਸਕਾਰ ਕਰਨ ਲੱਗੀਆਂ, ਗਿਆਤ ਹੋਣ ਤੋਂ ਪਤਾ ਲੱਗਾ, ਪਸ਼ਚਾਤਾਪ ਕਰਨ ਲੱਗਾ ਅਤੇ ਹੋਈ ਗਲਤੀ ਦੀ ਮੁਆਫੀ ਮੰਗਣ ਲੱਗਾ।ਦਾਦੂ ਜੀ ਨੇ ਕਿਹਾ ਸਿੱਖਾ ਘਬਰਾਂਉਦਾ ਕਿਉਂ ਹੈ, ਘੁਮਿਆਰ ਤੋਂ ਟਕੇ ਦੀ ਤੋੜੀ ਲੈਣੀ ਹੁੰਦੀ ਹੈ ਤਾਂ ਵੀਹ ਵਾਰੀ ਟਣਕਾਈਦੀ ਹੈ, ਤੇ ਮੈਨੂੰ ਲੋਕ ਪ੍ਰਲੋਕ ਦਾ ਗੁਰੂ ਬਣਾਉਣਾਂ ਹੈ ਕੀ ਹੋਇਆ ਜੇ ਦੋ ਜੂਤੇ ਮਾਰ ਕੇ ਪਰਖ ਕਰ ਲਈ, ਉਹ ਪਾਣੀ ਪਾਣੀ ਹੋ ਗਿਆ, ਕਹਿਣ ਲੱਗਾ ਮੈਂ ਕਿਤਨਾ ਨੀਚ, ਇਹ ਕਿਤਨੇ ਉੱਚੇ ਹਨ, ਵੱਡੇ ਵਿਅਕਤੀ ਆਪਣੀ ਖਿਮਾਂ ਦੁਆਰਾ ਅਗਲੇ ਦੇ ਕ੍ਰੋਧ ਨੂੰ ਸ਼ਾਂਤ ਕਰਕੇ ਮਨ ਜਿੱਤ ਲੈਂਦੇ ਹਨ।

ਸੰਤਨ ਅਵਰ ਨ ਕਾਹੂ ਜਾਨੀ ॥

ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥(ਪੰਨਾ ੭੧੧)

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥

ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥ ੧ ॥(ਪੰਨਾ ੧੧੦੨)

5. ਬੈਰਾਗੀ ਵਿਰਤੀ ਵਾਲੇ ਹੋ, ਰਾਗ (ਮੋਹ) ਬੀਤ ਗਿਆ ਹੋਵੇ, ਸ਼ਕਤੀ ਭਗਤੀ ਸੰਤੋਖ ਆਦਿ ਗੁਣਾਂ ਕਾ ਭੰਡਾਰ ਹੋ ਪ੍ਰਮਾਤਮਾ ਕੇ ਭਾਣੇ ਕੇ ਅਨੁਕੂਲ ਚਲੇ, ਆਪਣੀ ਹੋਂਦ ਨੂੰ ਮਿਟਾ ਦੇਵੇ, ਆਠੋਂ ਜਾਮ ਸਿਮਰਨ ਮੇਂ ਲੀਨ ਰਹੇ ਅਤੇ ਸਿੱਖਾਂ ਨੂੰ ਨਾਮ ਬਾਣੀ ਸਿਮਰਨ ਦਾ ਉਪਦੇਸ਼ ਦੇ ਕੇ ਭਵਸਾਗਰ ਤੋਂ ਪਾਰ ਕਰੇ। ਆਪਣੇ ਬਚਨਾਂ ਦੀ ਵਰਸ਼ਾ ਦੁਆਰਾ ਸਾਧਕਾਂ ਦੇ ਮਨਾਂ ਨੂੰ ਸ਼ਾਂਤ ਕਰੇ।

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥

ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥(ਪੰਨਾ ੫੯੫)

ਐਸੀ ਕਿਰਿਆ ਵਾਲਾ ਸਤਿਗੁਰੂ ਹੈ, ਉਸ ਦੀ ਸੰਗਤ ਕਲਿਆਣਕਾਰੀ ਹੈ।

## 9. ਗੁਰੂ ਕਾ ਰਿਣ ਚੁਕਾਉਣ ਲਈ ਸਿੱਖ ਨੂੰ ਕੀ ਕਰਨਾਂ ਚਾਹੀਦਾ ਹੈ।

ਸਿੱਖ ਨੂੰ ਚਾਹੀਦਾ ਹੈ ਕਿ ਨਵਧਾ ਭਗਤੀ ਸਹਿਤ ਹੋ ਕੇ ਤਥਾ ਚਤੁਸ਼ਟੇ ਸਾਧਨਾਂ ਸਪੰਨ ਹੋ ਕੇ ਅਤੇ ਵੇਦ ਵਾਕਾਂ ਗੁਰੂ ਭਗਤੀ ਨੂੰ ਧਾਰਨ ਕਰਕੇ ਰੋਜਾਨਾ ਸਤਿਗੁਰ ਕਾ ਮਨ ਬਾਣੀ ਸਰੀਰ ਕੇ ਇਸ਼ਨਾਨ ਦੁਆਰਾ ਪਵਿੱਤਰ ਹੋ ਕੇ ਭੇਟਾ ਲੈ ਕਰ ਦਰਸ਼ਨ ਕਰੇ, ਸ਼ਾਸ਼ਟਾਂਗ ਬੰਦਨ ਕਰੇ।

ਸੰਤਹ ਚਰਨ ਮਾਥਾ ਮੇਰੋ ਪਉਤ ॥ ਅਨਿਕ ਬਾਰ ਸੰਤਹ ਡੰਡਉਤ ॥੧ ॥(ਪੰਨਾ ੮੯੯)

ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥ ਕਰਿ ਡੰਡਉਤ ਪੁਨੁ ਵਡਾ ਹੇ ॥ ੧॥(ਪੰਨਾ ੧੩)

ਅਨੁਸਾਰ ਨਮਸਕਾਰ ਕਰੇ ਗੁਰੂ ਦੀ ਕਿਰਿਆ ਅਤੇ ਸੰਗਤ ਤੇ ਕਦੇ ਵੀ ਗਿਲਾਨੀ ਨਾ ਕਰੇ,

"ਗੁਰ ਪਰਮੇਸਰ ਏਕੋ ਜਾਣ" ਤੇ ਅਮਲ ਕਰੇ, ਗੁਰੂ ਤੇ ਸ਼ਰਧਾ, ਪ੍ਰੇਮ ਭਾਵਨਾ ਵਧਾਵੇ, ਗੁਰੂ ਆਗਿਆ ਕਾ ਪਾਲਣ ਕਰਨਾਂ ਹੀ ਉਨ੍ਹਾਂ ਦੀ ਸੇਵਾ ਹੈ। ਚਾਅ ਮਲਾਰ ਨਾਲ ਹੁਕਮ ਸਤ ਜਾਣ ਕੇ ਮੰਨੇ, ਕਦੇ ਵੀ ਬਚਨ ਨੂੰ ਅਸਤ ਨਾ ਹੋਣ ਦੇਵੇ।

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥ (ਪੰਨਾ ੯੧੮)

ਦੇ ਮਹਾਵਾਕਾਂ ਨੂੰ ਹਿਰਦੇ ਦਾ ਭੂਸ਼ਣ ਬਣਾ ਕੇ ਮਨ ਵਿਚ ਦੂਖਣ ਨਾ ਪੈਦਾ ਹੋਣ ਦੇਵੇ, ਜਵਾਨੀ, ਚਿੜਚੜਾ ਸੁਭਾਅ, ਬੁੱਧੀ ਦੀ ਚਤੁਰਾਈ, ਮਾਇਆ, ਮਿੱਤਰਾਂ ਦਾ ਹੰਕਾਰ, ਬਾਦ ਬਿਬਾਦ, ਈਰਖਾ, ਮਤਸਰ ਝੂਠ ਨਿੰਦਾ ਜੀਵ ਨੂੰ ਪ੍ਰਭੂ ਗੁਰੂ ਸੰਤ ਭਗਤੀ ਤੋਂ ਬੇਮੁਖ ਕਰ ਦੇਤੀਆਂ ਹਨ।

ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ (ਪੰਨਾ ੧੧੬੪)

ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥ ੧ ॥(ਪੰਨਾ ੧੯੮)

ਗੁਰੂ ਕੇ ਪਾਇਆਂ ਪੂਰਨਿਆਂ ਤੇ ਚਲਣਾਂ, ਆਪਣੇ ਜੀਵਨ ਨੂੰ ਉਨ੍ਹਾਂ ਦੀਆਂ ਸਿੱਖਿਆਵਾਂ ਦੁਆਰਾ ਬਦਲ ਲੈਣਾਂ ਹੀ ਗੁਰੂ ਸੇ ਅਰਿਣ ਹੋਣਾਂ ਹੈ। ਪੰਜ ਭੌਤਿਕ ਸਰੀਰ ਦਾ ਨਾਮ ਗੁਰੂ ਨਹੀਂ, ਸ਼ਬਦ ਹੀ ਗੁਰੂ ਹੈ।ਗੁਰੂ ਕਾ ਦੀਆ ਹੂਆ ਦਿਬ ਗਿਆਨ ਹੀ ਗੁਰੂ ਹੈ। ਗੁਰੂ ਕੀ ਆਗਿਆ ਅਨੁਸਾਰ ਆਪਣਾ ਜੀਵਨ ਬਤੀਤ ਕਰਨਾ ਹੀ ਸ਼ਿਸ਼ ਕਾ ਪਰਮ ਧਰਮ ਹੈ। ਆਪਣੀ ਹਸਤੀ ਨੂੰ ਮਿਟਾ ਕੇ ਗੁਰੂ ਹਸਤੀ ਮੇਂ ਅਭੇਦ ਹੋਣਾ ਹੈ।ਜਿਵੇਂ ਬੱਦਲ ਵਰਸ ਕੇ ਸ਼ਾਂਤ ਹੋ ਜਾਂਦੇ ਹਨ ਪਰਉਪਕਾਰ ਲਈ ਬੱਦਲ ਰੂਪ ਬਣਦੇ ਹਨ, ਇਸ ਪ੍ਰਕਾਰ ਜਿਵੇਂ ਬੱਦਲ ਧਰਤੀ ਨੂੰ ਸ਼ਾਂਤ ਕਰਕੇ ਆਪ ਵੀ ਸ਼ਾਂਤ ਹੋ ਜਾਂਦੇ ਹਨ। ਇਸ ਤਰਾਂ ਗੁਰੂ ਸੰਤ ਜਨ ਜਗਿਆਸੂਆ ਨੂੰ ਸ਼ਾਂਤ

ਕਰਨ ਲਈ ਹਿਰਦੇ ਦੀ ਤਪਸ਼ ਮਿਟਾਨੇ ਲਈ ਗਿਆਨ ਰੂਪੀ ਵਰਸ਼ਾ ਕਰਕੇ ਸ਼ਾਂਤੀ ਪ੍ਰਦਾਨ ਕਰਕੇ ਸ਼ਾਂਤ ਹੋ ਜਾਂਦੇ ਹਨ।ਜਿਵੇਂ ਵਰਸ਼ਾਂ ਤੋਂ ਬਹੁਤ ਦੇਰ ਵੱਕ ਵਸਤੂ ਨੂੰ ਲਾਭ ਪਹੁੰਚਦਾ ਹੈ,

ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ ॥(ਪੰਨਾ ੧੦੫)

84 ਲੱਖ ਜੀਵਾਂ ਨੂੰ ਸ਼ਾਂਤੀ ਹੁੰਦੀ ਹੈ। ਔੜ ਲੱਗਣ ਤੋਂ ਪਰਜਾ ਦੀ ਉਮੰਗ ਤੋਂ, ਪ੍ਰਭੂ ਅਪਣੀ ਇੱਛਾ ਵਿਚ ਫਿਰ ਵਰਸ਼ਾ ਕਰਕੇ ਸ਼ਾਂਤੀ ਦੇਤੇ ਹੈ। ਇਸ ਤਰ੍ਹਾਂ ਜਗਿਆਸੂਆਂ ਦੇ ਖੁਸ਼ਕ ਹਿਰਦਿਆਂ ਨੂੰ ਨਾਮ ਰੂਪੀ ਸੀਤਲ ਜਲ ਨਾਲ ਸ਼ਾਂਤ ਕਰਦੇ ਹਨ, ਜਦੋਂ ਨਾਸਤਕਤਾ ਦੀ ਔੜ ਲੱਗਣ ਨਾਲ ਬੈਰਾਗ ਬਿਬੇਕ ਆਦਿ ਗੁਣਾਂ ਰੂਪੀ ਬਗੀਚਾ ਨਸ਼ਟ ਹੋਣ ਲਗਤਾ ਹੈ ਫਿਰ ਅੰਮ੍ਰਿਤ-ਮਈ ਬਾਣੀ ਦੀ ਵਰਸ਼ਾ ਤੋਂ ਹਰਿਆਵਲ ਕਰ ਦੇਤੇ ਹੈਂ। ਜਿਵੇਂ ਕਿਸੇ ਪ੍ਰੇਮੀ ਨੇ ਅੰਬ ਚੂਪ ਕੇ ਉਸਦੀ ਗੁਠਲੀ ਨੂੰ ਬੋਣਾ ਚਾਹਿਆ ਉਹ ਬੋਲੀ ਮੈਨੂੰ ਧਰਤੀ ਮੇਂ ਦਬ ਕਰ ਗਾਲੀਂ ਨਾਂ, ਉਸ ਨੇ ਕਹਾ ਅਰੇ ਨਦਾਨ ਤੁਝੇ ਕਿਆ ਮਾਲੂਮ ਹੈ, ਤੂੰ ਬ੍ਰਿਛ ਬਣ ਕਰ ਕਿਤਨੀ ਪਰਉਪਕਾਰੀ ਅਤੇ ਕਿਤਨੀਆ ਆਪ ਜੈਸੀਆਂ ਗੁਠਲੀਆਂ ਨੂੰ ਪੈਦਾ ਕਰੇਂਗੀ। ਇਸੇ ਪ੍ਰਕਾਰ ਗੁਰੂ ਮਹਾਂਪੁਰਸ਼ ਜਾਨਤੇ ਹੈਂ ਸਿੱਖ ਦਾ ਭਲਾ ਕਿਵੇਂ ਹੋਣਾ ਹੈ। ਆਪਣਾ ਵਿਅਕਤੀਗਤ ਵਿਚਾਰ ਕਦੇ ਵੀ ਨਹੀਂ ਦੇਣਾਂ ਚਾਹੀਦਾ ਅਤੇ ਆਪਨੇ ਵਿਅਕਤੀਗਤ ਵਿਚਾਰ ਦੁਆਰਾ ਕਾਰਜ ਨਹੀਂ ਕਰਨਾ ਚਾਹੀਦਾ। ਸਤਿਗੁਰਾਂ ਕੇ ਉਪਦੇਸ਼ੋਂ ਪਰ ਚਲ ਕੇ ਆਪਣਾ ਆਪ ਸਫਲ ਕਰਨਾ ਹੀ ਗੁਰੂ ਪਰਉਪਕਾਰ ਸੇ ਅਰਿਣ ਹੋਣਾ ਹੈ।

ਗੁਰ ਗੂੰਗੇ ਗੁਰ ਬਾਵਰੇ ਗੁਰ ਕੀ ਰਾਖੋ ਆਸ॥

ਜੇ ਗੁਰ ਭੇਜੇ ਨਰਕ ਨੂੰ ਸਵਰਗ ਕੀ ਨ ਰਾਖੋ ਆਸ ॥

ਬੁੱਲ੍ਹੇਸ਼ਾਹ ਨੇ ਗੁਰੂ ਸ਼ਬਦ ਦਾ ਕਿਤਨਾ ਸਨਮਾਨ ਕੀਤਾ ਹੈ ਪਰ ਇਹ ਤਾਂ ਸਧਾਰਣ ਗੁਰੂਆਂ ਦਾ ਜ਼ਿਕਰ ਹੈ। ਜਿਥੇ ਸਤਿਗੁਰੂ ਗੁਰੂ ਨਾਨਕ ਦੇਵ ਜੀ ਮਹਾਰਾਜ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸ ਦਾਨੀ ਗੁਰੂ ਹੋਣ ਉਨ੍ਹਾਂ ਦਾ ਕਿਤਨਾ ਸਤਿਕਾਰ ਤੇ ਮਾਣ ਔਰ ਕਿਤਨੀ ਆਗਿਆ ਦਾ ਪਾਲਣ ਕਰਨਾ ਚਾਹੀਏ। ਜਿਤਨਾਂ ਭੀ ਹੋ ਸਕੇ ਕਰੋ, ਪਰ ਸਾਡਾ ਸਭ ਦਾ ਉਨ੍ਹਾਂ ਦੇ ਉਪਕਾਰਾਂ ਅੱਗੇ ਕੀਤਾ, ਤੁਛ ਹੈ। ਗੁਰੂ ਆਗਿਆ ਹੈ ਗੁਰਬਾਣੀ ਦਾ ਜਾਪ ਜਿੰਨਾਂ ਹੋ ਸਕੇ ਕਰੋ, ਸੇਵਾ ਸਿਮਰਨ ਵਿਚ ਵੱਧ ਤੋਂ ਵੱਧ ਸਮਾਂ ਦਿਉ।

## 10. ਗੁਰੂ ਮਰਿਯਾਦਾ

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥

ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥

ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥(ਪੰਨਾ ੬੨੮)

ਜਿਵੇਂ ਘੁਮਿਆਰ ਘੜਾ ਘੜ੍ਹਨ ਵੇਲੇ ਉਪਰੋਂ ਚੋਟਾਂ ਮਾਰਦਾ ਹੈ, ਅੰਦਰ ਸਹਾਰੇ ਤੋਂ ਹੱਥ ਭੀ ਦੇਂਦਾ ਹੈ। ਇਸੇ ਪ੍ਰਕਾਰ ਜੇ ਗੁਰੂ ਮਹਾਂਪੁਰਸ਼ ਬਾਹਰੋਂ ਸਖਤ ਸ਼ਬਦ ਭੀ ਵਰਤਦੇ ਹਨ, ਪ੍ਰੰਤੂ ਉਨ੍ਹਾਂ ਦੇ ਹਿਰਦੇ ਵਿਚ ਸਿੱਖ ਦੀ ਭਲਾਈ ਛੁਪੀ ਹੁੰਦੀ ਹੈ, ਅੰਦਰੋਂ ਪ੍ਰੇਮ ਹੁੰਦਾ ਹੈ। ਇਸ ਤਰ੍ਹਾਂ ਸਿੱਖ ਨੂੰ ਸਦਾ ਲਈ ਗੁਰੂ ਵਾਕਾਂ ਦਾ ਪਾਲਣ ਕਰਨਾ ਚਾਹੀਦਾ ਹੈ। ਇਸੇ ਵਿਚ ਹੀ ਗੁਰਸਿਖ ਦੀ ਭਲਾਈ ਹੈ। ਗੁਰਸਿਖ ਮੀਤ ਚਲਹੁ ਗੁਰ ਚਾਲੀ॥(੬੬੭) ਮਹਾਂਵਾਕ ਨੂੰ ਅਪਨਾ ਲੈਣਾਂ ਚਾਹੀਦਾ ਹੈ। ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥

ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥(ਪੰਨਾ 594)

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥ 40 ॥(ਪੰਨਾ 935)

ਇਸ ਕਰਕੇ ਸਭ ਸਤਸੰਗੀਆਂ ਨੂੰ ਬੇਨਤੀਆਂ ਹਨ ਕਿ ਮਨ ਬਾਣੀ ਸਰੀਰ ਕਰਕੇ ਗੁਰੂ ਆਗਿਆ ਦੇ ਅਨੁਰਾਗੀ ਹੋ ਕੇ ਆਪਣਾ ਆਪ ਸਫਲ ਕਰੀਏ। ਜੋ ਆਪਣੇ ਤੇ ਉਪਕਾਰ ਕਰ ਲਵੇ ਉਹ ਉਪਕਾਰੀ ਬਣ ਕੇ ਦੂਸਰਿਆਂ ਤੇ ਉਪਕਾਰ ਕਰ ਸਕਦਾ ਹੈ ਨਹੀਂ ਤਾਂ ਉਪਕਾਰੀ ਬਣਦਾ ਬਣਦਾ ਅਪਕਾਰੀ ਬਣ ਜਾਵੇਗਾ। ਅੰਤ ਵਿਚ ਦਾਸਾਂ ਨੇ ਗੁਰੂ ਰਿਣ ਦੀ ਦੌਲਤ ਚੁਕਾਉਣ ਵਾਸਤੇ ਬੇਨਤੀਆਂ ਕੀਤੀਆਂ ਹਨ, ਰਿਣ ਚੁਕਾਇਆ ਤਾਂ ਨਹੀਂ ਜਾ ਸਕਦਾ, ਜਿਤਨਾ ਹੋ ਸਕੇ ਬਾਪੂ ਪਿਤਾ ਗੁਰੂ ਦੀ ਆਗਿਆ ਦਾ ਪਾਲਣ ਕਰਕੇ ਸੁਪਾਤਰ ਬਣਨਾ ਚਾਹੀਦਾ ਹੈ। ਗੁਰੂ ਪਦ ਦੀ ਵਿਆਖਿਆ ਕੁਝ ਸੰਖੇਪ ਰੂਪ ਵਿਚ ਸੰਗਤਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਹੈ। ਸਮੁੰਦਰ'ਚੋਂ ਕਤਰਾ ਹੀ ਦਰਸਾ ਸਕਿਆਂ ਹਾਂ ਆਪ ਸਾਰੇ ਗੁਰਸਿਖ ਸਾਧੂ ਮੈਥੋਂ ਵਿਦਵਾਨ ਹੋ। ਗਲਤੀਆਂ ਦੀ ਸੋਧ ਕਰਕੇ ਆਪ ਸਾਰਿਆਂ ਨੇ ਸੁਮੱਤ ਲਈ ਅਰਦਾਸ ਕਰਨੀ, ਆਪ ਦਾ ਨਾਚੀਜ਼ ਨਿਮਾਣਾਸੇਵਕ ਤੁਛ ਭੇਟਾ, ਸਾਧ ਸੰਗਤ ਨੂੰ ਅਰਪਣ ਕਰਦਾ ਹੋਇਆ।

ਪ੍ਰਾਰੰਭਤਾ :-

13 ਜੁਲਾਈ, 29 ਹਾੜ੍ਹ ਮੰਗਲਵਾਲ,

ਨਾਨਕਸ਼ਾਹੀ 513 ਸੰਮਤ

ਖਾਲਸਾ 284

ਹਿਜਰੀ 1402

ਸਾਕਾ 1904

ਬਿਕਰਮੀ 2039

ਦਾਸਾਨ ਦਾਸ ਆਪ ਦਾ ਹਿਤੂ,

ਜਗਦੀਸ਼ ਹਰੀ, ਨਿਰਮਲਾ ਸੰਤ

ਡੇਰਾ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ,

ਸੇਵਕ ਨਿਰਮਲ ਸੰਪਰਦਾਇ,

ਮੋਢੀ ਭਾਈ ਦਯਾ ਸਿੰਘ ਜੀ ਗਡਵਈ ਸ੍ਰੀ ਗੁਰੂ ਕਲਗੀਧਰ ਜੀ ਕੇ, ਵਿਦਿਆਰਥੀ ਪੰਡਿਤ ਸੁਹੇਲ ਸਿੰਘ ਜੀ ਕਾਸ਼ੀ ਵਾਲੇ,

ਨਿਵਾਸ ਸਥਾਨ(ਕੋਕਰੀ ਫੂਲਾ ਸਿੰਘ) ਮੋਗਾ।

## ਅਧਿਆਇ ਦੂਜਾ

## 11. ਸੰਗਤ ਦੀ ਮਹਿਮਾ

ਸਤ ਸੰਗਤ ਕੀ ਹੈ :- ਸਤ ਸੰਗਤ ਇਕ ਨਾਮ ਰੂਪੀ ਅੰਮ੍ਰਿਤ ਨੂੰ ਪੈਦਾ ਕਰਨ ਵਾਲੀ ਸ਼ਕਤੀ ਹੈ ਜਿਥੇ ਜਾ ਕੇ ਪਾਪੀ ਲੋਗ ਵੀ ਪੁੰਨ ਮਈ ਬਣ ਜਾਂਦੇ ਹਨ। ਇਥੋਂ ਨਾਮ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਤੀ ਹੈ ਜਿਸ ਨੇ ਪੀਤਾ ਹੈ ਤਿਸੇ ਨੂੰ ਰਸ ਆਇਆ ਹੈ। ਸਤ ਦਾ ਅਰਥ ਪਰਮਾਤਮਾ ਹੈ। ਸਤ ਨੂੰ ਜਾਣਨ ਵਾਲੇ ਸਤ ਪੁਰਸ਼ ਹਨ। ਜੋ ਸਤ ਪ੍ਰਾਪਤੀ ਦਾ ਰਸਤਾ ਉਸ ਕੋ ਸਤ ਮਾਰਗ ਕਿਹਾ ਜਾਤਾ ਹੈ। ਪ੍ਰਮਾਤਮਾ ਸਬੰਧੀ ਕੀਤਾ ਹੋਇਆ ਸਤ ਕਰਮ, ਉਸ ਨਮਿਤ ਕੀਤੀ ਕਥਾ, ਸਤ ਕਥਾ ਹੈ। ਜਿਥੇ ਪ੍ਰਮਾਤਮਾ ਦੇ ਗੁਣਾਂ ਅਤੇ ਨਾਮ ਸਿਮਰਨ ਸਬੰਧੀ ਵਿਚਾਰ ਕੀਤਾ ਜਾਵੇ ਉਸ ਦਾ ਨਾਮ ਸਤਸੰਗਤ ਹੈ। ਸਤ ਨੂੰ ਪੈਦਾ ਕਰਨ ਵਾਲੀ ਸੰਗਤ ਸੱਚੀ ਸੰਗਤ ਹੈ।

ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥(ਪੰਨਾ ੭੨)

ਸਤ ਸੰਗਤ ਬ੍ਰਹਮ ਵਿੱਦਿਆ ਦਾ ਵਿਦਿਆਲਾ ਹੈ ਜਿਥੇ ਬਿਨਾਂ ਦਾਮ ਵਿੱਦਿਆ ਪ੍ਰਾਪਤ ਹੋਤੀ ਹੈ। ਸਤ ਸੰਗਤ ਉਹ ਹੀ ਹੈ ਜੋ ਵਿਕਾਰਾਂ ਤੋਂ ਰਹਿਤ ਕਰਕੇ ਪ੍ਰਮੇਸ਼ਵਰ ਨਾਲ ਜੋੜ ਦੇਵੇ, ਸੰਗਤਿ ਨਾਮ ਹੀ ਮਿਲਾਪ ਦਾ ਹੈ, ਸਤ ਨਾਲ ਮੇਲਣ ਵਾਲੀ ਹੀ ਸਤ ਸੰਗਤ ਹੈ।

ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥( ਪੰਨਾ ੬੧੭)

ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥

ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥(ਪੰਨਾ ੯੫)

ਸ਼੍ਰੇਸ਼ਟ ਕਰਮਾਂ ਤੋਂ ਬਿਨਾਂ ਸਤ ਸੰਗਤ ਨਹੀਂ ਮਿਲਦੀ ਅਤੇ ਸੰਗਤ ਬਿਨਾਂ ਸ੍ਰੇਸ਼ਟਤਾਈ ਉਤਪੰਨ ਨਹੀਂ ਹੋਤੀ, ਸਤ ਸੰਗਤ ਦੋ ਪ੍ਰਕਾਰ ਕੀ ਹੋਤੀ ਹੈ ।

ਇਕ ਅੰਦਰੂਨੀ, ਦੂਸਰੀ ਬੈਰੂਨੀ :-

1. ਅੰਦਰੂਨੀ ਸੰਗਤ :- ਆਪਣੀ ਆਤਮਾ ਕੋ ਪ੍ਰਮਾਤਮਾ ਨਾਲ ਅਭੇਦ ਕਰਨ ਲਈ ਉਪਾਸ਼ਨਾ ਕਰਨੀ, ਅਭਿਆਸ ਕਰਨਾ, ਗੁਰੂ ਚਰਨਾਂ ਦੀ ਪ੍ਰੀਤੀ ਕਰਨੀ, ਮਾਇਆ ਜਾਲ ਤੋਂ ਰਹਿਤ ਹੋਣ ਦਾ ਉਪਾਵ ਸੋਚਣਾਂ, ਸੁਣੀ ਬਾਤੋਂ ਪਰ ਅਮਲ ਕਰਨਾ ਹੀ ਅਸਲ ਸਤ ਸੰਗਤ ਹੈ। ਇਸ ਦਾ ਨਾਮ ਅੰਦਰੂਨੀ ਸੰਗਤ ਹੈ।

2. ਬੈਰੂਨੀ ਸੰਗਤ :- ਮਹਾਂਨ ਪੁਰਸ਼ਾਂ ਦੀ ਤਨ ਮਨ ਧਨ ਦੁਆਰਾ ਸੇਵਾ ਕਰਨੀ, ਆਗਿਆ ਪਾਲਣ ਕਰਨਾ, ਤੀਰਥ ਯਾਤਰਾ, ਦਾਨ ਪੁੰਨ, ਸ਼ਾਸ਼ਤਰਾਂ ਦਾ ਪੜ੍ਹਨਾਂ, ਸਾਧਨ ਤਪ ਕਰਨਾ, ਇਹ ਬੈਰੂਨੀ ਸੰਗਤ ਹੈ। ਇਸ ਨਾਲ ਅੰਤਸ਼ਕਰਣ ਦੀ ਸ਼ੁਧੀ ਅਤੇ ਨਿਸ਼ਕਾਮਤਾ ਉਤਪਨ ਹੋਤੀ ਹੈ। ਸ਼ੁਧ ਹਿਰਦੇ ਤੋਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

**ਸਤ ਸੰਗਤ ਦਾ ਲਾਭ :- ਸਠ ਸੁਧਰਹਿ ਸਤਸੰਗਤ ਪਾਈ ॥ ਪਾਰਸ ਪਰਸ ਕੁਧਾਤ ਸੁਹਾਈ'**

ਸਤ ਸੰਗਤ ਕਰਨ ਤੋਂ ਮਲੀਨ ਪੁਰਸ਼ ਪਵਿੱਤਰ ਆਤਮਾ ਦੇ ਰੂਪ ਵਿਚ ਬਦਲ ਜਾਤੇ ਹੈਂ ਅਤੇ ਕੁਸੰਗਤ ਕਰਨ ਨਾਲ ਉਤਮ ਨੀਚ ਬਣ ਜਾਤੇ ਹੈਂ। ਜਿਵੇਂ ਪਾਰਸ ਨੂੰ ਪਰਸ ਕੇ ਸੱਤ ਧਾਤਾਂ ਉੱਤਮ ਸੋਨਾ ਬਣ ਜਾਤੀਆਂ ਹੈਂ, ਇਸੇ ਪ੍ਰਕਾਰ ਮਹਾਨ ਪੁਰਸ਼ਾਂ ਦੀ ਸੰਗਤ ਤੋਂ ਜੀਵ ਉਨ੍ਹਾਂ ਦਾ ਸਰੂਪ ਹੋ ਜਾਂਦਾ ਹੈ। ਸਤ ਸੰਗਤ ਵਿਚ ਜਾ ਕੇ ਜੀਵ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ ਅਤੇ ਇਕਾਗਰ ਚਿੱਤ ਵਾਲਾ ਬਣ ਜਾਤਾ ਹੈ, ਜਿਵੇਂ ਬ੍ਰਿਛ ਨੀਚੇ ਜਾਣ ਤੋਂ ਸ਼ਾਂਤੀ ਪ੍ਰਾਪਤ ਹੁੰਦੀ ਹੈ ਇਸੇ ਤਰ੍ਹਾਂ ਮਹਾਂਪੁਰਸ਼ਾਂ ਪਾਸ ਜਾਣ ਤੋਂ ਸ਼ਾਂਤੀ ਮਿਲਦੀ ਹੈ।

**ਮੁਦ ਮੰਗਲ ਮਯ ਸੰਤ ਸਮਾਜੂ, ਜੋ ਜਗ ਜੰਗਮ ਤੀਰਥ ਰਾਜੂ ॥**

ਸੰਤਾਂ ਦਾ ਸਮਾਜ ਖੁਸ਼ੀ ਪ੍ਰਦਾਨ ਕਰਨ ਵਾਲਾ ਹੈ। ਦੂਜੇ ਤੀਰਥ ਜੜ੍ਹ ਹਨ, ਜਾਣ ਤੋਂ ਫਲ ਦੀ ਪ੍ਰਾਪਤੀ ਹੈ। ਇਹ ਫਿਰਦੇ ਤੁਰਦੇ ਤੀਰਥ ਜਗ੍ਹਾਂ ਜਗ੍ਹਾਂ ਬਿਚਰਕੇ ਨਾਮ ਬਾਣੀ ਦਾ ਉਪਦੇਸ਼ ਦੇ ਕਰ, ਸੜਦੀਆਂ ਬਲਦੀਆਂ ਆਤਮਾਂ ਨੂੰ ਸ਼ਾਂਤ ਕਰਦੇ ਹਨ, ਜਿਵੇਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਚਾਰ ਉਦਾਸੀਆਂ ਕਰਕੇ ਸੱਜਣ ਠੱਗ, ਭੂਮੀਏ ਚੋਰ, ਕੌਡੇ ਰਾਕਸ਼ ਆਦਿਕਾਂ ਨੂੰ ਭਾਵ ਬੇਅੰਤਾਂ ਨੂੰ ਸ਼ਾਂਤ ਕੀਤਾ। ਜਿਵੇਂ ਨਾਰਦ ਜੀ ਨੇ ਅਠਾਸੀ ਹਜ਼ਾਰ ਬਰਸ ਤਪ ਕੀਤਾ, ਸ਼ਾਂਤੀ ਨਾ ਆਈ, ਆਖਿਰ ਵਸ਼ਿਸ਼ਟ ਜੀ ਨਾਲ ਗਿਆਨ ਗੋਸ਼ਟੀ ਹੋਈ, ਉਨ੍ਹਾਂ ਸਤਸੰਗਤ ਕਰਨ ਲਈ ਕਿਹਾ, ਇਸ ਨੂੰ ਤਪ ਕਾ ਮਾਣ ਸੀ। ਅਖੀਰ ਸ਼ੇਸ਼ ਨਾਗ ਕੋਲ ਗਏ, ਬੇਨਤੀ ਕੀਤੀ ਕਿ ਤਪ ਦਾ ਫਲ ਜਿਆਦਾ ਹੈ ਜਾਂ ਸਤ ਸੰਗਤ ਦਾ। ਉਹਨਾਂ ਧਰਤੀ ਨੂੰ ਰੋਕਣ ਲਈ ਨਾਰਦ ਦੀ ਤਪ ਮਈ ਸ਼ਕਤੀ ਸਮੁੱਚੇ ਰੂਪ ਵਿਚ ਲੈਣਾਂ ਕੀਤੀ, ਧਰਤੀ ਡੋਲਦੀ ਰਹੀ, ਅਖੀਰ ਵਸ਼ਿਸ਼ਟ ਜੀ ਨੇ ਅੱਧੀ ਘੜੀ ਸਤ ਸੰਗਤ ਦਾ ਮਹਾਤਮ ਦਿੱਤਾ। ਧਰਤੀ ਅਡੋਲ ਖਲੋ ਗਈ, ਸ਼ੇਸ਼ ਨਾਗ ਜੀ ਨੇ ਫੁਰਮਾਇਆ ਕਿ ਭਾਈ ਸਤਸੰਗਤ ਦਾ ਮਹਾਤਮ ਜਿਆਦਾ ਹੈ। ਫੇਰ ਨਾਰਦ ਜੀ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਜੀ ਪਾਸ ਗਏ, ਉਨ੍ਹਾਂ ਦੀ ਸੰਗਤ ਕੀਤੀ ਅਤੇ ਬ੍ਰਹਮ ਵਿੱਦਿਆ ਦੀ ਦਾਤ ਪ੍ਰਾਪਤ ਕਰਕੇ ਸ਼ਾਂਤੀ ਪ੍ਰਾਪਤ ਕੀਤੀ। ਇਸ ਸੰਗਤ ਨੇ ਭਾਈ ਲਖੂ ਜੀ ਜੋ ਪੰਚਮ ਪਾਤਸ਼ਾਹ ਜੀ ਦੀ ਸੰਗਤ ਤੋਂ ਸਿੱਖ ਬਣੇ, ਇੱਕੀ ਸ੍ਰੀ ਜਪੁਜੀ ਸਾਹਿਬ ਦੇ ਪਾਠ ਰੋਜਾਨਾਂ ਕਰਿਆ ਕਰਦੇ ਸਨ ਅਤੇ ਬੁਧੂ ਦਾ ਆਵਾ ਕੱਚਾ ਕਹਿ ਕੇ ਅਰਦਾਸ ਵਿਚ ਰੋਕ ਪਾ ਦਿੱਤੀ ਸੀ। ਗੁਰੂ ਜੀ ਨੇ ਕਿਹਾ ਭਾਈ ਬੁਧੂ ਜੀ ਰਹੇਗਾ ਇੰਝ ਹੀ, ਸਿਮਰਨ ਵਾਲਾ ਸਿੱਖ ਹੈ ਪਰ ਵਿਕੇਗਾ ਪੱਕਿਆਂ ਦੇ ਭਾਅ ਹੀ, ਕਹਿਣ ਦਾ ਭਾਵ ਐਸੇ ਡਾਕੂ ਪੁਰਸ਼ ਵੀ ਸੰਗਤ ਪਾ ਕੇ ਇਤਨੇ ਬਲ ਵਾਲੇ ਬਣ ਸਕਦੇ ਹਨ ਤਾਂ ਤੈਨੂੰ ਸੰਗਤ ਕਰਨ ਤੋਂ ਕੀ ਆਲਸ ਹੈ, ਸੋ ਹਮੇਸ਼ਾਂ ਲੋਕ ਲਾਜ, ਸਮਾਜ ਦੀ ਲਾਜ ਤਿਆਗ ਕੇ ਸਤ ਸੰਗਤ ਕਰੋ।

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥ ੧ ॥(ਪੰਨਾ ੫੨੮)**

**ਤਜ ਲਾਜ ਲੋਕਾਣੀ, ਮਿਸਾਲ ਹੈ ਕਿ "ਨਾਚਨ ਹੈ ਤੋ ਘੁੰਘਟ ਕੈਸਾ"**

**ਗੁਰ ਦਰਬਾਰ ਦਾ ਸੇਵਕ ਬਣਨਾਂ ਹੈ ਤਾਂ ਲੋਕਾਂ ਦੀ ਲਾਜ ਕੈਸੀ,**

ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥ (੯੦੮)

ਜਿਵੇਂ ਦੀਆ ਸਲਾਈ ਦੀ ਏਕ ਤੀਲ ਹੀ ਹਜਾਰਾਂ ਮਣ ਲੱਕੜਾਂ ਨੂੰ ਭਸਮ ਕਰ ਦੇਤੀ ਹੈ। ਇਸੇ ਪ੍ਰਕਾਰ ਸਾਧ ਸੰਗਤ ਕਰਨ ਨਾਲ ਕੋਟਾਨ ਕੋਟ ਜਨਮ ਕੇ ਪਾਪ ਭਸਮ ਹੋ ਜਾਤੇ ਹੈਂ।

ਜਿਵੇਂ ਕੋਈ ਪੁਰਸ਼ ਹੋਕਾ ਦੇ ਰਿਹਾ ਸੀ ਅੱਛੇ ਸੰਗਤਰੇ, ਅੱਛੇ ਸੰਗਤਰੇ, ਸਿਆਣੇ ਪੁਰਸ਼ ਨੇ ਕਿਹਾ ਕਿ ਭਾਈ ਮਹਾਂਪੁਰਸ਼ਾਂ ਦਾ ਸੰਗ ਕਰਨ ਵਾਲਾ ਤਰ ਜਾਂਦਾ ਹੈ, ਤਰ ਜਾਂਦਾ ਹੈ।

ਗੋਪੀਚੰਦ ਜੋ ਰਾਜਾ ਭਰਥਰੀ ਦਾ ਭਾਣਜਾ ਮੈਨਾਵੰਤੀ ਕਾ ਸ਼ਹਿਜਾਦਾ ਸੀ, ਸਾਧੂ ਬਣਨ ਵੇਲੇ ਮਾਤਾ ਨੇ ਉਪਦੇਸ਼ ਦਿੱਤਾ ਸੀ, (ਪਹਿਲਾ) ਪੁਤਰ ਹਮੇਸ਼ਾਂ ਮਠਿਆਈ ਖਾਣੀ ਭਾਵ ਭੁੱਖ ਲੱਗੀ ਤੇ ਅੰਨ ਛਕਣਾਂ, ਰੁੱਖਾ ਭੀ ਅੰਮ੍ਰਿਤ ਬਣ ਜਾਤਾ ਹੈ, (ਦੂਜਾ) ਲੇਫ ਨਿਹਾਲੀ ਤੇ ਬਿਰਾਜਣਾ ਭਾਵ ਨੀਂਦ ਆਈ ਤੇ ਸੌਣਾਂ, ਜਦੋਂ ਨੀਂਦ ਆ ਜਾਵੇ ਰੋੜਾਂ ਤੇ ਪਿਆ ਜਾਂ ਬਿਸਤਰੇ ਤੇ ਪਿਆ ਇਕ ਸਮਾਨ ਹੈ। (ਤੀਸਰਾ) ਕਿਲੇ ਵਿਚ ਰਹਿਣਾਂ ਭਾਵ ਸਾਧਾਂ ਵਿਚ ਰਹਿਣਾਂ, ਸਾਧਾਂ ਵਿੱਚ ਤੋਂ ਭਾਵ ਸ੍ਰੇਸ਼ਟ ਪੁਰਸ਼ਾਂ ਦੀ ਸੰਗਤ ਵਿਚ ਰਹਿਣ ਨਾਲ ਵਿਕਾਰ ਨਹੀਂ ਫੁਰਦੇ, ਸੰਗਤ ਵਾੜ ਹੈ। ਸ਼ੁਭ ਗੁਣਾਂ ਰੂਪੀ ਖੇਤੀ ਦਾ ਨੁਕਸਾਨ ਨਹੀਂ ਹੋਣ ਦੇਤੀ।

ਤਿੰਨਾਂ ਬਚਨਾਂ ਦਾ ਵਿਸ਼ੇਸ਼ ਭਾਵ ਹੈ ਸੁਖ ਦੀ ਨੀਂਦ ਸੌਣ ਵਾਲਾ, ਆਲਸੀ ਕਾਮੀ ਭਜਨ ਨਹੀਂ ਕਰ ਸਕੇਗਾ। ਚੰਗੇ ਪਦਾਰਥ ਖਾਣ ਨਾਲ ਵਿਕਾਰਾਂ ਦੀ ਉਤਪਤੀ ਹੈ। ਮਨ ਚੰਚਲ ਹੋ ਜਾਂਦਾ ਹੈ। ਚੰਚਲ ਮਨ ਵਾਲੇ ਨੂੰ ਭਜਨ ਕਰਨ ਦਾ ਕੋਈ ਲਾਭ ਨਹੀਂ ਹੁੰਦਾ।ਸੰਗਤ ਵਿਚ ਰਹਿਣ ਦਾ ਆਦੇਸ ਤਾਂ ਕੀਤਾ ਕਿ ਇਕੱਲਾ ਮਨ ਚੋਰੀ ਕਰਦਾ ਹੈ, ਚੰਚਲ ਮਨ ਵਾਲੇ ਦਾ ਇਕੱਲੇ ਰਹਿਣਾਂ ਪਾਪ ਦਾ ਕਾਰਨ ਬਣ ਜਾਂਦਾ ਹੈ।ਇਸ ਲਈ ਜਿਤਨੀ ਦੇਰ ਮਨ ਦੀ ਸਥਿਤੀ ਨਾ ਬਣੇ ਸੰਗਤ ਵਿਚ ਰਹਿਣਾ ਚਾਹੀਦਾ ਹੈ। ਇਕ ਦੂਜੇ ਦਾ ਡਰ ਹੋਣ ਤੋਂ ਬੰਦਾ ਕਈ ਬਿਆਧੀਆਂ ਤੋਂ ਬਚ ਜਾਂਦਾ ਹੈ। ਸਾਧੂਆਂ ਦਾ ਦਰਸ਼ਨ ਦਿਨ ਵਿਚ ਕਈ ਵਾਰ ਕਰੋ, ਨਹੀਂ ਮਹੀਨੇ ਪਿੱਛੋਂ, ਪੰਦਰਾਂ ਦਿਨਾਂ ਪਿਛੋਂ, ਹਫਤੇ ਮਗਰੋਂ ਇਸ ਨਾਲ ਮਨ ਦਾ ਸਬੰਧ ਪ੍ਰਭੂ ਨਾਲ ਬਣਿਆ ਰਹਿੰਦਾ ਹੈ।

ਮੇਰੇ ਮਨ ਅਸ ਵਿਸਵਾਸ਼ਾ ॥ ਰਾਮ ਤੇ ਅਧਿਕ ਰਾਮ ਕੇ ਦਾਸਾ ॥

ਰਾਮ ਸਿੰਧ ਘਨ ਸਜਨ ਧੀਰਾ ॥ ਚੰਦਨ ਤਰ ਹਰਿ ਸੰਤ ਸ਼ਮੀਰਾ ॥

ਰਾਮ ਨਾਲੋਂ ਰਾਮ ਕੇ ਦਾਸ ਵੱਡੇ ਕਹੇ ਹਨ, ਜਿਵੇਂ ਸਮੁੰਦਰ ਦਾ ਪਾਣੀ ਖਾਰਾ ਹੈ, ਦੂਰ ਵਾਲਿਆਂ ਨੂੰ ਉਸ ਦੀ ਪ੍ਰਾਪਤੀ ਨਹੀਂ। ਬੱਦਲ ਰੂਪ ਵਿਚ ਵਰਸਣ ਨਾਲ ਮਿੱਠਾ ਜਲ ਬਣ ਕੇ ਘਰ ਬੈਠਿਆਂ ਹੀ ਹਰੇਕ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸੇ ਤਰ੍ਹਾਂ ਪ੍ਰਮਾਤਮਾ ਸਮੁੰਦਰ ਦੀ ਨਿਆਈ ਹੈ। ਸੇਵਕ ਬੱਦਲ ਦੀ ਨਿਆਈਂ ਹਨ, ਹਰ ਜਗ੍ਹਾਂ ਪਹੁੰਚ ਕੇ ਗਿਆਨ ਦੀ ਵਰਸ਼ਾ ਕਰਕੇ ਤਪਤੇ ਹਿਰਦਿਆਂ ਨੂੰ ਸ਼ਾਂਤ ਕਰਕੇ ਪ੍ਰਫੁਲਤ ਕਰਦੇ ਹਨ। ਪ੍ਰਮਾਤਮਾ ਚੰਦਨ ਦੀ ਨਿਆਂਈ ਹੈ। ਮਹਾਤਮਾ ਹਵਾ ਰੂਪ ਹੋ ਕੇ ਪ੍ਰਮਾਤਮਾ ਚੰਦਨ ਦੀ ਸੁਗੰਧੀ ਹਰ ਜਗ੍ਹਾਂ ਪਹੁੰਚਾਤੇ ਹੈਂ।

ਏਕ ਘੜੀ ਆਧੀ ਘੜੀ ਆਧੀ ਸੇ ਪੁਨ ਆਧ ॥

ਤੁਲਸੀ ਸੰਗਤ ਸਾਧ ਸੇ ਕਟੇ ਕੋਟ ਅਪਰਾਧ ॥

ਜਿਵੇਂ ਰਾਮ ਚੰਦਰ ਜੀ ਨੇ ਭੀਲਨੀ ਨੂੰ ਉਪਦੇਸ਼ ਦਿੱਤਾ ਸੀ ਕਿ ਸੰਸਾਰ ਨੂੰ ਮੇਰਾ ਰੂਪ ਜਾਨਣਾਂ ਅਤੇ ਸੰਤਾਂ ਨੂੰ ਮੇਰੇ ਸੇ ਅਧਿਕ ਜਾਨਣਾਂ। ਇਨ੍ਹਾਂ ਦੀ ਸੰਗਤ ਕਰਕੇ ਮੇਰੀ ਪ੍ਰਾਪਤੀ ਹੋਤੀ ਹੈ। ਇਸੇ ਲਈ ਮਹਾਰਾਜ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਕਿਹਾ ਹੈ,

ਸਾਧ ਕੀ ਮਹਿਮਾ ਬੇਦ ਨ ਜਾਨਹਿ ॥(ਪੰਨਾ ੨੭੨)

ਜਹਾਂ ਬੈ ਰਹੇ ਬਹੀ ਤੀਰਥ, ਜੋ ਕਿਛ ਬੈ ਕਹੇ ਬਹੀ ਸ਼ਾਸ਼ਤਰ ॥

ਅੱਗ ਪਾਸ ਬੈਠਣੇ ਸੇ ਗਰਮੀ, ਪਾਣੀ ਪਾਸ ਬੈਠਣੇ ਸੇ ਠੰਡ ਪ੍ਰਤੀਤ ਹੋਤੀ ਹੈ। ਧਨੀ ਪਾਸ ਬੈਠਣੇ ਤੋਂ ਧੰਨ ਦਾ ਮੋਹ ਵਧਦਾ ਹੈ। ਪਰਵਾਰ ਪਾਸ ਬੈਠਣੇ ਸੇ ਮਮਤਾ, ਇਸਤਰੀ ਪਾਸ ਬੈਠਣ ਤੋਂ ਕਾਮ ਉਤਪਨ ਹੋ ਜਾਤਾ ਹੈ। ਵਿਦਵਾਨਾਂ ਪਾਸ ਬੈਠਣ ਤੋਂ ਵਿੱਦਿਆ ਪ੍ਰਾਪਤ ਹੋਤੀ ਹੈ। ਗਿਆਨਵਾਨ ਮਹਾਂਪੁਰਸ਼ਾਂ ਪਾਸ ਬੈਠਣ ਤੋਂ ਗਿਆਨ ਪੈਦਾ ਹੋਤਾ ਹੈ। ਜੈਸੀ ਸੰਗਤ ਹੋਵੇ ਵੈਸੀ ਰੰਗਤ ਚੜ੍ਹ ਜਾਤੀ ਹੈ। ਸ਼ੁਧ ਬਗੀਚੇ ਵਿਚ ਜਿਤਨੀ ਦੇਰ ਬੈਠੋ ਉਤਨਾਂ ਹੀ ਲਾਭ, ਜਿਤਨੀ ਦੇਰ ਖੁਸ਼ਬੂ ਪ੍ਰਾਪਤ ਹੋਈ, ਦਿਮਾਗ ਨੂੰ ਤਰਾਵਟ ਮਿਲੀ। ਇਸੇ ਤਰ੍ਹਾਂ ਜਿਤਨਾਂ ਸਮਾਂ ਭੀ ਮਿਲੇ ਸੰਗਤ ਕਰੋ ਜਰੂਰ, ਥੋੜੀ ਦਾ ਥੋੜਾ ਲਾਭ, ਬਹੁਤੀ ਦਾ ਬਹੁਤਾ ਲਾਭ।

ਸੰਗਤ ਕਰੀਏ ਸਾਧ ਕੀ ਬੰਦਿਉਂ ਕਰੇ ਖੁਦਾਇ ॥

ਲੋਹਾ ਪਾਰਸ ਹੋਤ ਹੈ ਕੰਚਨ ਸੰਗਿ ਮਿਲਾਇ ॥

## 12. ਸੰਗਤ

ਸੰਗਤ ਲੋਕਾਂ ਦੇ ਇਕੱਠ, ਸਮੂਹ ਦਾ ਨਾਮ ਹੈ। ਜਿੱਥੇ ਇਸ਼ਟ ਦੀ ਸਥਾਪਨਾਂ ਨਾ ਹੋਵੇ, ਮਹਾਂਪੁਰਸ਼ ਨਾ ਹੋਣ, ਉਹ ਸੰਗਤ, ਸਤ ਸੰਗਤ ਨਹੀਂ ਕਹੀ ਜਾ ਸਕਦੀ।

ਸਤਿਗੁਰ ਬਾਝਹੁ ਸੰਗਤਿ ਨ ਹੋਈ ॥ (੧੦੬੮)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਾ ਹੋਵੇ ਜਾਂ ਜਿਹੜੇ ਵੀ ਇਸ਼ਟ ਨੂੰ ਕੋਈ ਮੰਨਦਾ ਹੋਵੇ, ਨਾ ਸਥਾਪਨ ਕੀਤਾ ਜਾਵੇ ਉਹ ਸੰਗਤ, ਸਤਸੰਗਤ ਨਹੀਂ ਕਹੀ ਜਾਂਦੀ। ਕਈ ਤਰਕਾਂ ਕਰਦੇ ਹਨ ਕਿ ਸਿੱਖ ਪੋਥੀ ਨੂੰ ਮੱਥਾ ਟੇਕਦੇ ਹਨ, ਯੋਗ ਨਹੀਂ। ਸੁਣੋਂ ਰਾਮ ਚੰਦਰ ਜੀ ਬਨਵਾਸ ਚਲੇ ਗਏ, ਭਰਤ ਨੇ ਮੋੜਨਾਂ ਚਾਹਿਆ ਵਾਪਸ ਨਾ ਪਰਤੇ, ਆਖਿਰ ਉਨ੍ਹਾਂ ਦੀਆਂ ਚਰਨ ਪਾਦਕਾਂ ਤਖਤ ਤੇ ਸਥਾਪਨ ਕੀਤੀਆਂ, ਚੌਦਾਂ ਸਾਲ ਅਯੁਧਿਆ ਦਾ ਰਾਜ ਖੜਾਵਾਂ ਨੇ ਕੀਤਾ। ਇਨ੍ਹਾਂ ਪਿਛੇ ਰਾਮ ਹਸਤੀ ਸੀ। ਇਸੇ ਤਰ੍ਹਾਂ ਸਮਝੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਦਸਾਂ ਪਾਤਸ਼ਾਹੀਆਂ ਜੀ ਦਾ ਸ਼ਬਦ, ਉਨ੍ਹਾਂ ਦਾ ਹਿਰਦਾ ਹੈ। ਬੋਲਿਆ ਹੋਇਆ ਸ਼ਬਦ, ਬੋਲਣ ਵਾਲੇ ਦਾ ਰੂਪ ਹੁੰਦਾ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਉਨ੍ਹਾਂ ਦਾ ਸ਼ਬਦ ਰੂਪ ਹੈ। ਕੀ ਇਹ

ਗੁਰਗੱਦੀ ਦਾ ਰਾਜ ਨਹੀਂ ਕਰ ਸਕਦੇ? ਕਰ ਸਕਦੇ ਹਨ । ਦੂਸਰੀ ਸ਼ੰਕਾ ਸਿੱਖ ਜੜ੍ਹ ਨਿਸ਼ਾਨ ਸਾਹਿਬ ਨੂੰ ਕਪੜਾ ਪਹਿਨਾਉਂਦੇ ਹਨ ਤੇ ਮੱਥਾ ਟੇਕਦੇ ਹਨ। ਸੁਣੋਂ ਨੈਸ਼ਨਲ ਝੰਡਾ ਭਾਵ ਕੌਮੀ ਝੰਡਾ ਹੈ ਇੱਟਾਂ ਦਾ ਥੜਾ, ਲੋਹੇ ਦੀ ਧ੍ਵਜਾ ਸਾਰੇ ਭਾਰਤ ਵਿਚ ਝੂਲ ਰਿਹਾ ਹੈ। ਅਜ਼ਾਦੀ ਵਾਲੇ ਜਾਂ ਮਹੱਤਵ ਵਾਲੇ ਦਿਨ ਸਾਡੇ ਲੀਡਰ ਇਸ ਨੂੰ ਬਸਤਰ ਵੀ ਪਹਿਨਾਂਦੇ ਹਨ, ਝੁਲਾਂਦੇ ਵੀ ਹਨ, ਨਮਸਕਾਰ ਵੀ ਕਰਦੇ ਹਨ, ਕਿਉਂਕਿ ਆਜ਼ਾਦ ਦੇਸ਼ ਦਾ ਚਿੰਨ੍ਹ ਹੈ, ਸ੍ਵੈਮਾਨ ਨੂੰ ਉਚਾ ਕਰਦਾ ਹੈ। ਕੀ ਉਹ ਨਿਸ਼ਾਨ ਜਿਸ ਨੂੰ ਕਲਗੀਧਰ ਪਾਤਸ਼ਾਹ ਨੇ, ਜਦੋ ਸਾਰੇ ਹਿੰਦੁਸਤਾਨ ਦੇ ਝੰਡੇ ਗਿਰਾ ਕੇ ਹੈਦਰੀ ਝੰਡਾ ਔਰੰਗਜ਼ੇਬ ਨੇ ਝੁਲਾਇਆ ਸੀ, ਉਸ ਵੇਲੇ ਗੁਰੂ ਜੀ ਨੇ ਸੁਤੰਤਰਤਾ ਦਾ ਨਿਸ਼ਾਨ ਜੋ ਸਾਰੇ ਦੇਸ਼ਾਂ ਵਿਚ ਝੂਲ ਰਿਹਾ ਹੈ। ਇਸ ਦੀ ਕੋਈ ਮਹੱਤਤਾ ਨਹੀਂ, ਜਿਸ ਨੂੰ ਨਾਂ ਮੁਸਲਮਾਨ, ਨਾ ਅੰਗਰੇਜ਼ ਨਾ ਕੋਈ ਹੋਰ ਸਰਕਾਰ ਗਿਰਾ ਸਕੀ, ਇਹ ਖਾਲਸਾ ਦੇ ਸੁਤੰਤਰ ਹੋਣ ਦਾ ਅਤੇ ਸ੍ਵੈਮਾਨ ਦਾ ਪ੍ਰਤੀਕ ਹੈ।

ਝੂਲਤੇ ਨਿਸ਼ਾਨ ਰਹੇ ਸਦਾ ਪੰਥ ਮਹਾਰਾਜ ਕੇ।

ਲਾਗਤੇ ਦੀਵਾਨ ਰਹੇ ਸਦਾ ਪੰਥ ਮਹਾਰਾਜ ਕੇ ॥

ਇਸ ਲਈ ਸਿੱਖ ਜਿਤਨਾਂ ਵੀ ਆਪਣੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਨਿਸ਼ਾਨ ਸਾਹਿਬ ਦਾ ਸਤਿਕਾਰ ਕਰਦਾ ਹੈ, ਸਹੀ ਕਰ ਰਿਹਾ ਹੈ, ਸਗੋਂ ਵਧੇਰੇ ਕਰਨਾ ਚਾਹੀਦਾ ਹੈ।

## 13. ਕੁਸੰਗਤ

**ਖੋਟੀ ਬੈਠਕ :-** ਲੈ ਭਾਈ ਅਫੀਮ ਖਾ ਲੈ, ਪਹਿਲਾਂ ਕੋਲੋਂ ਮਾਵਾ ਦੇ ਦੇਣਾਂ, ਫਿਰ ਚਾਟ ਲਾ ਕਰ ਆਪ ਖਾਣੀ, ਇਸੇ ਤਰ੍ਹਾਂ ਜੂਆ ਹੈ, ਪਹਿਲੇ ਦਾਅ ਲਈ ਕੋਲੋਂ ਪੈਸੇ ਦੇ ਦੇਣੇ, ਇਕ ਦੋ ਬਾਜੀਆਂ ਜਿਤਾ ਦੇਣੀਆਂ, ਫੇਰ ਸਭ ਕੁਝ ਕੁਰਕ ਲੈਣਾ, ਇਸ ਲਈ ਤਮਾਕੂ, ਬੀੜਾਂ, ਜ਼ਰਦਾ, ਖੈਣੀ, ਸ਼ਰਾਬ ,ਮਾਸ, ਭੰਗ, ਪੋਸਤ ਫਿਰ ਹੋਰ ਸਿਨੇਮੇ, ਗੰਦੇ ਗੀਤੇ, ਗੰਦੇ ਨਾਵਲ ਆਦਿਕਾਂ ਦਾ ਤਿਆਗ ਕਰਨਾ ਚਾਹੀਦਾ ਹੈ।ਇਹ ਸਭ ਕੁਸੰਗਤ'ਚੋਂ ਹੀ ਮਿਲਦਾ ਹੈ।ਇਸੇ ਲਈ ਕਿਹਾ ਹੈ :-

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥

ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ ੧੩੧ ॥(ਪੰਨਾ ੧੩੭੧)

ਜਿਵੇਂ ਇਕ ਲਿੱਬੜੀ ਹੋਈ ਮੱਝ ਦੂਸਰੀਆਂ ਮੱਝਾਂ ਨੂੰ ਲਿਬੇੜ ਦੇਤੀ ਹੈ। ਇਸੇ ਤਰ੍ਹਾਂ ਮਨਮੁਖਾਂ ਦੀ ਕੁਸੰਗਤ ਤੋਂ ਹਮੇਸ਼ਾਂ ਬੁਰਾ ਫਲ ਹੀ ਹੋਤਾ ਹੈ, ਜਿਵੇਂ ਗਲ਼ਿਆ ਸੇਬ ਇਕੱਲਾ ਹੀ ਸਾਰੀ ਰੇੜ੍ਹੀ ਨੂੰ ਤਬਾਹ ਕਰ ਦੇਤਾ ਹੈ ਜੇ ਉਸ ਨੂੰ ਵਿਚੋਂ ਕੱਢ ਦੇਈਏ ਤਾਂ ਦੂਸਰੇ ਗਲ਼ਣ ਤੋਂ ਬਚ ਜਾਂਦੇ ਹਨ। ਜਿਵੇਂ ਸਰੀਰ ਦਾ ਇਕ ਅੰਗ ਗਲ਼ਣ ਲੱਗੇ ਤਾਂ ਵੈਦਯ ਉਸ ਨੂੰ ਕੱਟਣ ਦੀ ਰਾਏ ਦੇਂਦਾ ਹੈ। ਸਰੀਰ ਦੇ ਬਚਾਅ ਲਈ ਅੰਗ ਵੀ ਯੋਗ ਸਮਝ ਕੇ ਕਟਵਾ ਦੇਈਦਾ ਹੈ। ਇਸੇ ਤਰ੍ਹਾਂ ਮਨਮੁਖ ਨਾਸਤਕ ਬਿਸ਼ਈ ਪਾਮਰ ਆਦਮੀ ਕਿਤਨਾਂ ਭੀ ਨਜ਼ਦੀਕੀ ਹੋਵੇ, ਆਪਣੇ ਬਚਾਅ ਲਈ ਉਸ ਨੂੰ ਤਿਆਗ ਦੇਣਾਂ ਚਾਹੀਦਾ ਹੈ ਨਹੀਂ ਤਾਂ ਉਸ ਦੀ ਕੁਸੰਗਤ ਤੋਂ ਜਰੂਰ ਦੂਸ਼ਣ ਲੱਗ ਜਾਵੇਗਾ।

ਜਿਵੇਂ ਧਨੰਤਰ ਤਥਾ ਲੁਕਮਾਨ ਦਾ ਲੜਕਾ ਕੁਸੰਗਤ ਵਿਚ ਪੈ ਗਿਆ, ਰੋਕਣ ਤੋਂ ਨਾ ਰੁਕਿਆ, ਕਹਿਣ ਲੱਗਾ ਕੁਸੰਗਤ ਮੈਨੂੰ ਕਾਲਾ ਦਾਗ ਨਹੀਂ ਲਾ ਸਕਦੀ, ਕੁਝ ਸਮੇਂ ਬਾਅਦ ਲੁਕਮਾਨ ਨੇ ਪਾਸ ਬੁਲਾਇਆ, ਕਾਲਾ ਕੋਲਾ ਬੱਚੇ ਨੂੰ ਮੁੱਠੀ ਵਿਚ ਫੜਨ ਲਈ ਕਿਹਾ ਅਤੇ ਫੈਂਕਣ ਲਈ ਕਿਹਾ, ਇਵੇਂ ਕੀਤਾ ਬੱਚੇ ਦਾ ਹੱਥ ਕਾਲਾ ਹੋ ਗਿਆ, ਸਿੱਖਿਆ ਦਿੱਤੀ ਕਿ ਪੁੱਤਰ ਤੁਮ ਹੱਥ ਕਾਲਾ ਨਹੀਂ ਸੀ ਕਰਨਾ ਚਾਹੁੰਦੇ, ਪਰ ਕਾਲਕ ਆਪਣਾ ਦਾਗ ਲਾ ਹੀ ਗਈ ਹੈ। ਇਸੇ ਤਰ੍ਹਾਂ ਤੂੰ ਭਾਂਵੇ ਕਿਤਨਾ ਵੀ ਸਾਵਧਾਨ ਰਹੋ, ਕੁਸੰਗਤ ਕਾਲਾ ਦਾਗ ਲਾ ਜਾਵੇਗੀ। ਉਸ ਦਿਨ ਤੋਂ ਨਸੀਅਤ ਲੈ ਕੇ ਲੁਕਮਾਨ ਦਾ ਲੜਕਾ ਸ਼ੁਭ ਪੁਰਸ਼ਾਂ ਦੀ ਸੰਗਤ ਵਿਚ ਬੈਠਣ ਲੱਗ ਪਿਆ। ਸੋ ਪਿਆਰੇ ਸਤਸੰਗੀਓ ਵਿਸ਼ਾ ਤਾਂ ਕੋਈ ਪੂਰਾ ਨਹੀਂ ਕੀਤਾ ਜਾ ਸਕਦਾ। ਥੋੜੇ ਉਪਦੇਸ਼ਾਂ ਨੂੰ ਬਹੁਤ ਕਰਕੇ ਜਾਨਣਾਂ ਅਤੇ ਧਾਰਨ ਦੀ ਕੋਸ਼ਿਸ਼ ਕਰਨੀ, ਦਾਸ ਆਪ ਸਤ ਸੰਗੀਆਂ ਦਾ ਧੰਨਵਾਦੀ ਹੋਵੇਗਾ।

ਓਮ ਤਤ ਸਤ

= ਸਤਿਸੰਗ ਬੈਠ ਕੇ ਸਿਖ, ਹਰਿ ਮਿਲਨ ਦੀ ਰੀਤੀ॥
ਪਾਪ ਕਰਮ ਤੋਂ ਤੋਬਾ ਕਰ ਲੈ, ਜੋ ਬੀਤੀ ਸੋ ਬੀਤੀ ॥

= ਪਲਟੂ ਪਾਰਸ ਕਿਆ ਕਰੇ, ਜੋ ਲੋਹਾ ਖੋਟਾ ਹੋਇ ॥
ਸਤਿਗੁਰ ਸਭ ਕੋ ਦੇਤ ਹੈ, ਲੇਤਾ ਨਾਹੀ ਕੋਇ ॥

= ਕਬੀਰ ਗੁਰ ਕੇ ਦੇਸ਼ ਮੇਂ, ਬਸ ਜਾਇ ਜੋ ਕੋਇ ॥
ਕਾਗਾ ਤੇ ਹੰਸਾ ਬਨੇ, ਜਾਤ, ਬਰਣ, ਕੁਲ ਖੋਇ ॥

= ਸਦ ਗਰੰਥ ਛਾਤੀ ਸੇ ਲਗਾ, ਦੁਗ੍ਰੰਥ ਪਰ ਧਰ ਆਗ ਰੇ ॥
ਹੋ ਸੰਗ ਤੈਸਾ ਰੰਗ, ਯਹ ਕਹਾਵਤ ਪੱਕੀ ਮਾਨ ਰੇ ॥

= ਕਬੀਰ ਸੰਗਤ ਸਾਧ ਕੀ, ਸਾਹਿਬ ਆਵੇ ਯਾਦ ॥
ਲੇਖੇ ਮੇਂ ਵੋਹੀ ਘੜੀ, ਬਾਕੀ ਦਿਨ ਬਰਬਾਦ ॥

= ਬੇ ਅਦਬ ਰਾ ਕੈ ਜ਼ਿ ਹਾਲੇ ਸਾ ਖਬਰ, ਬੇ ਅਦਬ ਅਜ਼ ਹਕ ਹਮੇਸ਼ਹਿ ਬੇ ਬਹਰ ॥

ਅਰਥ :- ਬੇਅਦਬ ਨੂੰ ਸੰਤਾਂ ਦੇ ਹਾਲ ਦੀ ਕੀ ਖਬਰ ਹੈ, ਬੇਅਦਬ ਵਾਹਿਗੁਰੂ ਤੋਂ ਸਦੈਵ ਬੇਖਬਰ ਰਹਿੰਦਾ ਹੈ।

****************************

ਅਧਿਆਇ ਤੀਸਰਾ

# 14.ਅਨਬੰਧਾਂ ਦਾ ਵਰਨਣ

ਮੰਗਲਚਾਰ ਤੋਂ ਬਾਅਦ ਅਨਬੰਧਾਂ ਦਾ ਬਿਆਨ ਕਰਨਾਂ ਵੀ ਉਪਯੋਗੀ ਹੈ। ਅਨਬੰਧਾਂ ਦੀ ਗਿਆਤ ਤੋਂ ਬਿਨਾਂ ਸੇਵਕ ਦੀ ਰੁਚੀ ਕਿਸੇ ਵੀ ਪੁਸਤਕ ਵਿਚ ਪਰਵਿਰਤ ਨਹੀਂ ਹੋ ਸਕਦੀ। ਜਗਿਆਸੂ ਜਨਾਂ ਦੀ ਸੂਝ ਲਈ ਚਾਰੇ ਅਨੁਬੰਧਾਂ ਦਾ ਸੰਕੇਤ :-

1. ਅਧਿਕਾਰੀ 2. ਵਿਸ਼ਯ 3. ਪ੍ਰਯੋਜਨ 4. ਸਬੰਧ।

ਇਸ ਪੁਸਤਕ ਨੂੰ ਪੜ੍ਹਨ ਦਾ ਅਧਿਕਾਰੀ ਸ੍ਰੇਸ਼ਟ ਪੁਰਸ਼ ਹੀ ਹੈ। ਨਾਸਤਕ ਮਨਮੁਖ ਨਹੀਂ, ਮੁਕਤੀ ਦੀ ਇੱਛਾ ਵਾਲਾ ਜਗਿਆਸੂ ਕਹਾ ਜਾਵੇ ਹੈ।

**1. ਅਧਿਕਾਰੀ :-**

ਪਰੀਖੁ ਲੋਕਾਨ ਕਰਮ ਚਿਤਾਨ। ਬ੍ਰਹਮਣੋ ਨਿਰਵੇਦ ਮਾਯਾਤ ਨਾਸਤੀ ਅਕ੍ਰਿਤਾ ਕ੍ਰਿਤੇਨ ਤਦ ਵਿਗਯਾਨਾਰਥੰ ਸ ਗੁਰੂ ਮੇਵਾਭਿ ਗੱਛੇਤਿ। ਸਮਿਤ ਪਾਣੀ ਸ੍ਰੋਤੀਯੰ ਬ੍ਰਹਮਾ ਨਿਸਠਮ੍ ॥

**ਅਰਥ :-** ਕਰਮ ਰਚਿਤ ਜੋ ਸਵਰਗ ਆਦਿ ਲੋਗ ਹਨ ਉਨ੍ਹਾਂ ਨੂੰ ਪ੍ਰੀਖਿਆ ਕਰਕੇ ਨਾਸ਼ਮਾਨ ਜਾਣਕੇ ਜਗਿਆਸੂ ਪੁਰਸ਼ ਵੈਰਾਗ ਨੂੰ ਪ੍ਰਾਪਤ ਹੋਵੇ। ਆਤਮ ਗਿਆਨ ਦੀ ਪ੍ਰਾਪਤੀ ਵਾਸਤੇ ਹੱਥ ਵਿਚ ਭੇਟਾ ਪੂਜਾ ਲੈ ਕੇ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼ਠੀ ਗੁਰੂ ਕੀ ਸ਼ਰਨ ਵਿਖੇ ਜਾਵੇ।(ਸ਼ੁਰਤੀ ਵਾਕ)

**ਗੁਰੂ ਪ੍ਰਮਾਣ :-**

ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ਰਾਮ ॥

ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ॥ (ਪੰਨਾ ੫੭੨)

ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥

ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ॥ (ਪੰਨਾ ੫੮੯)

ਸਤਿਗੁਰ ਆਇਓ ਸਰਣਿ ਤੁਹਾਰੀ ॥

ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥ ੧ ॥ (ਪੰਨਾ ੭੧੩)

**2. ਅਥ ਵਿਸ਼ਯ ਅਨਬੰਧ :-** ਇਸ ਪੁਸਤਕ ਦਾ ਵਿਸ਼ਯ ਗੁਰੂ ਭਗਤੀ ਹੈ ਜਿਸ ਗੁਰੂ ਕੀ ਭਗਤੀ ਕਰਨੀ ਹੈ, ਉਨ੍ਹਾਂ ਦੇ ਐਸੇ ਲਕਸ਼ਣ ਹਨ ।

ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥

ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥ 4 ॥ (ਪੰਨਾ 1264)

ਅੰਧੇ ਗੁਰੂ ਤੋਂ ਮੁਕਤੀ ਪ੍ਰਾਪਤ ਨਹੀਂ ਹੋਤੀ।

ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥

ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥ (ਪੰਨਾ ੯੫੪)

ਪੂਰੇ ਗੁਰ ਕੀ ਪੂਰੀ ਦੀਖਿਆ ॥

ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ॥ (ਪੰਨਾ ੨੯੩)

ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥

ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥ (ਪੰਨਾ ੫੯੧)

ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥

ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥

ਭਗਤੵੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥

ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭੵਤੇ ॥੨੦॥ (ਪੰਨਾ ੧੩੫੫)

ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ (ਪੰਨਾ ੨੭)

**3. ਅਥ ਪ੍ਰਯੋਜਨ ਅਨੁਬੰਧ :-** ਇਹ ਦੋ ਭਾਂਤਿ ਕੇ ਹੈ। 1. ਅਵਾਂਤਰ 2. ਮੁਖ

ਮਨ ਦੀ ਸ਼ਾਂਤੀ, ਪ੍ਰਮੇਸ਼ਰ ਭਗਤੀ, ਪ੍ਰੇਮ, ਇਕਾਗਰਤਾ, ਸਮ ਭਾਵ ,ਬਿਗਿਆਨ ਇਥੋਂ ਤਾਂਈ ਅਵਾਂਤਰ ਹੈ। ਜੋ ਸ਼ਕਤੀ ਦੀ ਪ੍ਰਾਪਤੀ ਹੈ ਇਹ ਇਸ ਪੁਸਤਕ ਦਾ ਮੁਖ (ਪ੍ਰਯੋਜਨ) ਹੈ। ਅਨਵੈ ਰੀਤੀ ਤੋਂ ਸਤਿਗੁਰਾਂ ਦੀ ਸੇਵਾ ਕਰਨ ਤੋਂ ਇਸ ਤਰ੍ਹਾਂ ਫਲ ਪ੍ਰਾਪਤ ਹੋਤਾ ਹੈ।

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥

ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥

ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੦॥ (ਪੰਨਾ ੯੪੬)

**4. ਅਥ ਸਬੰਧ ਅਨੁਬੰਧ :-** ਵਿਯਸ਼ ਅਤੇ ਪੁਸਤਕ ਦਾ ਪ੍ਰਤੀਪਾਦਯ ਤੇ ਪ੍ਰਤੀਪਾਦਕ ਭਾਵ ਸਬੰਧ ਹੈ। ਪੁਸਤਕ ਦਾ ਅਤੇ ਪ੍ਰਯੋਜਨ ਦਾ ਪ੍ਰਾਪਯ ਅਤੇ ਪ੍ਰਾਪਕ ਭਾਵ ਸਬੰਧ ਹੈ। ਅਧਿਕਾਰੀ

ਅਤੇ ਵਿਚਾਰ ਦਾ ਕਰਤਰੀ ਕਰਤੱਵਯ ਭਾਵ ਸਬੰਧ ਹੈ। ਇਸ ਤੋਂ ਆਦਿ ਹੋਰ ਭੀ ਸਬੰਧ ਜਾਣ ਲੈਣੇ।

15. ਚਾਰੇ ਅਨੁਬੰਧ ਇਤਿ।

= ਬ੍ਰਹਮਵਿਤ ਮਾਤ੍ਰੇਣ ਏਕੋਤ੍ਰ ਸ਼ਤੰ ਕੁਲੇ ਤਾਰਯਤੀ ॥

= ਕੁਲਮ ਪਵਿਤ੍ਰਮ ਜਨਨੀ ਕ੍ਰਿਤਾਰਥਾ ਬਸੁੰਧਰਾ ਪੁਣਯਵਤੀ ਚ ਤੇਨ ॥

ਅਪਾਰ ਸੰਵਿਤ ਸੁਖ ਸਾਗਰੇ ਅਸਮਿਨ ਲੀਨੰ ਪਰੇ ਯਸਹ ਚੇਤਹ ॥

= ਉਸ ਨਾਮ ਜਪਣ ਵਾਲੇ ਦੀ ਕੁਲ ਪਵਿਤ੍ਰ, ਮਾਤਾ ਕ੍ਰਿਤ ਕ੍ਰਿਤ ਹੋ ਜਾਂਦੀ ਹੈ ਅਤੇ ਜਿਥੇ ਉਸਦਾ ਜਨਮ ਹੁੰਦਾ ਹੈ, ਜਹਾਂ ਉਹ ਵਸਦਾ ਹੈ ਉਹ ਧਰਤੀ ਵੀ ਬੜੇ ਪੁੰਨਾ ਵਾਲੀ ਹੋਤੀ ਹੈ।

= ਪਿਤਾ ਸਾਚ ਚੌਬੀਸ ਬੀਸ ਮਾਤਾ ਕੇ ਜਾਨੋ॥ਖੋੜਸ ਤੁਲਾ ਮਹਾਨ ਦੁਆਦਸ ਸੁਤਾ ਪਛਾਨੋ॥

ਏਕਾਦਸ ਕੁਲ ਭੈਣ ਦਸ ਭੂਆ ਕੇ ਲੇਖੇ ॥ਮਾਤ ਭੈਣ ਕੁਲ ਆਠ ਸ਼ੁਰਤੀ ਸਿੰਮ੍ਰਤੀ ਪੇਖੇ॥

ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥ (ਪੰਨਾ ੨੯੪)

*************************

ਅਧਿਆਇ ਚੌਥਾ

# 16. ਨਾਮ ਮਹਿਮਾ

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥

ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹਿ ਕੇਵਲ ਨਾਮੁ ਸੰਗਿ ਤੇਰੈ ਚਲੈ ॥

ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥

ਅਨਿਕ ਪੁਨਹਚਰਨ ਕਰਤ ਨਹੀ ਤਰੈ ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥

ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥ 1 ॥ (ਪੰਨਾ 264)

# 17.ਨਾਮ

(ਣਮ-ਧਾਤੂ) ਤੋਂ ਬਣਿਆ ਮੰਨਿਆ, ਜਿਸ ਪਦ ਕਰਕੇ ਕਿਸੇ ਨੂੰ ਹੋਰਨਾਂ ਨਾਲੋਂ ਵਿਸ਼ੇਸ਼ਤਾ ਨਾਲ ਬੁਲਾਇਆ ਜਾਵੇ ਜਾਂ ਆਪਣੇ ਆਪ ਨੂੰ ਉਸ ਨਾਲ ਸਬੰਧਿਤ ਕਰਨੇ ਹਿਤ ਸੰਬੋਧਤ ਕੀਤਾ ਜਾਵੇ। ਉਸਨੂੰ ਨਾਮ ਕਿਹਾ ਜਾਂਦਾ ਹੈ।ਨਾਮ ਦੇ ਪਦ ਅਰਥ ਕੋਸ਼ਾਂ ਵਿਚ ਪ੍ਰਸਿੱਧ, ਨਿਸਚੇ ਵਾਚਕ ਅਤੇ ਵਿਸ਼ੇਸ਼ਤਾ ਬੋਧਕ ਭੀ ਲਿਖੇ ਹਨ। ਸ਼ਾਸ਼ਤਰਾਂ ਨੇ ਨਾਮ ਰੂਪ ਨੂੰ ਨਾਸ਼ਵਾਨ ਮੰਨਿਆ ਹੈ, ਕੀ ਪ੍ਰਮਾਤਮਾ ਦਾ ਨਾਮ ਭੀ ਨਾਸ਼ ਹੋ ਜਾਂਦਾ ਹੋਵੇਗਾ, ਨਹੀਂ ਕਿਉਂਕਿ ਗੁਰੂ ਜੀ ਨੇ ਉਸਨੂੰ ਸਤਿ ਨਾਮੁ ਕਿਹਾ ਹੈ, ਸਤ ਦਾ ਕਦੇ ਵਿਨਾਸ਼ ਨਹੀਂ ਹੋਤਾ,

ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥(ਪੰਨਾ ੧੦੮੩)

ਉਸ ਦੇ ਪ੍ਰੇਮੀਆਂ ਨੇ ਬੇਅੰਤ ਨਾਮ ਰੱਖੇ ਨੇ, ਰਾਮ, ਓਮ, ਗੋਬਿੰਦ, ਨਾਰਾਇਣ, ਮਾਧਵ, ਮੁਕੰਦ, ਅੱਲਾ, ਗੌਡ ਆਦਿ, ਇਹ ਕਿਰਤਮ ਨਾਮ ਹਨ, ਜੈਸੀ ਕਿਰਤ ਭਗਵਾਨ ਨੇ ਸਰਗੁਣ ਸਰੂਪ ਧਾਰ ਕੇ ਕੀਤੀ, ਵੈਸਾ ਹੀ ਨਾਮ ਪੈ ਗਿਆ, ਜਿਵੇਂ ਮੁਰ ਦੈਂਤ ਨੂੰ ਮਾਰਿਆ ਮੁਰਾਰੀ, ਮਧੂ ਦੈਂਤ ਨੂੰ ਮਾਰਿਆ ਮਾਧਵ, ਤਥਾ ਗਵਾਲੀਅਰ ਦੇ ਕਿਲੇ ਵਿਚੋਂ ਬਵੰਜਾ ਰਾਜੇ ਛੁੜਵਾ ਕੇ ਲਿਆਂਦੇ "ਬੰਦੀ ਛੋੜ" ਨਾਮ ਪੈ ਗਿਆ । ਇਸੇ ਪ੍ਰਕਾਰ ਸਮਝ ਲੈਣਾਂ ਇਹ ਸਭ ਕਿਰਤਮ ਨਾਮ ਹਨ, ਪਰ ਸਤਿ ਨਾਮੁ ਅਨਾਦਿ ਕਾਲ ਤੋਂ ਚਲਿਆ ਆ ਰਿਹਾ ਨਾਮ ਹੈ। ਇਸ ਲਈ ਇਹ ਅਕਿਰਤਮ ਨਾਮ ਹੈ।ਪ੍ਰਮੇਸ਼ਰ ਦਾ ਨਾਮ ਦੁਨਿਆਵੀਂ ਨਾਮਾਂ ਵਤ ਨਹੀਂ ਬਲਕਿ ਸਭ ਦਾ ਅਧਿਸ਼ਠਾਨ (ਆਸਰਾ) ਰੂਪ ਹੈ। ਉਸ ਪਾਰਬ੍ਰਹਮ ਦੀ ਜਗਿਆਸੂਆਂ ਨੂੰ ਆਪਣੇ ਆਪ ਦੀ ਜਨਾਉਣੇ ਵਾਲੀ ਅਵੱਸਥਾ ਹੈ, ਉਹ ਨਾਮ ਹੈ। ਜਦ ਜਗਿਆਸੂ ਇਹ ਜਾਣ ਲੈਂਦਾ ਹੈ ਕਿ ਆਹ ਸਭ ਅਨਾਤਮਾ ਹੈ ਔਰ ਆਹ ਆਤਮਾ ਹੈ ਆਹ ਮੈਨੂੰ ਪ੍ਰਾਪਤ ਹੋਇਆ ਹੈ। ਪ੍ਰਾਪਤੀ ਦੇ ਵਕਤ ਦਾ ਪ੍ਰਾਪਤ ਹੋਇਆ ਸਤ ਸਰੂਪ ਔਰ ਪਰਸਪਰ ਮੇਲ ਨਾਮ ਕਿਹਾ ਜਾਂਦਾ ਹੈ। ਨਾਮ ਇਕ

ਵਿੱਦਿਆ ਵਿਗਿਆਨ ਪ੍ਰੇਮ ਦੀ ਇਕ ਧਾਰਾ ਹੈ। ਜਿਵੇਂ ਨਾਮ ਪਿਛੇ ਕੋਈ ਵੀ ਵਸਤੂ ਹੈ। ਸਤਿਨਾਮੁ ਪਿੱਛੇ ਕੋਈ ਐਸੀ ਹਸਤੀ ਹੈ। ਜਿਸ ਦੇ ਨਾਮ ਦੀ ਸ਼ਕਤੀ ਤੋਂ ਸਭ ਕੁਝ ਪੈਦਾ ਹੋਇਆ ਹੈ।

ਕਿਰਤਮ ਨਾਮਾਂ ਵਿਚ ਪੰਜ ਚੀਜ਼ਾਂ ਹਨ :-

1. ਜਾਤੀ – ਜਾਦਵ ਰਾਇਆ 2. ਗੁਣ – ਸਯਾਮ ਰੰਗ 3. ਕਿਰਿਆ – ਰਾਧਾ ਰਮਣ

4. ਸਬੰਧ ਕਰਕੇ – ਨੰਦ ਕੋ ਨੰਦਨ 5. ਵਿਅਕਤੀ ਕਰਕੇ – ਦੇਹਧਾਰੀ।

ਇਸੇ ਲਈ ਸਤਿਨਾਮੁ ਨਾਮ ਸਭ ਨਾਲੋਂ ਉੱਚਾ ਸੁੱਚਾ ਹੈ। ਸਮੂਹ ਗੁਣਾਂ ਦਾ ਭੰਡਾਰ ਹੈ। ਇਸੇ ਤਰ੍ਹਾਂ ਵਾਹਿਗੁਰੂ ਨਾਮ ਨਿਆਰਾ ਤੇ ਸ੍ਰੇਸ਼ਟ ਹੈ।

ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥ ਨਾਮ ਕੇ ਧਾਰੇ ਆਗਾਸ ਪਾਤਾਲ ॥

ਨਾਮ ਕੇ ਧਾਰੇ ਸਗਲ ਆਕਾਰ ॥ਨਾਮ ਕੇ ਧਾਰੇ ਪੁਰੀਆ ਸਭ ਭਵਨ ॥ (ਪੰਨਾ ੨੮੪)

ਭਾਵ ਕਿ ਸਥੂਲ ਸੂਖਮ ਪ੍ਰਪੰਚ ਸਭ ਨਾਮ ਦੀ ਸੱਤਾ ਤੋਂ ਰਚਿਆ ਗਿਆ ਹੈ।ਇਸ ਪਿਛੇ ਨਾਮੀ ਪ੍ਰਮੇਸ਼ਰ ਬਿਰਾਜਮਾਨ ਹੋ ਰਿਹਾ ਹੈ

"ਜਪਤਿ ਜਪਤਿ ਸ੍ਰੀ ਨਾਮ ਕੇ ਉਪਜੈ ਮਨ ਗਯਾਨ"

ਜਿਵੇਂ ਜਿਵੇਂ ਰਸਨਾ ਦੁਆਰਾ ਨਾਮ ਜਪਦਾ ਹੈ ਅੰਦਰ ਦੇ ਸਾਰੇ ਪੜਦੇ ਖੁੱਲ ਜਾਂਦੇ ਹਨ ਅਤੇ ਉਸ ਵਾਹਿਗੁਰੂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਪਰ ਨਾਮ ਉਸੇ ਦੀ ਕਿਰਪਾ ਤੋਂ ਜਪਿਆ ਜਾਂਦਾ ਹੈ

"ਸੇ ਸਿਮਰਹਿ ਜਿਨ ਆਪਿ ਸਿਮਰਾਏ ॥

ਨਾਮ ਜਪਣੇ ਵਾਲੇ ਨਾਮੀ ਪ੍ਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ। ਨਾਮ ਵਰਨ-ਆਤਮਿਕ ਤੇ ਧੁਨ-ਆਤਮਿਕ ਹੈ। ਅੱਖਰ ਵਿਚ ਜੋ ਰਸਨਾਂ ਦੁਆਰਾ ਜਪਿਆ ਜਾਏ ਵਰਨ-ਆਤਮਕ, ਜੋ ਅੱਖਰਾਂ ਦੇ ਨਾਮ ਤੋਂ ਪੈਦਾ ਹੋਈ ਲਿਵ ਤਾਰ ਅਨੰਦ ਦੀ ਅਵਸਥਾ ਜੋ ਅਭੇਦ ਅਵਸਥਾ ਉਹ ਧੁਨ-ਆਤਮਕ ਕਹਲਾਂਦੀ ਹੈ। ਇਹ ਅਵਸਥਾ ਲਿਖਣ ਵਿਚ ਨਹੀਂ ਅਨੁਭਵ ਵਿਚ ਹਨ।

## 18. ਨਾਮ ਸਿਮਰਨ ਦੇ ਅੰਗ

1. ਦੇਰ ਤੱਕ ਜਾਪ ਕਰਨਾ
2. ਸਤਿਗੁਰਾਂ ਨੂੰ ਅੰਗ ਸੰਗ ਜਾਣਨਾ
3. ਅਰਥ ਵਿਚ ਬਿਰਤੀ ਟਿਕਾਉਣੀ
4. ਇਕਾਗ੍ਰਤਾ ਮਨ ਦੀ
5. ਸ਼ਰਧਾ ਰੱਖਣੀ ਪ੍ਰਮੇਸ਼ਰ ਨੂੰ ਵਿਆਪਕ ਜਾਨਣਾਂ
6. ਸੰਤੋਖ

7. ਇਕਾਂਤ

8. ਵਿਕਾਰ ਰਹਿਤ ਹੋਣਾਂ

9. ਪ੍ਰੇਮ ਨਾਲ ਭਜਨ ਕਰਨਾ

10. ਮਾਣ ਵਡਿਆਈ ਦਾ ਤਿਆਗ

11. ਦਰਸ਼ਨ ਦੀ ਲਾਲਸਾ

12. ਬਾਣੀ ਦੀ ਮਨੌਤ

13. ਅਖੰਡ ਭਗਤੀ

ਕਿਸੇ ਭੀ ਵਿਅਕਤੀ ਵਿਚ ਨਾਮ ਦੀ ਮਹਿਮਾ ਵਰਨਣ ਕਰਨ ਦੀ ਸ਼ਕਤੀ ਨਹੀਂ। ਨਾਰਦ, ਸ਼ਾਰਦ, ਗਣੇਸ਼, ਸ਼ੇਖਨਾਗ ਆਦਿ ਭੀ ਥਕਤ ਹੋ ਰਹੇਂ ਹੈਂ।

ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥(ਪੰਨਾ 1309)

ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥1॥ ( ਪੰਨਾ 691)

ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥

ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥ 81 ॥ (ਪੰਨਾ 1368)

ਨਾਮ ਰੂਪੀ ਧੰਨ ਤੋਂ ਬਿਨਾਂ ਸਭੀ ਕੰਗਾਲ ਹੈ, ਨਾਮ ਰੂਪੀ ਧੰਨ ਤੋਂ ਹੀਣੇਂ

"ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥27॥ (ਪੰਨਾ 1365)

ਬਾਕੀ ਜਨਮ ਤੋਂ ਬਾਅਦ ਈਹਾਂ ਹੀ ਮਿਲੇ ਹੈ ਅਤੇ ਮਰਨ ਤੋਂ ਬਾਦ ਇਥੇ ਹੀ ਰਹਿ ਜਾਣੇ ਹੈ। ਨੇਕ ਕਰਮ ਔਰ ਹਰੀ ਦਾ ਨਾਮ ਹੀ ਨਾਲ ਜਾਂਦਾ ਹੈ। ਜਿਸ ਕੇ ਹਾਥ ਮੇਂ ਨਾਮ ਰੂਪੀ ਤਲਵਾਰ ਹੈ ਉਹ ਹੀ ਨਿਰਭਯ ਵਿਅਕਤੀ ਹੈ। ਉਸ ਪ੍ਰਾਣੀ ਕੋ ਜਮ ਔਰ ਮ੍ਰਿਤੂ ਕਾ ਭਯ ਨਹੀਂ ਰਹਿਤਾ। ਨਾਮ ਵਿਚ ਬੜਾ ਜਾਦੂ ਹੈ, ਪਾਪਾਂ ਦੇ ਸਮੂਹ ਨੂੰ ਛਿਨ ਵਿਚ ਖਤਮ ਕਰ ਸਕਦਾ ਹੈ। ਜਿਵੇਂ ਗੰਗਾ ਕਾ ਜਲ ਇਸ਼ਨਾਨ ਪਾਨ ਸੇ ਪਾਪਾਂ ਕੀ ਮਲ ਕੋ ਨਿਵਾਰਣ ਕਰੇਂ ਹੈ, ਗੰਗਾ ਜਲ ਪੀਣੇ ਸੇ ਅਨੰਦ ਹੋਵੇ ਹੈ, ਨਾਮ ਸ੍ਰਵਣ ਮਾਤ੍ਰ ਸੇ ਅਨੰਦ ਦੇਵੇਂ ਹੈ। ਇਸ ਸੇ ਮੁਕਤੀ ਤੇ ਨਿਰਬਾਣ ਪਦ ਦੀ ਪ੍ਰਾਪਤੀ ਹੁੰਦੀ ਹੈ।

ਕਬੀਰ ਸਭ ਜਗ ਨਿਰਧਨਾ, ਔਰ ਧਨਵੰਤਾ ਨਹੀਂ ਕੋਇ ॥

ਧਨਵੰਤਾ ਸੋ ਜਾਨੀਏ, ਜੋ ਪ੍ਰਭੂ ਨਾਮ ਧਨ ਹੋਇ ॥

ਨੋਟ :- ਮਨ ਨੂੰ ਵਿਚਾਰ ਦੁਆਰਾ ਸ਼ੁਧ ਕਰਨਾਂ, ਬਾਣੀ ਨੂੰ ਜਾਪ ਤਥਾ ਮੌਨਤਾ, ਘੱਟ ਬੋਲਣ ਦੀ ਆਦਤ ਤੋਂ ਸ਼ੁਧ ਕਰਨਾ, ਸਰੀਰ ਨੂੰ ਜਲ ਮ੍ਰਿਤਕਾ ਸਾਬਣ ਦੁਆਰਾ ਸ਼ੁਧ ਕਰਨਾ।

## 19. ਜਪ ਦੇ ਵਿਘਨਕਾਰੀ

1. ਸਰੀਰ ਦੀ ਮਲੀਨਤਾ

2. ਜਿਆਦਾ ਖਾਣਾ

3. ਜਿਆਣਾ ਸੌਣਾਂ 4. ਕ੍ਰੋਧ ਕਰਨਾਂ

5. ਚੰਚਲ ਮਨ 6. ਆਲਸ ਕਰਨਾਂ

7. ਕਲੇਸ਼ ਦਾਇਕ ਕੰਮ ਕਰਨੇ 8. ਕਠੋਰ ਸੁਭਾਅ

ਇਹ ਅੱਠ ਵਿਘਨ ਜਾਪ ਵਿਚ ਰੁਕਾਵਟ ਹਨ।

ਸਭੀ ਰਸਾਇਨ ਹਮ ਕਰੀ, ਨਾਮ ਸਮਾਨ ਨਹੀਂ ਕੋਇ ॥

ਰਤੀ ਏਕ ਘਟ ਸੰਚਰੇ, ਸਬ ਤਨ ਕੰਚਨ ਹੋਇ ॥

ਭਗਵਾਨ ਕਾ ਨਾਮ ਕੇਵਲ ਪਾਪਾਂ ਦਾ ਹੀ ਨਾਸ਼ਕ ਨਹੀਂ, ਨਾਮ ਮਨ ਮੇਂ ਗਿਆਨ ਰੂਪੀ ਜੋਤੀ ਪੈਦਾ ਕਰਕੇ ਭਗਵਾਨ ਸੇ ਪ੍ਰੇਮ ਉਤਪੰਨ ਕਰਦਾ ਹੈ, ਨਾਮ ਬਲ ਦੁਆਰਾ ਨਾਮੀ ਭਗਵਾਨ ਸਾਡੇ ਵੱਲ ਖਿਚਿਆ ਆਤਾ ਹੈ, ਦੋਨੋ ਕਾਰਜ ਕਰਤਾ ਹੈ।ਸਾਨੂੰ ਪ੍ਰਭੂ ਵੱਲ, ਪ੍ਰਭੂ ਨੂੰ ਸਾਡੇ ਵੱਲ, ਖੀਚ ਲੇਤਾ ਹੈ, ਤੁਲਸੀਦਾਸ ਜੀ ਕਥਨ ਕਰਤੇ ਹੈਂ।

ਰਾਮ ਨਾਮ ਮਨ ਦੀਪ ਧਰ, ਜੀਹ ਦੇਹਰੀ ਦਵਾਰ ॥

ਤੁਲਸੀ ਭੀਤਰ ਬਾਹਰੋਂ, ਜੌ ਚਾਹਸਿ ਉਜਿਆਰ ॥

ਅਰਥ :- ਜਿਵੇਂ ਦੀਪਕ ਡਿਉੜੀ ਵਿਚ ਰਖਣੇਂ ਤੋਂ ਅੰਦਰ ਬਾਹਰ ਪ੍ਰਕਾਸ਼ ਹੋ ਜਾਤਾ ਹੈ। ਇਸ ਪ੍ਰਕਾਰ ਰਸਨਾ ਰੂਪੀ ਦੇਹੁਰੀ ਪਰ ਨਾਮ ਰੂਪੀ ਦੀਪਕ ਰਖ ਲਿਆ ਜਾਵੇ, ਅੰਦਰ ਬਾਹਰ ਪ੍ਰਕਾਸ਼ ਹੋ ਜਾਵੇਗਾ। ਜਿਵੇਂ ਫਟਕੜੀ ਗੰਦੇ ਪਾਣੀ ਕੋ ਸਾਫ ਕਰਤੀ ਹੈ, ਨਾਮ ਮਨ ਕੀ ਮੈਲ ਕੋ ਦੂਰ ਕਰਤਾ ਹੈ। ਜਿਵੇਂ ਗੁੜਮਾਰ ਬੂਟੀ ਖਾ ਕੇ ਖੰਡ ਕਾ ਸਵਾਦ ਨਹੀਂ ਆਤਾ, ਇਸੇ ਤਰ੍ਹਾਂ ਵਿਕਾਰਾਂ ਰੂਪੀ ਗੁੜਮਾਰ ਬੂਟੀ ਖਾਣੇ ਸੇ ਨਾਮ ਕਾ ਸੁਆਦ ਨਹੀਂ ਆਤਾ। ਬਿਸ਼ੇ ਰੂਪੀ ਰਸ ਤਿਆਗੋਗੇ ਤਾਂ ਨਾਮ ਰੂਪੀ ਰਸ ਆਵੇਗਾ।

ਤੁਲਸੀ ਪਿਛਲੇ ਪਾਪ ਸੋਂ ਹਰਿ ਚਰਚਾ ਨ ਸੁਹਾਏ॥

ਜੈਸੇ ਜਵਰ ਕੇ ਜੋਰ ਸੇ, ਭੋਜਨ ਕੀ ਰੁਚਿ ਜਾਏ ॥

ਸਤਿਗੁਰਾਂ ਦਾ ਨਾਮ ਮੋਹ ਮਾਯਾ ਰੂਪੀ ਅੰਧਕਾਰ ਨੂੰ ਨਿਵਾਰਨ ਲੀਏ ਦੀਪਕ ਹੈ।ਜਿਵੇਂ ਸਰਦੀ ਦੇ ਮਾਰੇ ਨੂੰ ਅਗਨੀ ਹੀ ਸਹਾਰਾ ਹੈ। ਨਾਮ ਦਾ ਮਹਾਤਮ ਕਿਤਨਾ ਕਿਹਾ ਜਾਵੇ।ਨਾਮ ਹੀ ਹਰ ਬਿਪਤਾ ਮੇਂ ਸਹਾਰਾ ਹੈ।

ਨਾਮ ਮਹਾਤਮ ਸਾਖੀ ਸੁਨ, ਨਰ ਕੀ ਕੇਤਕ ਬਾਤ ॥

ਸਰਵਰ ਪਰ ਗਿਰਵਰ ਤਰੇ, ਜਿਉਂ ਤਰੁਵਰ ਕੇ ਪਾਤ ॥

ਅਰਥ : ਸਾਖੀ (ਗਵਾਹੀ) ਸੁਨ ਨਾਮ ਕੇ ਮਹਾਤਮ ਕੀ, ਨਾਮ ਕੀ ਸ਼ਕਤਿ ਤੋਂ ਸਮੁੰਦਰ ਮੇਂ ਪਹਾੜ ਇਉਂ ਤੈਰਤੇਂ ਹੈ, ਜਿਵੇਂ ਸਰੋਵਰ ਮੇਂ ਬ੍ਰਿਛ ਕੇ ਪੱਤਰ।

ਕਲਿਜੁਗ ਕੇਵਲ ਨਾਮ ਅਧਾਰਾ, ਸਿਮਰ ਸਿਮਰ ਭਵ ਉਤਰਹੁ ਪਾਰਾ ।

ਜਬ ਹੀ ਨਾਮ ਹਿਰਦੇ ਧਰਯੋ, ਭਯੋ ਪਾਪ ਕਾ ਨਾਸ਼ ॥

ਜੈਸੇ ਚਿਨਗੀ ਆਗ ਕੀ, ਪੜੀ ਪੁਰਾਨੇ ਘਾਸ ॥

ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥ (ਪੰਨਾ ੨੬੩)

ਪ੍ਰਭ ਕੈ ਸਿਮਰਨ ਕੀ ਬਹੁਤ ਮਹਿਮਾ ਹੈ। ਸਿਮਰਨ ਸ਼ਬਦਿ ਕਾ ਅਰਥ ਪ੍ਰਭੂ ਕੋ ਬਾਰ ਬਾਰ ਯਾਦ ਕਰਨਾ ਹੈ ਅਰਥਾਤ ਉਸ ਕੇ ਪਤਿਤ ਪਾਵਨ ਨਾਮ ਕੋ ਬਾਣੀ ਸੇ ਜਾਂ ਮਨ ਸੇ ਜਪਨਾ ਹੈ, ਸਿਮਰਨ ਕੋ ਜਪੁ ਭੀ ਕਹਤੇ ਹੈਂ। ਫਾਰਸੀ ਮੇਂ ਇਸੇ ਜ਼ਿਕਰ ਕਹਤੇ ਹੈਂ। ਯਹ ਯਾਦ ਕਰਨੇ ਵਾਲੇ ਮੇਂ ਔਰ ਜਿਸ ਕੋ ਯਾਦ ਕੀਆ ਜਾਏ, ਸੱਚੀ ਲਗਨ ਕੀ ਏਕ ਤਾਰ ਬਾਂਧ ਦੇਤਾ ਹੈ। ਜਹ ਤਾਰ ਆਂਖੋ ਸੇ ਨਜ਼ਰ ਆਨੇ ਵਾਲੀ ਨਹੀਂ, ਯਹ ਰੂਹਾਨੀ ਆਤਮਿਕ ਤਾਰ ਹੈ ਜਿਸ ਮਾਨਸਿਕ ਭਾਵਨਾ ਕਹਤੇ ਹੈਂ ।

ਜਿਵੇਂ ਹਾਥੋਂ ਕੀ ਤਾਲੀ ਸੇ ਹਜ਼ਾਰਾਂ ਪੰਛੀ ਦੌੜ ਜਾਤੇ ਹੈਂ, ਨਾਮ ਸ੍ਰਵਣ ਜਪਣ ਤੋਂ ਬੇਅੰਤ ਪਾਪ ਭਾਗ ਜਾਤੇ ਹੈਂ। ਰਾਜਾ ਬਹੁਤ ਦੁਖੀ ਹੈ ਪਰ ਸ਼ਾਂਤੀ ਦਾ ਸਾਧਨ ਨਾਮ ਹੈ।

ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥(ਪੰਨਾ ੨੬੪)

1. ਈਸ਼ਵਰ ਕੇ ਨਾਮ ਕਾ ਸਹਾਰਾ ਹੀ ਸੱਚਾ ਹੈ, ਬਾਕੀ ਸਭੀ ਸਹਾਰੇ ਝੂਠੇ ਹੈਂ, ਜਿਵੇਂ ਕਿਸੇ ਰਾਜੇ ਦੇ ਪੁੱਤਰ ਨਹੀਂ ਸੀ, ਜੋਤਸ਼ੀਆਂ ਤੋਂ ਪੁੱਤਰ ਪ੍ਰਾਪਤੀ ਕਾ ਸਾਧਨ ਪੂਛਾ, ਉਸ ਨੇ ਕਹਾ ਕਿ ਆਪ ਲਈ ਕੋਈ ਪੁਰਸ਼ ਇਸਤ੍ਰੀ ਆਪਣੇ ਪੁੱਤਰ ਕੀ ਬਲੀ ਦੇਵੇ, ਪੁੱਤਰ ਲਈ ਰਾਜੇ ਨੇ ਢੰਡੋਰਾ ਪਿਟਵਾਇਆ, ਇਕ ਇਸਤਰੀ ਜਿਸ ਦੇ ਸੱਤ ਪੁੱਤਰ ਸਨ, ਹੌਂਸਲਾ ਕਰਕੇ ਪੁੱਤਰ ਦੇ ਕਰ ਬੇਅੰਤ ਧੰਨ ਪ੍ਰਾਪਤ ਕੀਤਾ। ਰਾਜੇ ਨੇ ਕਿਹਾ ਕਾਕਾ ਕੋਈ ਕਾਰਜ ਕਰ ਲਵੋ, ਇਸ ਨੇ ਚਾਰ ਢੇਰੀਆਂ ਮਿੱਟੀ ਦੀਆਂ ਬਣਾਈਆਂ, ਤੀਨ ਢਾਹ ਦਿੱਤੀਆਂ। ਚੌਥੀ ਕੋ ਨਮਸਕਾਰ ਕਰਕੇ ਬਲੀ ਦੇਣ ਲਈ ਰਾਜਾ ਕੇ ਪਾਸ ਆ ਗਿਆ। ਰਾਜੇ ਨੇ ਇਸ ਖੇਲ ਨੂੰ ਪੁਛਿਆ। ਹੋਣਹਾਰ ਬਾਲਕ ਨੇ ਬਤਾਇਆ ਰਾਜਾ, ਪਹਿਲਾਂ ਮਾਤਾ ਪਿਤਾ ਦਾ ਸਹਾਰਾ ਹੋਤਾ ਹੈ, ਉਨ੍ਹਾਂ ਮਾਯਾ ਦੇ ਲਾਲਚ ਆਪ ਪਾਸ ਵੇਚ ਦੀਯਾ, ਦੂਜਾ ਰਾਜੇ ਦਾ ਸਹਾਰਾ ਹੋਤਾ ਹੈ, ਆਪ ਮੇਰਾ ਬਲੀਦਾਰ ਆਪਣੇ ਪੁੱਤਰ ਪ੍ਰਾਪਤੀ ਲਈ ਦੇ ਰਹੇ ਹੋ, ਤੀਸਰਾ ਸਹਾਰਾ ਦੇਵੀ ਦੇਵਤੋਂ ਦਾ ਹੋਤਾ ਹੈ, ਦੇਵੀ ਆਪ ਮੇਰੇ ਖੂਨ ਕੀ ਪਿਆਸੀ ਹੈ, ਤੀਨੋਂ ਨੇ ਮੇਰੀ ਸਹਾਇਤਾ ਨਹੀਂ ਕਰੀ, ਚੌਥਾ ਪ੍ਰਮੇਸ਼ਰ ਦਾ ਨਾਮ ਹੈ, ਤੀਨ ਢੇਰੀਆਂ ਢਾਹ ਦਿੱਤੀਆਂ ਹਨ, ਚੌਥੀ ਨੂੰ ਨਮਸਕਾਰ ਕਰਕੇ ਆਪ ਪਾਸ ਆ ਗਿਆ ਹੂੰ, ਤੁਮਾਰਾ ਜਿਵੇਂ ਚਿਤ ਕਰਦਾ ਹੈ ਕਰੋ, ਹੁਣ ਪ੍ਰਭੂ ਦੇ ਨਾਮ ਦੀ ਓਟ ਹੈ, ਬਾਲਕ ਦੀ ਚਤੁਰਾਈ ਦੇਖ ਰਾਜੇ ਦਾ ਮਨ ਦ੍ਰਵੀ ਭੂਤ ਹੋ ਗਿਆ, ਪੁੱਤਰ ਮਾਰ ਕੇ ਪੁੱਤਰ ਦੀ ਆਸ ਕਿਥੋਂ ਕੀਤੀ ਜਾ ਸਕਦੀ ਹੈ। ਐਸਾ ਗੋਬਿੰਦ ਨਾਮ ਦਾ ਭਰੋਸਾ ਰੱਖਣ ਵਾਲਾ ਪੁੱਤਰ ਕਹਾਂ ਸੇ ਮਿਲੇਗਾ, ਰਾਜੇ ਨੇ

ਇਸੀ ਨੂੰ ਆਪਣਾ ਪੁੱਤਰ ਬਣਾ ਕੇ ਯੁਵਰਾਜ ਬਣਾ ਕਰ ਰਾਜ ਸੌਂਪ ਦੀਆ, ਇਹ ਨਾਮ ਦਾ ਮਹਾਤਮ ਹੈ। ਜਦੋਂ ਮੌਤ ਆਂਉਂਦੀ ਹੈ, ਵੈਦ ਦੀ ਬੁੱਧੀ ਹੀਨ ਹੋ ਜਾਤੀ ਹੈ। ਪ੍ਰਲੋਕ ਵਿਚ ਪ੍ਰਭੂ ਹੀ ਸਹਾਇਕ ਹੈ।

## 20.ਨਾਮ ਬਰਾਬਰ ਕੋਈ ਮੋਤੀ ਨਹੀਂ

ਜਿਵੇਂ ਲੰਕਾ ਫਤਹਿ ਹੋਣ ਤੋਂ ਪ੍ਰਸੰਨ ਚਿੱਤ ਹੋ ਕੇ ਸ੍ਰੀ ਰਾਮ ਚੰਦਰ ਜੀ ਨੇ ਹਨੂਮਾਨ ਨੂੰ ਏਕ ਮਾਲਾ ਦਿੱਤੀ, ਜੋ ਮੇਘਨਾਥ ਰਾਵਨ ਦੇ ਲੜਕੇ ਨੇ ਇੰਦਰ ਤੋਂ ਜਿੱਤੀ ਸੀ। ਇਹ ਮਾਲਾ ਬਿਭੀਸ਼ਣ ਜੀ ਨੇ ਰਾਮ ਚੰਦਰ ਜੀ ਨੂੰ ਅਰਪੀ ਸੀ, ਉਨ੍ਹਾਂ ਹਨੂੰਮਾਨ ਦੀ ਸੇਵਾ ਤੋਂ ਤਰੁਠ ਕੇ ਉਨਾਂ ਨੂੰ ਦਿੱਤੀ ਸੀ, ਹਨੂੰਮਾਨ ਜੀ ਮੋਤੀ ਭੰਨ ਭੰਨ ਦੇਖ ਰਹੇ ਸਨ, ਮਾਤਾ ਸੀਤਾ ਜੀ ਨੇ ਕਿਹਾ ਇਹ ਕੀ ਕਰ ਰਿਹਾ ਹੈ। ਹਨੂਮਾਨ ਨੇ ਕਿਹਾ ਮਾਤਾ ਜੀ ਇਨ੍ਹਾਂ ਵਿਚ ਰਾਮ ਨਾਮ ਦੇਖ ਰਹਾ ਹੂੰ, ਸੀਤਾ ਜੀ ਨੇ ਕਿਹਾ ਆਪ ਕੇ ਹਿਰਦੇ ਮੇਂ ਹੈ, ਉਸੀ ਵਕਤ ਹਿਰਦਾ ਚੀਰ ਕੇ ਰਾਮ ਰਾਮ ਦਿਖਾ ਦੀਆ ਸੀ। **ਜੋ ਨਾ ਭਜੇ ਹਰਿ ਨਾਮ ਕੋ, ਹੈ ਸੋ ਮਰੇ ਸਮਾਨ ॥**

**ਧੌਂਕਨੀ ਜਿਉ ਸੁਨਾਰ ਕੀ, ਲੇ ਸਾਸ ਬਿਨ ਪ੍ਰਾਨ ॥**

3. ਨਾਮ ਸਾਰੇ ਧੰਨਾਂ ਤੋਂ ਸ੍ਰੇਸ਼ਟ ਧੰਨ ਹੈ :-

ਇਕ ਸ਼ਾਹੂਕਾਰ ਨੇ ਦਾਨ ਦਾ ਕੁੰਭ ਲਗਾਇਆ। ਸਭ ਜਾਚਕ ਦਾਨ ਲੈਣ ਵਾਸਤੇ ਗਏ, ਭਗਤ ਨਾਮਦੇਵ ਜੀ ਨਾ ਗਏ। ਸ਼ਾਹੂਕਾਰ ਨੇ ਬੇਨਤੀਆਂ ਵੀ ਭੇਜੀਆਂ, ਪਰ ਨਾ ਆਏ, ਆਖਰ ਆਪ ਚਰਨਾਂ ਵਿਚ ਹਾਜ਼ਰ ਹੋਇਆ ਬੇਨਤੀ ਕੀਤੀ, ਮਜਬੂਰ ਕਰਨ ਤੋਂ ਭਗਤ ਜੀ ਨੇ ਕਿਹਾ, ਇਕ ਕਾਗਜ ਲਿਆਉ, ਕਾਗਜ਼ ਪਰ 'ਰਾ' ਅੱਖਰ ਪਾ ਦੀਆ ਅਤੇ ਇਸ ਬਰਾਬਰ ਸੋਨਾ ਤੋਲ ਲਿਆਉਣ ਲਈ ਬੇਨਤੀ ਕੀਤੀ, ਸ਼ਾਹੂਕਾਰ ਨੇ ਹੀਨਤਾ ਸਮਝੀ, ਭਗਤ ਜੀ ਨੇ ਕਿਹਾ ਸਾਨੂੰ ਇੱਛਾ ਨਹੀਂ ਆਪ ਕਾ ਬਚਨ ਹੀ ਪੂਰਾ ਕਰਨਾ ਸੀ, ਸ਼ਾਹੂਕਾਰ ਗਿਆ, ਤੱਕੜੀ ਵਿਚ ਪਾ ਕੇ ਸੋਨਾ ਪਾ ਕੇ ਤੋਲਨ ਲੱਗਾ, ਸਾਰਾ ਸੋਨਾ ਤੋਲਿਆ ਗਿਆ ਪਰ 'ਰਾ' ਵਾਲਾ ਪਲੜਾ ਭਾਰੀ ਰਿਹਾ, ਆ ਕੇ ਖਿਮਾ ਮੰਗੀ, ਭਗਤ ਜੀ ਨੇ ਕਿਹਾ ਹਾਲਾਂ ਤਾਂ 'ਰਾ' ਹੀ ਲਿਖਿਆ ਹੈ 'ਮ' ਨਹੀਂ ਪਾਇਆ, ਇਸੇ ਕਰਕੇ ਸ਼ਾਹੂਕਾਰ ਜੀ :-

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ( ਪੰਨਾ ੧੧੫੫)**

**ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥**

**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੧ ॥ (ਪੰਨਾ ੧੩੮੫)**

**ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥ ੨ ॥੩੭੬॥**

**ਸਤਿਗੁਰਿ ਮੋ ਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥**

**ਸਹਜ ਬਿਨੋਦ ਚੋਜ ਆਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥ ੧ ॥**

ਕਹੁ ਨਾਨਕ ਕੀਰਤਿ ਹਰਿ ਸਾਚੀ ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥ ੧ ॥(ਪੰਨਾ ੧੧੫੭)

ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥ ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ ॥

ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥ ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥ ੨ ॥

ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥ ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ ॥

ਜਿਸੁ ਨਾਮੁ ਰਿਦੈ ਤਿਨਿ ਨਉ ਨਿਧਿ ਪਾਈ ॥ ਨਾਮ ਬਿਨਾ ਭ੍ਰਮਿ ਆਵੈ ਜਾਈ ॥ ੩॥(੧੧੫੫-੫੬)

ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ ॥

ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ ॥ ੨ ॥ ੫ ॥ ੪੪ ॥(ਪੰਨਾ ੧੩੦੬-੦੭)

## 21.ਪ੍ਰਭੂ ਦਾ ਅਦਬ

ਗਰਚਿਹ ਅਜ਼ ਸਰ ਤਾ ਬਪਾ ਮੌਲਾ ਬਵਦ ॥ਜ਼ਿੰਦਗੀ ਦਰ ਬੰਦਗੀ ਔਲਾ ਬਵਦ ॥

ਅਰਥ :- ਭਾਵੇਂ ਸਿਰ ਤੋਂ ਪੈਰਾਂ ਤੀਕ ਮੌਲਾ ਹੋ ਜਾਵੇ, ਪਰ ਜੀਵਨ ਬੰਦਗੀ ਵਿਚ ਹੀ ਸੋਭਦਾ ਹੈ।

### ਨਾਮਾਂ ਦੀ ਵਿਆਖਿਆ :-

### 1. ਏਕੰਕਾਰ ਭੀ ਕਹਾ ਹੈ।

ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥

ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥ (ਪੰਨਾ ੭੮੨)

### 2. ਨਿਰੰਕਾਰ ਭੀ ਕਹਾ ਹੈ :-

ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥

ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥ ੧ ॥(ਪੰਨਾ ੨੫੦)

### 3. ਓਅੰਕਾਰ ਨਾਮ ਭੀ ਲਿਖਿਆ ਹੈ :-

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥

ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥

ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥

ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥(ਪੰਨਾ ੯੨੯਼੩੦)

4. ਸੋਹੰ ਭੀ ਕਹਾ ਹੈ :-

ਸੋਹੰ ਸੋ ਜਾ ਕਉ ਹੈ ਜਾਪ ॥ (੧੧੬੨)

5. ਅਨੇਕ ਨਾਮ ਭੀ ਕਹੇ ਹੈਂ :-

ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ ॥

ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ ॥ ੧ ॥(ਪੰਨਾ ੧੩੧੯)

6. ਨਿਰੰਜਨ ਭੀ ਕਹਾ ਹੈ :-

ਨਾਮੁ ਨਿਰੰਜਨੁ ਉਚਰਾਂ ਪਤਿ ਸਿਉ ਘਰਿ ਜਾਂਈ ॥ ( ਪੰਨਾ 1239)

7. ਸਤਿਨਾਮ ਭੀ ਕਹਾ ਹੈ :-

ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥ ( ਪੰਨਾ ੬੭੦)

8. ਰਾਮ ਨਾਮ ਭੀ ਕਹਾ ਹੈ :-

ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥(ਪੰਨਾ ੧੧੨੯)

9. ਹਰਿ ਹਰਿ ਨਾਮ ਭੀ ਕਹਾ ਹੈ :-

ਹਰਿ ਹਰਿ ਨਾਮੁ ਸਦਾ ਜਪੁ ਜਾਪਿ ॥ ( ਪੰਨਾ ੧੧੪੩)

ਸਦਾ ਸਖਾਈ ਹਰਿ ਹਰਿ ਨਾਮੁ ॥(ਪੰਨਾ ੧੧੪੬)

10. ਗੋਬਿੰਦ ਨਾਮ ਭੀ ਹੈ :-

ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥ (ਪੰਨਾ ੮੧੧)

11. ਗੋਪਾਲ ਭੀ ਨਾਮ ਹੈ :-

ਰਸਨਾ ਨਾਮੁ ਜਪਤ ਗੋਪਾਲ ॥੩॥ ( ਪੰਨਾ ੮੬੬)

12. ਮੁਕੰਦ ਨਾਮ ਭੀ ਹੈ :-

ਮੁਕੰਦ ਮੁਕੰਦ ਜਪਹੁ ਸੰਸਾਰ ॥ (ਪੰਨਾ ੮੭੫)

13. ਵਾਹਿਗੁਰੂ ਭੀ ਕਹਾ ਹੈ :-

॥ ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥ ੪ ॥ ੨੧ ॥(ਪੰਨਾ ੩੭੬)

ਦੋਹਾ :- ਨਿਰਗੁਣ ਸਰਗੁਣ ਨਾਮ ਜੋ, ਵਾਹਿਗੁਰੂ ਤਿਨ ਮੇਰ ॥
ਸਭ ਤੇ ਉਚਾ ਜਾਣੀਏ, ਲੇਤ ਨ ਕੀਜੈ ਦੇਰ ॥

ਚੌਪਈ :- ਅਖਰ ਮਧੁਰ ਮਨੋਹਰ ਚਾਰ, ਚਾਰ ਬੇਦ ਕੇ ਜਾਨਹੁ ਸਾਰ ॥
ਚਾਰ ਬਰਨ ਕੋ ਹਰਨ ਬਿਕਾਰ, ਚਾਰ ਜੁ ਆਸ਼੍ਰਮ ਸੁਖਦ ਅਚਾਰ ॥
ਚਾਰ ਮੁਕਤ ਕੇ ਇਹ ਦਰ ਚਾਰ, ਕਿਦਹੁ ਬਿਸ਼ਨ ਕੇ ਹੈ ਭੁਜ ਚਾਰ ॥
ਚਾਰ ਉਪਦੇਸ਼ ਚਕ ਜੇ ਚਾਰ, ਚਾਰ ਅਵਸਥਾ ਮੇਂ ਸੁਖਕਾਰ ॥

ਦੋਹਾ :- ਨ੍ਰਿਪ ਵਿਵੇਕ ਕੇ ਸੈਨ ਮੇਂ ਸੈਨਾਪਤਿ ਚਾਰ ॥
ਮੋਹ ਕਟਕ (ਫੌਜ) ਕੋ ਜੀਤ ਕੇ ਖਿਨ ਮਹਿ ਲੇਵਤ ਮਾਰ ॥

ਚੌਪਾਈ :- ਪ੍ਰੇਮ ਭਗਤ ਕੇ ਭੂਖਣ ਚਾਰ, ਲਖਣ ਗਿਆਨ ਕੋ ਲੋਚਨ ਚਾਰ ॥
ਚਾਰ ਪਦਾਰਥ ਕੇ ਦਾਤਾਰ, ਚਾਰ ਜੁਗ ਤਿਨ ਮੈਂ ਗਤਿ ਕਾਰ ॥
ਭਗਤ ਕੰਠ ਆਭਰਣ ਸੁ ਚਾਰ, ਜਿਹ ਛਬਿ ਦੋਨੋਂ ਲੋਕ ਉਚਾਰ ॥

ਦੋਹਾ :- ਜੀਵ ਪ੍ਰਮਾਤਮ ਮੇਲ ਕੇ ਕਿਦਹੁ ਦੁਭਾਸੀ ਚਾਰ ॥
ਗਾਹਕ ਜੇ ਅਪਵਰਗ ਕੇ ਭਲੇ ਦਲਾਲ ਵਿਚਾਰ ॥
ਭਵ ਬੰਧਨ ਕੇ ਅਮਯ ਕੋ ਆਖੈ ਭੇਖਜ ਚਾਰ ॥
ਭਰਮ ਤਮ ਕੋ ਸਮ ਭਾਨੁ ਕੇ ਦੇਤ ਸਪਦ ਉਰ ਟਾਰ ॥

ਚੌਪਾਈ :- ਵਵਾ ਵਾਸਦੇਵ ਤੇ ਲੀਨੋ, ਹਰ ਬਿਸ਼ਨ ਤੇ ਹਾਹਾ ਕੀਨੋ ॥
ਗਗਾ ਗੋਬਿੰਦ ਤੇ ਲੀਯ ਜਾਨੋ, ਰਾਰਾ ਰਾਮਚੰਦ ਮਨ ਮਾਨੋ ॥
ਚਤੁਰ ਬਰਨ ਕੋ ਏਕ ਬਨਾਇਆ, ਫਲਦਾਇਕ ਇਹ ਅਧਿਕ ਸੁਹਾਇਆ ॥
ਚਤੁਰ ਬਰਨ ਸਿਮਰਨ ਕੋ ਏਕੂ ॥ ਉਰਧਾਰੇ ਜਿਸ ਹੋਤ ਵਿਵੇਕੂ ॥

(ਵ) ਵਿਸ਼੍ਵੇਸੰ ਵਿਸ੍ਰਮਿਤੀ ਉਕਤੰ ਸੰਪਟੇ ਵਿਸ਼੍ਵ ਭੂਸ਼ਣੰ ॥
ਵਿਸ਼੍ਵ ਸ੍ਵਯੰ ਬ੍ਰਹਮ ਤੰ ਪ੍ਰਣਵਾਦੀ ਨਮਾਮਯਹੰ ॥2॥
ਵਰਣਾ ਵਰਣ ਵਿਹੀਨਾਯ ਵੇਦ ਸਾਰ ਪ੍ਰਵਰਤਕ :
ਵਿਸ੍ਵ ਵਰਗ ਮਹੀ ਧੀਸੰ ਵਕਤਰ ਤੇ ਨਮਾਮਯਹੰ ॥

ਟੀਕਾ :- ਉਅੰਕਾਰ ਕਾ ਆਦਿ ਸਾਰੇ ਵਿਸ਼ਵ ਕਾ ਈਸ਼ਵਰ ਔਰ ਵਿਸ਼ਵ ਰੂਪ ਇਸ ਨਾਮ ਸੇ ਕਰਾ ਗਿਆ ਹੈ ਔਰ ਵਿਸ਼ਵ ਕੇ ਬੀਚ ਮੇਂ ਵਿਸ਼ਵ ਕਾ ਭੂਸ਼ਣ ਰੂਪ ਵਿਸ਼ਵ ਕਾ ਪ੍ਰਕਾਸ਼ਕ ਆਪ ਖੁਦ ਬ੍ਰਹਮ ਤਿਸ ਕੋ ਮੈਂ ਨਮਸਕਾਰ ਕਰਤਾ ਹੂੰ। ਵਰਣ ਆਵਰਣ ਸੇ ਰਹਿਤ ਵੇਦ ਸਾਰ ਕਾ ਪ੍ਰਵਰਤਕ ਵਿਸ੍ਵ ਸਮਦਾਯ ਕਾ ਅਧਿਸ਼ਠਾਨ ਐਸੇ ਵਕਾਰ ਵਾਲੇ ਵਿਸ਼ਨੂੰ ਕੋ ਮੈ ਨਮਸ਼ਕਾਰ ਕਰਤਾ ਹੂੰ ॥

(ਹ) ਹਰਿ ਹਰਾਦਿ ਸ੍ਵਯੰ ਬ੍ਰਹਮ ਹੰਸ ਬੋਧ ਪ੍ਰਕਾਸ਼ਕੰ ॥

ਹਸਖਮਲ ਵਰਯ ਬੀਜੰ ਹਕਾਰੰ ਤੰ ਨਮਾਮਯਹੰ ॥

(ਟੀਕਾ) ਹਰਿ ਵਿਸ਼ਨ ਹਰ ਮਹਾਦੇਵ ਆਦਿ ਯੇ ਸ੍ਵਯੰ ਬ੍ਰਹਮ ਹੈ ਔਰ ਸ਼ੁਧ ਬੋਧ ਕਾ ਪ੍ਰਕਾਸ਼ਕ ਕਰਨੇ ਵਾਲਾ ਔਰ ਹ ਯਾਨੇ ਪ੍ਰਸਿਧ, ਸ ਯਾਨੇ ਸੁਤੇ, ਖ ਯਾਨੇ ਆਕਾਸ਼ ਵਤ ਪੂਰਣ, ਮ ਯਾਨੇ ਮਾਇਆ, ਲ ਯਾਨੇ ਲੀਨ ਹੋਵੇ, ਜਿਸ ਮੇਂ ਅਥਵਾ ਹਸਤਾਮਲਕ ਯਾਨੇ ਹਥ ਮੇਂ ਆਂਵਲੇ ਕੀ ਨਿਆਈ ਅਪਰੋਕਸ਼ ਰੂਪ ਔਰ ਸਾਰੇ ਜਗਤ ਕਾ ਸ੍ਰੇਸ਼ਟ ਬੀਜ ਰੂਪ ਅਹੰਕਾਰ ਤਿਸ ਕੋ ਮੈਂ ਨਮਸਕਾਰ ਕਰਤਾ ਹੂੰ ॥

(ਗ) ਗਿਆਨਾਰਕੰ ਗਿਰਾਧੀਸ਼ੰ ਗੋ ਅਤੀਤੰ ਸ੍ਵਚਛ ਸਾਖਿਣੰ

ਗਮਨਾਗਮਨ ਵਿਹੀਨਾਯ ਗਕਾਰੰ ਤੰ ਨਮਾਮਯਹੰ ॥

ਟੀਕਾ :- ਗਿਆਨ ਕਾ ਸੂਰਜ ਰੂਪ, ਬਾਣੀ ਕਾ ਆਧਾਰ ਬਾਣੀ ਰਹਿਤ ਸ਼ੁਧ ਸਰਵ ਕਾ ਸਾਖਹ ਰੂਪ, ਆਨੇ ਜਾਨੇ ਸੇ ਰਹਿਤ ਸਾਰੇ ਪਰੀਪੂਰਣ, ਗਕਾਰ ਅਖਰ ਵਾਲੇ ਗੋਬਿੰਦ ਰੂਪ ਕੋ ਮੈਂ ਨਮਸਕਾਰ ਕਰਤਾ ਹੂੰ।

(ਹ) ਰਾਮ ਬੀਜੰ ਸੁਰੇਸ੍ਵਯੰ ਦੈਵ ਦੈਤਯਾਭਿ ਬੰਧਿਤੰ ॥

ਸਰਵਾਸ਼੍ਰਯ ਸਰਵਮਿਤਿ ਸ਼ਕ੍ਤਿ ਰਕਾਰੰ ਤੰ ਨਮਾਮਯਹੰ ॥

ਟੀਕਾ :- ਰਾਮ ਬੀਜ ਵਾਲਾ ਦੇਵਤਾਉ ਕਾ ਈਸ਼ਵਰ ਦੇਵਤਾ ਦੈਤਯੋਂ ਕਰਕੇ ਨਮਸਕਾਰ ਕੇ ਲਾਇਕ, ਸਰਵਾਧਾਰ ਸਰਵ ਰੂਪ ਸ਼ਕਤੀ ਵਾਲਾ ਰਕਾਰ ਅਖਰ ਵਾਲਾ ਜੋ ਰਾਮ ਤਿਸ ਕੋ ਮੈਂ ਨਮਸਕਾਰ ਕਰਤਾ ਹੂੰ ॥

= ਇਤਯੇਵੰ ਮਹਾਵਰਣੰ ਭਾਵਨਾਯ ਮਹੁਰ ਮੁਹੁ : ਚਤੁਰ

ਵਰਗਾ ਫਲੰ ਦਾਸਯੇ ਸਿੱਧ ਏਵ ਨ ਸੰਸਯ : ॥

ਟੀਕਾ:- ਇਸ ਪ੍ਰਕਾਰ ਬੜੇ ਵਰਦ ਵਾਲਾ ਜੋ ਵਾਹਿਗੁਰੂ ਨਾਮ ਹੈ, ਉਸ ਕੋ ਬਾਰੰਬਾਰ ਚਿੰਤਨ ਕਰਨੇ ਸੇ 1)ਧਰਮ 2) ਅਰਥ 3) ਕਾਮ 4) ਮੋਕਸ਼ ਇਨ ਚਾਰੋਂ ਫਲ ਕੀ ਸਿਧੀ ਹੋਤੀ ਹੈ, ਇਸ ਮੇਂ ਸੰਦੇਹ ਨਹੀਂ ॥ = ਚਾਰੋਂ ਅਖਰ ਏਕ ਕਰ ਵਾਹਿਗੁਰੂ ਜਪ ਮੰਤ੍ਰ ਜਪਾਵੈ॥

## 14. ਨਾਰਾਇਣ ਨਾਮ ਭੀ ਕਹਾ ਹੈ :-

ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥ ੧ ॥(ਪੰਨਾ ੯੬੭)

## 15. ਸਹੰਸਰ ਨਾਮ ਭੀ ਕਹੇ ਹੈਂ :-

ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ ॥ ਮਧੁਸੂਦਨ ਦਾਮੋਦਰ ਸੁਆਮੀ ॥(ਪੰਨਾ ੧੦੮੨)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 1082 ਤੋਂ ਹੋਰ ਭੀ ਨਾਮ ਵਾਚ ਲੈਣੇ।

ਜਿਵੇਂ ਸਮੁੰਦਰ ਮੇਂ ਬੇਅੰਤ ਬੇੜੀਆਂ ਹੋਤੀ ਹੈ, ਜਿਸ ਭੀ ਬੇੜੇ, ਬੇੜੀ ਵਿਚ ਬੈਠੇਗਾ, ਪਾਰ ਹੋ ਜਾਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਬੇਅੰਤ ਨਾਮ ਲਿਖੇ ਹੈਂ, ਜਿਸ ਨਾਮ ਨੂੰ ਅਧਿਕਾਰੀ ਸ਼ਰਧਾ ਨਾਲ ਜਪੇਗਾ ਔਰ ਹਿਰਦੇ ਮੇਂ ਧਾਰਣ ਕਰ ਲਵੇਗਾ, ਬੇੜਾ ਪਾਰ ਹੋ ਜਾਵੇਗਾ।

ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥(ਪੰਨਾ ੨੮੭)

ਉਤਮ ਵਾਸਤੇ ਨਾਮ ਯਾਨੇ ਨਿਰਗੁਣ ਦਾ ਗਿਆਨ, ਯਾਨੇ ਅਭੇਦ ਚਿੰਤਨ ਨਾਮ ਕਾ ਅਰਥ ਹੈ, ਮਧਮੋਂ ਵਾਸਤੇ ਧਿਆਨ ਯਾਨੇ ਪ੍ਰਤੀਕ ਉਪਾਸ਼ਨਾ ਅਰ ਅਹੰਗਰੇ ਧਿਆਨ ਯੇ ਤੀਨੋਂ ਧਿਆਨ ਨਾਮ ਕੇ ਅਰਥ ਹੈਂ।

ਕਨਿਸ਼ਟੋਂ ਵਾਸਤੇ ਸਿਮਰਨ ਯਾਨੇ ਰਸਨਾ ਕਾ ਜਾਪ ਹਿਰਦੇ ਜਪਨੀ ਔਰ ਅਜਪਾ ਜਾਪ ਹੈ। ਯੇ ਪਹਿਲੇ ਤੀਨੋਂ ਜਾਪ, ਨਾਮ ਕੇ ਅਰਥ ਹੈ ।ਦੋ ਪ੍ਰਕਾਰ ਕੀ ਭਗਤੀ ਪਰਾ ਯਾਨੇ ਅਨੰਨਯ ਭਗਤੀ ਨਿਰੰਤਰ ਇਕ ਰਸ ਉਸਕਾ ਏਕ ਗਿਆਨੀ ਹੀ ਅਧਿਕਾਰੀ ਹੋ ਸਕਦਾ ਹੈ। ਅਪਰਾ ਯਾਨੇ ਵਿਰਲ ਭਗਤੀ ਇਸ ਕਾ ਅਧਿਕਾਰੀ ਜਗਿਆਸੂ ਅਰਥਾਰਥੀ ਆਤੁਰ ਸਭੇ ਹੈ।

ਕਬੀਰ ਆਧੀ ਸਾਖ ਯਹ, ਕੋਟ ਗ੍ਰੰਥ ਜਾਨ ॥

ਨਾਮ ਸਤ ਜਗ ਝੂਠ ਹੈ, ਸੁਰਤ ਸ਼ਬਦ ਪਹਿਚਾਨ ॥

ਅਰਥ :- ਆਧੇ ਦੋਹੇ ਵਿਚ ਕਰੋੜੋਂ ਗਰੰਥੋਂ ਕਾ ਨਿਚੋੜ ਦੱਸਦੇ ਹੂਏ ਭਗਤੀ ਕਬੀਰ ਸਾਹਿਬ ਕਹਤੇ ਹੈਂ ਮਾਲਕ ਕਾ ਨਾਮ ਹੀ ਸਤ ਹੈ, ਸਭ ਸੰਸਾਰ ਮਿਥਿਆ ਔਰ ਅਸਤੁ ਹੈ। ਸੁਰਤ ਸ਼ਬਦ ਸੇ ਜੁਦਾ ਹੋ ਕਰ ਦੁਖੀ ਹੋ ਰਹੀ ਹੈ। ਜਬ ਤਕ ਸ਼ਬਦ ਨਹੀ ਪਹਿਚਾਨੇਗੀ, ਸ਼ਬਦ ਸੇ ਨਹੀਂ ਮਿਲੇਗੀ, ਤਬ ਤਕ ਸੱਚਾ ਸੁਖ ਤੇ ਸੱਚੀ ਸ਼ਾਂਤੀ ਨਹੀਂ ਮਿਲ ਸਕਦੀ। ਸ਼ਬਦ ਦੀ ਪਹਿਚਾਨ ਬਿਨਾਂ, ਦੁਨਿਆਈ ਪਦਾਰਥ ਅਸਤ ਨਜ਼ਰ ਨਹੀਂ ਆ ਸਕਦੇ।ਇਨ੍ਹਾਂ ਦਾ ਮੋਹ ਨਹੀਂ ਟੂਟ ਸਕਤਾ। ਸੁਰਤ ਕੇ ਸ਼ਬਦ ਮੇਂ ਸਮਾਨੇ ਸੇ ਯਹ ਭੇਦ ਖੁੱਲੇਗਾ। ਇਸੀ ਕੋ ਸੁਰਤ ਸ਼ਬਦ ਕਾ ਜੋਗ ਕਹਤੇ ਹੈਂ।

## 22.ਨਾਮ ਜਪਣ ਵਾਲਿਆਂ ਕਾ ਪ੍ਰਭੂ ਆਪ ਪਹਿਰੇਦਾਰ ਹੈ ।

ਫੌਜ ਵਿਚ ਮਹਾਰਾਜ ਬਾਬਾ ਕਰਮ ਸਿੰਘ ਸਾਹਿਬ ਜੀ ਹੋਤੀ ਮਰਦਾਨ ਵਾਲੇ ਡਿਊਟੀ ਸੇ ਵਿਹਲੇ ਹੋ ਕਰ ਆਤਮ ਚਿੰਤਨ ਕਰਿਆ ਕਰਤੇ ਥੇ। ਏਕ ਸਮੇ ਮੇਂ ਐਸਾ ਲੀਨ ਹੁਏ ਅਗਲੇ ਦਿਨ ਤੱਕ ਸਮਾਧੀ ਨਾ ਖੁੱਲੀ, ਨੌਕਰੀ ਮੇਂ ਹਾਜ਼ਰੀ ਨਾ ਦੇ ਸਕੇ। ਚੁਗਲ ਨੇ ਚੁਗਲੀ ਉਗਲੀ, ਪ੍ਰਭੂ ਨੇ ਆਪ ਸਮੇਂ ਸਿਰ ਹਾਜ਼ਰ ਹੋ ਕੇ ਬਾਬਾ ਜੀ ਦਾ ਸਰੂਪ ਧਾਰ ਕੇ ਪਹਿਰਾ ਦੀਆ। ਆਪ ਸਮਾਧੀ ਖੁਲ੍ਹਨੇ ਪਸ਼ਚਾਤ ਅਪਨੇ ਮਾਲਕ ਪਾਸ ਆਏ ਅਤੇ ਖਿਮਾ ਮੰਗੀ, ਸਾਹਿਬ ਨੇ ਕਿਹਾ ਕਰਮ ਸਿੰਘ ਖਿਮਾ ਕਾਹੇ ਕੀ, ਆਪ ਨੇ ਗੈਰ-ਹਾਜ਼ਰੀ ਕਾ ਸਮਾਚਾਰ ਬਤਾਇਆ, ਸਾਹਿਬ ਨੇ ਦੱਸਿਆ ਕਿ ਆਪ ਤਾਂ ਆਪਣਾ ਫਰਜ਼ ਨਿਭਾ ਕੇ ਗਏ ਹੋ, ਮਲੂਮ ਹੋ ਗਿਆ ਕਿ ਪ੍ਰਭੂ ਆਪ ਖਿਦਮਤ ਕਰ ਗਏ, ਨਾਮ ਕੱਟਣ ਲਈ ਕਿਹਾ, ਸਾਹਿਬ ਨਾ ਮੰਨਿਆ। ਆਪ ਨੇ ਕਹਾ ਮੇਰਾ ਨਾਮ ਆਪ ਕੀ ਲਿਖਤ ਮੇਂ ਨਹੀਂ ਹੈ, ਐਸਾ ਹੀ ਹੂਆ। ਸਾਹਿਬ ਨੇ ਲਾਲਚ ਭੀ ਦੀਆ, ਮਾਨੇਂ ਨਹੀਂ ਅਤੇ ਕਿਹਾ ਅਬ ਝੂਠੇ ਸਾਹਿਬ ਕੀ ਨੌਕਰੀ ਨਹੀਂ ਕਰੂੰਗਾ, ਸੱਚੇ ਸਾਹਿਬ ਕੀ ਨੌਕਰੀ ਕਰਾਂਗਾ, ਜਿਸ ਨੇ ਮੇਰੇ ਥਾਂ ਆਪ ਫੌਜੀ ਲਿਬਾਸ ਧਾਰ ਕੇ ਪਹਿਰਾ ਦੀਆ ਹੈ, ਸੋ ਨਾਮ ਜਪਣ ਵਾਲਿਆਂ ਦੀ ਆਪ ਹੀ ਲਾਜ ਰੱਖਦਾ ਹੈ।

**ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥**

**ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥(ਪੰਨਾ ੬੩੭)**

## 23.ਗੁਰਸਿੱਖ ਦੀ ਨਿੱਤ ਕਿਰਿਆ

ਅੰਮ੍ਰਿਤ ਵੇਲੇ ਤਿੰਨ ਵਜੇ ਜਾਂ ਚਾਰ ਵਜੇ ਜਾਗ ਕਰ, ਸੌਚ ਕਿਰਿਆ ਕਰਕੇ ਦਾਤਣ ਕਰੇ, ਦਾਤਣ ਕਿੱਕਰ ਜਾਂ ਹੋਰ ਅਨੁਕੂਲ ਬਿਰਛ ਕੀ, ਸਵਾ ਗਿੱਠ ਲੰਬੀ ਹੋਵੇ, ਰੋਜ਼ਾਨਾ ਕਰਨੀ, ਕੁਰਲਾ ਕਰਕੇ, ਇਸ਼ਨਾਨ ਸਹਿਤ ਕੇਸੀ ਜਾਂ ਮੌਕੇ ਮੁਤਾਬਿਕ ਨਿਰਾ ਇਸ਼ਨਾਨ ਹੀ ਕਰੇ। ਇਸ਼ਨਾਨ ਸਮੇਂ :-

**੧. ਰਾਮਦਾਸ ਸਰੋਵਰਿ ਨਾਤੇ ॥ (੬੨੫)**

**੨. ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ ( ਪੰਨਾ ੩੦੫)**

**੩. ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥ ( ਪੰਨਾ ੬੧੧)**

**੪. ਗੁਰ ਕਾ ਸਬਦੁ ਰਖਵਾਰੇ ॥ ( ਪੰਨਾ ੬੨੬)**

**੫. ਊਠਤ ਸੁਖੀਆ ਬੈਠਤ ਸੁਖੀਆ ॥ ( ਪੰਨਾ ੧੧੩੬)**

ਇਹ ਸ਼ਬਦ ਪੜ੍ਹ ਕੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਸੰਪੂਰਨ ਕਰੇ, ਪੂਰੀ ਸ਼ੁਧੀ ਨਾਲ ਪਾਠ ਪੜ੍ਹਨਾਂ।

ਫੇਰ ਭੂਮੀ ਆਸਣ ਕਰਕੇ ਭਜਨ ਕਰਨਾ।

**ਆਸਣ ਵਿਧੀ :-** ਨੀਚੇ ਸਾਦਾ ਬਸਤਰ ਵਿਛਾ ਕੇ ਉਪਰ ਕੰਬਲ, ਹੋ ਸਕੇ ਤਾਂ ਸ਼ੇਰ-ਸ਼ਾਲਾ ਜਾਂ ਮ੍ਰਿਗ ਸ਼ਾਲਾ ਬਿਛਾ ਲੈਣੀ, ਉਪਰ ਸਫੈਦ ਰੰਗ ਦਾ ਬਸਤਰ ਬਿਛਾ ਲੈਣਾਂ, ਨਹੀਂ ਤਾਂ ਉਨੀ ਬਸਤਰ ਉਪਰ ਸਫੈਦ ਸੂਤੀ ਬਸਤਰ ਹੀ ਕਾਫੀ ਹੈ। ਇਕ ਤਾਂ ਸਧਾਰਣ ਤੌਰ ਦਾ ਜਾਪ ਹੈ, ਜੇ ਵਿਸ਼ੇਸ਼ ਤੌਰ ਤੇ ਕਰਨਾ ਹੋਵੇ ਤਾਂ ਜੋਤ ਗੋਕੇ ਘਿਉ ਦੀ, ਨਹੀ ਤਾਂ ਮਾਝੇ ਘੀ ਦੀ ਬਾਲ ਲਵੇ, ਜਲ ਹਮੇਸ਼ਾ ਪਾਸ ਰੱਖੇ, ਧੂਪ ਸਮੱਗ੍ਰੀ ਦਾ ਵਰਤੇ, ਕੋਇਲੇ ਬੇਰੀ ਦੀ ਲੱਕੜ ਜਾਂ ਪਲਾਸ(ਢਕ) ਦੀ ਲੱਕੜ ਦੇ ਵਰਤੇ, ਅੱਗੇ ਸਮੇਂ ਅਨੁਸਾਰ ਵਿਚਾਰ ਲੈਣੀ।

## 24.ਸਮੱਗ੍ਰੀ ਦੇ ਧੂਪ ਦਾ ਨੁਕਸਾ

ਧੂਪ ਗੰਢੀ, ਚਾਰੇ ਮੇਵੇ, ਦੋਨੋ ਚੰਦਨ, ਦੋਨੋ ਤਿਲ, ਦੋਨੋ ਲੈਚੀਆਂ, ਦੋਨੋ ਜੌਂ, ਦੋਨੋਂ ਸਪਾਰੀਆਂ, ਖਸ, ਚਬ, ਧੂਪ ਲਕੜੀ, ਤੁਲਸੀ ਪੱਤ੍ਰ, ਤਜ ਪੱਤ੍ਰ, ਭੋਜ ਪੱਤ੍ਰ, ਚਾਮੌਤੀਆਂ, ਲੌਂਗ, ਨੇਤ੍ਰ ਬਾਲਾ, ਸੁਗੰਧ ਬਾਲਾ, ਕੇਸਰ ਹੋ ਸਕੇ ਤਾਂ ਥੋੜੀ ਕਸਤੂਰੀ ਭੀ ਮਿਲਾ ਦੇਵੋ। ਮੁਸਕਪੂਰ, ਛੜ, ਮੁਥਰਾਂ, ਛਲ ਛਲੀਰਾ, ਪਾਨੜੀ, ਅਗਰ ਤਗਰ, ਸਭ ਕੁਟ ਪੀਸ ਕੇ ਮਿਲਾ ਲਵੋ, ਘਿਉ ਖੰਡ ਅੰਦਾਜੇ ਨਾਲ ਮਿਲਾ ਲੈਣੀ। ਆਸਣ ਪਰ ਬੈਠਣ ਲੱਗਿਆਂ ਸਾਰੀ ਸਮਗ੍ਰੀ ਤਿਆਰ ਕਰ ਲੈਣੀ। ਪੂਰਬ ਵੱਲ ਮੁੱਖ ਕਰਕੇ ਜਾਂ ਧਰੂਅ ਵਾਲੇ ਪਾਸੇ ਬੈਠ ਕਰ ਭਜਨ ਸ਼ੁਰੂ ਕਰਨਾ, ਪ੍ਰਾਰੰਭਤਾ ਦੀ ਅਰਦਾਸ ਕਰਨੀ, ਹੇ ਸਤਿਗੁਰੂ ਜੀ ਬਿਘਨਾਂ ਦੀ ਨਵਿਰਤੀ ਕਰੋ, ਫੇਰ ਆਸਣ ਦਾ ਜਾਪ ਕਰਨਾ:-

੧. ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ( ਪੰਨਾ ੨੦੧)

੨. ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ (ਪੰਨਾ ੯੧)

੩. ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ (ਪੰਨਾ ੮੧੯)

ਸ਼ਬਦ ਪੜ੍ਹ ਕਰ ਪਾਠ ਪ੍ਰਾਰੰਭ ਕਰਨਾ।

ਨੋਟ :- ਮੰਤਰ ਪੜ੍ਹ ਕੇ ਹੋਮ ਕਰਨ ਵੇਲੇ ਸਿਧੀ ਤਲੀ ਧੂਪ ਪਾਉਣਾਂ, ਪੁੱਠੀ ਤਲੀ ਕਰਕੇ ਨਹੀਂ ਪਾਉਣਾਂ ।

## 25.ਆਸਣ

ਆਸਣ ਚੌਰਾਸੀ ਪ੍ਰਕਾਰ ਦੇ ਹਨ, ਪਰ ਇਨ੍ਹਾਂ ਵਿਚੋਂ ਦੋ ਆਸਣ ਪ੍ਰਧਾਨ ਹਨ। ਪਦਮ ਤੇ ਸਿਧ ਆਸਣ। ਪਦਮ ਆਸਣ ਜਤੀ ਪੁਰਸ਼ਾਂ ਕਾ ਹੈ, ਸਿਧ ਆਸਣ ਇਸਤ੍ਰੀ, ਮਰਦ, ਬਾਲਕ, ਜਵਾਨ ਸਭ ਲਈ ਸੁਗਮ ਹੈ, ਖੱਬੀ ਲੱਤ ਉਪਰ ਸੱਜੀ ਲੱਤ ਰਖ ਕਰ ਬੈਠਣਾਂ ਭਾਵ ਖੱਬੀ ਲੱਤ ਕੀ ਪਿੰਨੀ ਉਪਰ ਸੱਜਾ ਚਰਨ ਧਰ ਕਰ ਬੈਠਣਾਂ। ਨਿਰਣੇ ਲਈ ਕਿਸੇ ਮਹਾਤਮਾਂ ਤੋਂ ਪੁੱਛ ਲੈਣਾਂ।

## 26. ਜਾਪ

32 ਮਾਲਾ 108 ਮਣਕਿਆਂ ਵਾਲੀਆਂ ਰੋਜ ਕੀਤੀਆਂ ਜਾਣ, 40 ਦਿਨ ਮੇਂ ਸਵਾ ਲੱਖ ਪਾਠ ਹੋ ਜਾਤਾ ਹੈ। ਇਸ ਪ੍ਰਕਾਰ ਪੰਜ ਚਾਲੀਸੇ ਕੀਤੇ ਜਾਣ, ਬੜੀ ਚੰਗੀ ਗੱਲ ਹੈ। ਇਸ ਵਿਚ ਭੋਜਨ ਇਕ ਵੇਲੇ ਖਾਣਾਂ, ਦੋ ਵੇਲੇ ਜਲ ਪਾਣੀ ਰੁੱਤ ਅਨੁਸਾਰ, ਕਬਜ਼ ਤੋਂ ਸਰਨਾ ਪਤੀ ਵਰਤਣੀ, ਕਿਸੇ ਦੀ ਮੱਥੇ ਨਹੀ ਲੱਗਣਾਂ, ਅੰਦਰ ਗੁਪਤ ਰਹਿ ਕਰ ਇਕਾਂਤ ਦੇਸ਼ ਮੇਂ ਭਜਨ ਕਰਨਾ, ਮੌਨ ਧਾਰਨਾਂ, ਸਦ ਗ੍ਰੰਥਾਂ ਦਾ ਪੜ੍ਹਨਾਂ, ਨੀਂਦ ਭੁੱਖ ਤੇ ਕਾਬੂ ਪਾਉਣਾਂ, ਬ੍ਰਹਮਚਰਜ ਧਾਰਨ ਕਰਨਾ, ਜੰਗਲ ਪਾਣੀ ਤੋਂ ਬਾਅਦ ਇਸ਼ਨਾਨ ਬਸਤ੍ਰ ਬਦਲ ਕੇ ਸਾਧਨ ਵਿਚ ਜੁੱਟਣਾਂ, 3 ਘਟੇ 39 ਮਿੰਟ ਦੀ ਇੱਕ ਸਮਾਧੀ ਹੈ।

ਨੋਟ :- ਸਰਨਾ ਪਤੀ 3 ਮਾਸ਼ੇ ਤੋਂ ਅੱਧਾ ਤੋਲਾ ਤੀਕ, ਦੂਧ ਗਰਮ ਸਾਥ ਰਾਤ ਕੋ ਸੋਤੇ ਵਕਤ ਵਰਤੇ। ਕਬਜ਼ ਕਾ ਰੋਗ ਕਦੇ ਭੀ ਨਾ ਹੋਣ ਦੇਵੇ।

ਬਿਬੇਕ ਬੈਰਾਗ ਅਵਸਥਾ ਨੂੰ ਧਾਰਨਾ, ਸਦਾ ਹੀ ਮਨ ਬਾਣੀ ਸਰੀਰ ਕਰਕੇ ਸਵੱਛ ਰਹਿਣਾ, ਹੋਣ ਵਾਲੇ ਚਮਤਕਾਰ ਨੂੰ ਜਰਨਾਂ ਅਤੇ ਕਿਸੇ ਪਾਸ ਨਾ ਕਹਿਣਾਂ, ਵਰ ਸ੍ਰਾਪ ਤੋਂ ਰਹਿਤ ਹੋਣਾਂ, ਦੂਸਰਾ ਜੋ ਲੋਗ ਐਸਾ ਨਿਯਮ ਨਹੀ ਕਰ ਸਕਦੇ, ਉਹ ਖੁੱਲ੍ਹਾ ਹੀ ਆਸਣ ਲਾ ਕੇ ਸਾਮਗਰੀ ਤੋਂ ਬਿਨਾਂ ਵੀ ਜਾਪ ਕਰ ਸਕਦੇ ਹਨ। ਇਕੱਲੀ ਰੋਟੀ ਵੀ ਭੁੱਖ ਮਿਟਾ ਦੇਤੀ ਹੈ, ਪਰ ਜਿਤਨੇ ਪਦਾਰਥ ਮਿਲਤੇ ਜਾਏਂਗੇ, ਰਸ ਸੁਆਦ ਵਧਦਾ ਜਾਏਗਾ। ਇਸੇ ਤਰ੍ਹਾਂ ਨਾਮ ਤੋਂ ਬਿਨਾਂ ਸਭ ਸਾਧਨ ਸਿਫਰ ਹਨ, ਪਰ ਜਿਵੇਂ ਜਿਵੇਂ ਨਾਮ ਨਾਲ ਮਿਲਦੇ ਜਾਣਗੇ, ਕੀਮਤ ਵਧਦੀ ਜਾਏਗੀ। ਜਾਪ ਵੇਲੇ ੴ ਤੋਂ ਗੁਰਪ੍ਰਸਾਦਿ ਤੀਕ ਮੂਲ ਮੰਤਰ ਪੜ੍ਹਨਾ, ਇਥੋਂ ਤੀਕ 36 ਅੱਖਰ ਹਨ, ਜੇ ਕੋਈ "ਹੋਸੀ ਭੀ ਸਚੁ॥" ਤੱਕ ਪੜ੍ਹੇ ਤਾਂ ਕੋਈ ਹਰਜ਼ ਨਹੀਂ, ਮਿਸ਼ਰੀ ਹਰ ਪਾਸੇ ਤੋਂ ਮਿੱਠੀ ਹੁੰਦੀ ਹੈ। ਐਸੇ ਨਾਮ ਦਾ ਸਵਾਦ ਹੈ। ਗੁਰਪ੍ਰਸਾਦਿ ਤੱਕ ਨੰਗੀ ਤਲਵਾਰ ਹੈ, ਆਦਿ ਸਚੁ ਤੋਂ ਹੋਸੀ ਭੀ ਸਚੁ ਤੱਕ ਇਸ ਦਾ ਕਵਚ ਮਿਆਨ ਹੈ, ਨੰਗੀ ਤਲਵਾਰ ਲੈ ਕੇ ਸੂਰਮਾ ਹੀ ਘੁੰਮ ਸਕਦਾ ਹੈ। ਮਿਆਨ ਨਾਲ ਬਾਲਕ, ਅਨਜਾਣ ਭੀ ਘੁੰਮ ਸਕਦਾ ਹੈ। ਗੁਰ ਪ੍ਰਸਾਦਿ ਤੱਕ ਬ੍ਰਹਮ ਦਾ ਪੂਰਨ ਤੇਜ਼ ਹੈ, ਜਾਪ ਵੇਲੇ ਹਰੇਕ ਜਰ ਨਹੀ ਸਕਦਾ, ਹੋਸੀ ਭੀ ਸਚੁ ਤੱਕ ਕਰਨ ਨਾਲ ਅਗਿਆਨੀ ਨੂੰ ਸੁੱਖ ਹੈ।

ਕੋਈ ਬਿਘਨ ਨਹੀਂ ਭਾਸਦਾ, ਉਂਝ ਗੁਰਪ੍ਰਸਾਦਿ ਵਾਲਾ ਤੇਜ਼ ਜਰ ਲਿਆ ਜਾਵੇ ਤਾਂ ਵਧੇਰੇ ਸੂਰਬੀਰਤਾ ਹੈ, ਕਿਉਂਕਿ ਦੁਸ਼ਮਣ ਨਾਲ ਜੂਝਣ ਸਮੇਂ ਤਾਂ ਨੰਗੀ ਤਲਵਾਰ ਹੀ ਕਾਰਜ ਕਰੇਗੀ। ਉਂਝ ਮਹਾਤਮਾ ਲੋਕ ਗੁਰਪ੍ਰਸਾਦਿ ਤੀਕ ਹੀ ਜਾਪ ਕਰਦੇ ਕਰਵਾਂਦੇ ਹਨ ਰਹੋ ਵੀਚਾਰ। ਜੇ ਵਾਹਿਗੁਰੂ ਮੰਤਰ ਦਾ ਜਾਪ ਕਰਨਾ ਹੋਵੇ ਤਾਂ ਸਵਾਸ ਦੇ ਬਾਹਰ ਕੱਢਦਿਆਂ (ਵਾਹ) ਸ਼ਬਦ ਕਹਿਣਾਂ ਅਤੇ ਅੰਦਰ ਸ੍ਵਾਸ ਖਿਚਦਿਆਂ (ਗੁਰੂ) ਸ਼ਬਦ ਕਹਿਣਾਂ, ਇਹ ਸਵਾਸਾਂ ਦਾ ਭਜਨ ਹੈ। ਇਹ ਜੁਗਤੀਆਂ ਸਿਆਣਿਆਂ ਤੋਂ ਸਮਝਣ ਗੋਚਰ ਹਨ।ਇਸ ਲਈ ਇਨ੍ਹਾਂ ਦਾ ਲਿਖਣਾਂ ਪੂਰਨ ਸਫਲਤਾ ਨਹੀਂ ਬਖਸ਼ਦਾ।

**ਧਿਆਨ :-** ਤ੍ਰਿਕੁਟੀ ਵਿਚ ਜਾਂ ਨੱਕ ਦੀ ਕੂੰਬਲੀ ਤੇ ਕਰਨਾ, ਥੋੜੀ ਦੇਰ ਬਾਅਦ ਇਕਾਗ੍ਰਤਾ ਹੋਣ ਲੱਗੇਗੀ। ਨੱਕ ਵਿਚੋਂ ਵਾਸ਼ਨਾ ਆਉਣ ਲੱਗੇਗੀ। ਜ਼ਬਾਨ ਵਿਚੋਂ ਮਿੱਠਾ ਮਿੱਠਾ ਸਵਾਦ ਆਵੇਗਾ। ਸਿਮਰਨ ਦੁਆਰਾ ਸੰਚੇ ਕੀਤੇ ਧਨ ਦਾ ਨਾਮ ਜੋਗ ਹੈ। ਇਹ ਫਰਜ਼ ਸਾਧਕ ਦਾ ਹੈ, ਰੱਖਿਆ ਕਰਨੀ ਆਤਮਾ ਧਨ ਦੀ, ਇਸ ਨੂੰ (ਕਸ਼ੇਮ) ਜਾਂ ਖੇਮ ਕਹਤੇ ਹੈਂ। ਇਹ ਕਾਰਜ ਪ੍ਰਭੂ ਦਾ ਹੈ। ਅਰਦਾਸ ਕਰਨੀ ਹੈ ਕਿ ਹੇ ਪ੍ਰਮਾਤਮਾ ਮੇਰੇ ਬਿਘਨਾਂ ਦੀ ਨਵਿਰਤੀ ਕਰਕੇ ਨਾਮ ਰੂਪੀ ਧਨ ਦੀ ਰੱਖਿਆ ਕਰੋ ਅਤੇ ਸਫਲਤਾ ਬਖਸ਼ੋ, ਵਿਕਾਰਾਂ ਤੋਂ ਮਨ ਬੁੱਧੀ ਨੂੰ ਰਹਿਤ ਕਰੋ।

ਚਾਲੀਸੇ ਦੇ ਆਦਿ ਮੱਧ ਅੰਤ ਵਿਚ ਦੇਸੀ ਘਿਉ ਦੀਆਂ ਤੀਨ ਦੇਗਾਂ ਦੇਣੀਆਂ। ਤਿੰਨ ਪਾਉ ਘਿਉ ਮੁਤਾਬਿਕ ਰਸਦ ਅਨੁਸਾਰ ਦੇਗ ਕਰਨੀ, ਪਹਿਲੇ ਸ਼ੁਰੂ ਕਰਨ ਵੇਲੇ, ਮੱਧ ਦੇ ਅੰਤ ਅਤੇ ਸਮਾਪਤੀ ਤੋਂ ਬਾਅਦ ਸਮੁੱਚੀ ਅਰਦਾਸ ਤੇ ਹੋ ਸਕੇ, ਸਾਧ ਸੰਗਤ ਦੁਆਰਾ ਬਾਣੀ ਦਾ ਪ੍ਰਕਾਸ਼ ਕਰਕੇ ਲੰਗਰ ਦੀਵਾਨ ਸਜਾਉਣਾਂ, ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੋਜ਼ਾਨਾ ਕਰਨਾ, ਨਾ ਹੋ ਸਕੇ ਤਾਂ ਮਨ ਵਿਚ ਹੀ ਬਾਣੀ ਦਾ ਧਿਆਨ ਕਰਨਾ। ਜੇ ਵਾਹਿਗੁਰੂ ਸ਼ਬਦ ਦਾ ਅਭਿਆਸ ਸਮਗ੍ਰੀ ਦੁਆਰਾ ਕਰਨਾ ਹੋਵੇ ਤਾਂ ਦਿਨ ਵਿਚ ਤਿੰਨ ਵਾਰ 6 ਹਜ਼ਾਰ ਹਰ ਵਾਰੀ ਜਾਪ ਕਰਨਾ, ਅੰਮ੍ਰਿਤਧਾਰੀ ਲਈ ਪੰਜ ਬਾਣੀਆਂ ਅੰਮ੍ਰਿਤ ਵੇਲੇ, ਪੰਜਾਂ ਕਕਾਰਾਂ ਦੀ ਰਹਿਤ ਵਿਚ ਦ੍ਰਿੜ, 4 ਬੱਜ਼ਰ ਕੁਰਿਹਤਾਂ, ਨਿੰਦਾ ਚੁਗਲੀ ਤੋਂ ਪ੍ਰਹੇਜ਼, ਸ਼ਾਮ ਨੂੰ ਰਹਿਰਾਸ ਸਾਹਿਬ, ਆਰਤੀ, ਕੀਰਤਨ ਸੋਹਿਲੇ ਜੀ ਦਾ ਪਾਠ ਕਰਕੇ ਬਿਰਾਜਣਾਂ। ਮੱਸਿਆ, ਪੁੰਨਿਆ, ਸੰਗਰਾਂਦ ਦੇਗ ਕਰਵਾਉਣੀ, ਗਰੀਬ ਦੀ ਭੇਂਟ ਸ਼ਰਧਾ ਹੈ। ਸਰੀਰ ਦੁਆਰਾ ਝਾੜੂ ਬਹਾਰੂ, ਲੰਗਰ ਦੀ ਸੇਵਾ ਕਰੇ। ਮਾਨਸਿਕ ਤਰੱਕੀ ਲਈ ਅਪਾਹਜਾਂ, ਲੰਗੜਿਆਂ, ਲੂਲਿਆਂ ਨੂੰ ਦਾਨ ਦੇ ਕੇ ਸੰਗਤ ਦੀ ਸੇਵਾ ਤੋਂ ਆਸ਼ੀਰਵਾਦ ਪ੍ਰਾਪਤ ਕਰੇ।

ਨੋਟ:- ਤੀਨ ਵਾਰੀ 6-6 ਹਜ਼ਾਰ ਵਾਹਿਗੁਰੂ ਮੰਤਰ ਜਪੀਏ ਤਾਂ ਸਾਰਾ ਜਾਪ 18000 ਵਾਰੀ ਹੋ ਜਾਂਦਾ ਹੈ। ਸਾਲ ਵਿਚ ਦੋ ਅਖੰਡ ਪਾਠ ਜਾਂ ਸਹਿਜ ਪਾਠ ਗ੍ਰਹਿ ਵਿਖੇ ਕਰਵਾ ਕੇ ਕੀਰਤਨ ਕਥਾ ਕਰਵਾਏ। ਦਸਵੰਧ ਕਿਰਤ ਦਾ ਕੱਢੇ, 24 ਘੰਟਿਆਂ ਵਿਚੋਂ 2 ½ (ਢਾਈ ਘੰਟੇ) ਗੁਰੂ ਦਰਬਾਰ ਵਿਚ ਕਥਾ ਕੀਰਤਨ ਸਿਮਰਨ ਵਿਚ ਬਿਤਾਵੇ, ਇਹ ਸਮੇਂ ਦਾ ਦਸਵੰਧ ਹੈ। ਗੁਰਧਾਮਾਂ ਦੀ ਯਾਤਰਾ ਸਾਲ ਛੇ ਮਹੀਨੇ ਬਾਅਦ, ਮਹੀਨੇ ਵਿਚ ਇਕ ਵਾਰ ਜਰੂਰ ਕਰੇ। ਦੋਨੋ ਵੇਲੇ ਕੰਘਾ ਕਰਕੇ ਦਸਤਾਰ ਪੇਚ ਖੋਲ੍ਹ ਕੇ ਸਜਾਏ। ਸ਼ਰਾਬ, ਮਾਸ ਤਮਾਮ ਨਸ਼ਿਆਂ, ਪਰ ਇਸਤ੍ਰੀ, ਪਰਾਇਆ ਧਨ ਵਿਖ ਸਮਝ ਕੇ ਤਿਆਗ ਦੇਵੇ। ਇਹ ਸਭ ਨਾਮ ਉਦਯੋਗੀ ਬਾਤਾਂ ਹਨ। ਕਿਸੇ ਮਤ ਮਤਾਂਤਰ ਦੇ ਝਗੜੇ ਵਿਚ ਨਾ ਪਵੇ। ਆਪਣੇ ਦਾ ਮੰਡਨ ਕਰਨਾ, ਦੂਸਰੇ ਦਾ ਖੰਡਨ ਕਰਨਾਂ, ਦੋਨੋ ਪੱਖਾਂ ਦੀ ਨਿੰਦਾ ਉਸਤਤਿ ਤੋਂ ਰਹਿਤ ਹੋ ਕੇ ਪ੍ਰਭੂ ਅਨੁਰਾਗੀ ਬਣਕੇ ਨਾਮ ਰਸ ਦਾ ਪਾਠ ਕਰੇ। ਜੇ ਵਿਰਤੀ ਜਿਆਦਾ ਚੰਚਲ ਹੋਵੇ ਤਾਂ ਸ੍ਰੀ ਜਪੁਜੀ ਸਾਹਿਬ ਜਾਂ ਸੁਖਮਨੀ ਸਾਹਿਬ ਦੇ ਵਧੇਰੇ ਪਾਠ ਕਰੇ। 25 ਜਪੁਜੀ ਸਾਹਿਬ ਜੀ ਦੇ ਜਾਂ ਪੰਜ ਸੁਖਮਨੀ ਸਾਹਿਬ ਜੀ ਦੇ ਪਾਠ ਕਰੇ, ਪੁਰਾਣੇ ਗੁਰਸਿਖ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਕਰਿਆ ਕਰਦੇ ਸਨ। ਕਈ ਅੱਜ ਵੀ ਜਿਨ੍ਹਾਂ ਤੇ ਸਤਿਗੁਰਾਂ ਦੀ ਕਿਰਪਾ ਹੈ, ਕਰਦੇ ਹਨ, 125 ਵੀ ਰੋਜ਼ਾਨਾ ਕਰਨ ਵਾਲੇ

ਪ੍ਰੇਮੀ ਮਿਲਦੇ ਹਨ, 75 ਜਾਂ 50 ਜਾਂ 25 ਵਾਲੇ ਗੁਰਸਿੱਖਾਂ ਦੇ ਦਰਸ਼ਨ ਵੀ ਕਦੇ ਕਦੇ ਹੁੰਦੇ ਹਨ। 'ਸੁਣਤੇ ਪੁਨੀਤ ਕਹਤੇ ਪਵਿਤੁ' ਹਨ, ਵਾਟ ਮੁਕਾਇਆਂ ਮੁੱਕਣੀ ਹੈ, ਚਾਹੇ ਪੈਦਲ, ਚਾਹੇ ਸਵਾਰੀ ਰਾਹੀਂ, ਚਾਹੇ ਉੱਡ ਕੇ ਮੁਕਾ ਲਵੋ। ਜਿਤਨਾ ਵਧੇਰੇ ਜਾਪ ਕਰੋਗੇ, ਉਤਨਾਂ ਪ੍ਰਭੂ ਦਾ ਪਿਆਰ ਵਧੇਗਾ ਅਤੇ ਨੇੜੇ ਹੁੰਦੇ ਜਾਵੋਗੇ, ਸਿਮਰਨ ਜਾਪ ਤੋ ਬਿਨਾਂ ਜੋ ਅਨੰਦ ਹੈ, ਉਹ ਪ੍ਰਪੱਕ ਨਹੀਂ ਰਹਿੰਦਾ, ਕੁਝ ਸਮੇਂ ਬਾਅਦ ਖੀਣ (ਨਸ਼ਟ) ਹੋ ਜਾਂਦਾ ਹੈ। ਜਿਤਨਾਂ ਸਿਮਰਨ ਤੋਂ ਅਨੰਦ ਪੈਦਾ ਹੁੰਦਾ ਹੈ, ਮਿਹਨਤ ਨਾਲ ਮਿਲਦਾ ਹੈ ਤੇ ਨਸ਼ਟ ਨਹੀਂ ਹੁੰਦਾ, ਪ੍ਰਭੂ ਪ੍ਰਾਪਤੀ ਦੇ ਦੋਨੋਂ ਰਸਤੇ ਨੇ ਜਾਂ ਉਸ ਦੀ ਸੇਵਾ ਕਰਕੇ ਬਾਪੂ ਦੀ ਜਾਇਦਾਦ ਦੇ ਵਾਰਸ ਬਣ ਜਾਉ ਜਾਂ ਆਪ ਮਿਹਨਤ ਕਰੋ ਪ੍ਰਭੂ ਫਲ ਦੇਵੇਗਾ। ਸੇਵਾ ਸਿਮਰਨ ਅਭੇਦ ਰੂਪ ਹਨ। ਸੇਵਾ ਵਾਲਾ ਹੀ ਸਿਮਰਨ ਕਰ ਸਕਦਾ ਹੈ ਅਤੇ ਸਿਮਰਨ ਵਾਲੇ ਦੇ ਮਨ ਵਿਚ ਹੀ ਸੇਵਾ ਭਾਵ ਜਾਗ੍ਰਤ ਹੁੰਦਾ ਹੈ।

## ਜਾਪ

1. ਉਚੀ ਸ੍ਵਰ ਵਿਚ ਬੋਲ ਕੇ

2. ਜਪ: ਗੁਪਤ ਰੂਪ ਵਿਚ

3. ਭਜਨ: ਬਾਰ ਬਾਰ ਮੰਤਰ ਦਾ ਉਚਾਰਨ

4. ਸਿਮਰਨ: ਯਾਦ ਵਿਚ ਬੈਠਣਾਂ ਬਿਸਮਾਦ ਦੀ ਅਵਸਥਾ

5. ਅਭਿਆਸ: ਸ਼ਬਦ ਸੁਰਤ ਦਾ ਚਿੰਤਨ ਸਵਾਸਾਂ ਦੁਆਰਾ ਸਿਮਰਨ ਬਾਰ ਬਾਰ ਕਰਨਾ

6. ਅਜਪਾ ਜਾਪ: ਜਪੇ ਤੋਂ ਬਿਨਾ ਜਾਪ ਦਾ ਹੋਣਾਂ ਸੁਤੇ ਸਿਧ ਅਭਿਆਸ ਦੀ ਅਵਸਥਾ ਪ੍ਰਾਪਤ ਹੋ ਜਾਣ ਤੋਂ ਮੰਤਰ ਦਾ ਆਪਣੇ ਆਪ ਉਚਾਰਣ ਹੋਣਾਂ। ਅਭਿਆਸ ਦਾ ਅਰਥ ਹੈ ਅਭਿ (ਹਿਰਦਾ) ਆਸ (ਇੱਛਾ) ਪ੍ਰਭੂ ਮਿਲਾਪ ਦੀ ਇੱਛਾ ਦੀ ਹਰ ਵੇਲੇ ਤਾਂਘ, ਜੋ ਸਿਮਰਨ ਵਿਚ ਹਰ ਵੇਲੇ ਜੋੜੀ ਰੱਖਦੀ ਹੈ। ਅਭਿਆਸ ਕਹਲਾਵੇ ਹੈਂ। ਅਜਪਾ ਜਾਪ ਅਭਿਆਸ ਦੀ ਹੀ ਨਿਸਚਲ ਅਵਸਥਾ ਜਦੋਂ ਸਵਾਸਾਂ ਤੇ ਕਾਬੂ ਪੈ ਜਾਵੇ ਤਾਂ ਹੁੰਦੀ ਹੈ।

7. ਰੋਮ ਰੋਮ ਦਾ ਜਾਪ :- ਬਿਆਪਕ ਪ੍ਰਭੂ ਵਿਚ ਸਮਾਈ ਹੋ ਜਾਣਾ ਭਾਵ ਆਤਮ ਅਨੰਦ ਦੀ ਅਵਸਥਾ ਦਾ ਗਿਆਨ ਹੋਣਾਂ ਹੀ ਰੋਮ ਰੋਮ ਦਾ ਸਿਮਰਨ ਹੈ। ਇਥੇ ਮਨ ਵਾਚਾ ਸਰੀਰ ਤੋਂ ਉਪਰ ਉੱਠ ਕੇ ਪ੍ਰਭੂ ਦੇ ਨੂਰ ਵਿਚ ਆਤਮਾ ਅਭੇਦ ਹੋ ਜਾਂਦੀ ਹੈ। ਜਿਥੇ ਉਹ ਗਿਆਨੀ ਬੈਠਦਾ ਹੈ, ਧਰਤੀ ਬਨਾਸਪਤੀ ਸਭ ਜੰਤੂ ਵੀ ਉਸ ਦੀ ਛੋਹ ਨਾਲ ਨਾਮ ਜਪਣ ਲੱਗ ਪੈਂਦੇ ਹਨ।

ਜਹਾ ਬੋਲਿ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥

ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥ ੨ ॥(ਪੰਨਾ ੩੪੦)

ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥ ੨ ॥(ਪੰਨਾ ੨੩੬)

ਨਾਮ ਤੁਲਿ ਕਛੁ ਅਵਰੁ ਨ ਹੋਇ ॥ (ਪੰਨਾ ੨੬੫)

ਹੋਰ ਕਿਹੜੀ ਵਸਤੂ ਹੈ ਜੋ ਨਾਮ ਸਮਾਨ ਹੈ ? ਕੋਈ ਭੀ ਨਹੀਂ। ਨਾਮ ਦੀ ਕਮਾਈ ਕਰਦਾ ਕਰਦਾ ਨਾਮੀ ਦਾ ਸਰੂਪ ਹੋ ਕੇ ਉਸ ਵਿਚ ਲੀਨ ਹੋ ਜਾਂਦਾ ਹੈ। ਜਿਵੇਂ ਲੂਣ ਦੀ ਡਲੀ ਸਮੁੰਦਰ ਦਾ ਅੰਤ ਲੈਣ ਗਈ, ਜਲ ਵਿਚ ਮਿਲਕੇ ਜਲ ਦਾ ਹੀ ਰੂਪ ਹੋ ਗਈ, ਕੌਣ ਦੱਸੇ ਸਮੁੰਦਰ ਕਿਤਨਾ ਡੂੰਘਾ ਹੈ। ਇਹੋ ਹੀ ਅਵਸਥਾ ਪ੍ਰਭੂ ਪਿਆਰਿਆਂ ਦੀ ਹੈ। ਉਸ ਵਿਚ ਮਿਲ ਕੇ ਉਸ ਦਾ ਰੂਪ ਹੋ ਜਾਂਦੇ ਹਨ।

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥

ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥ ੨੦੪ ॥(ਪੰਨਾ ੧੩੭੫)

ਹੁਣ ਕੌਣ ਦੱਸੇ , ਕੌਣ ਬੋਲੇ, ਕੌਣ ਵੀਚਾਰਾਂ ਕਰੇ, ਖਮੋਸ਼ੀ ਦੀ ਅਵਸਥਾ ਪ੍ਰਾਪਤ ਹੋ ਗਈ ਹੈ।

ਕਹੁ ਕਬੀਰ ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥ ੪ ॥ ੧ ॥(ਪੰਨਾ ੮੭੦)

ਐਸੀ ਅਲਬੇਲੀ ਆਤਮਾ ਅਨੰਦੀ ਅਵਸਥਾ ਆਤਮ ਬੇਤਿਆਂ ਦੀ ਨਾਮ ਬਲ ਦੁਆਰਾ ਹੋ ਜਾਂਦੀ ਹੈ। ਆਉ ਉਹਨਾਂ ਦੇ ਕੌਤਕ ਦੇਖ ਅਸਚਰਜ ਨਾ ਹੋਈਏ, ਅੰਦਰ ਵੀ ਝਾਤ ਮਾਰਕੇ ਆਪੇ ਦੀ ਖੋਜ ਕਰੀਏ। ਇਸੇ ਵਿਚ ਲਾਹਾ ਹੈ, ਇਸੇ ਵਿਚ ਪ੍ਰਮਾਰਥ ਹੈ। ਨਾਮ ਦੀ ਸੰਖੇਪ ਵਿਆਖਿਆ ਕੀਤੀ ਹੈ। ਇਸ ਦਾ ਆਨੰਦ ਲੈਣ ਲਈ ਅਭਿਆਸ ਦੀ ਕਮਾਈ ਦੀ ਲੋੜ ਹੈ। ਇਹ ਦੰਦਾਂ ਦਾ ਵਿਸ਼ਾ ਨਹੀਂ। ਮੂੰਹ ਜੁਬਾਨੀ ਜਮ੍ਹਾਂ ਖਰਚ ਕਰਨ ਨਾਲ ਪ੍ਰਭੂ ਨਹੀਂ ਰੀਝਦਾ, ਉਸ ਨੂੰ ਰੀਝਾਨੇ ਦਾ ਸਾਧਨ ਨਿਰਮਾਨਤਾ, ਗਰੀਬੀ, ਹਉਮੈ ਦਾ ਤਿਆਗ ਹੈ।

ਨੋਟ :- ਮੂਲ ਮੰਤਰ ਦੇ ਪਾਠ ਵੇਲੇ ਦਸਾਂ ਪਾਤਸ਼ਾਹੀਆਂ ਦੇ ਨਾਮ ਪਰ ਧੂਪ ਦੀਆਂ ਅਹੂਤੀਆਂ ਦੇਣੀਆਂ, ਜਾਪ ਵੇਲੇ ਮੂਲ ਮੰਤਰ ਪੜ੍ਹਕੇ ਇਕ ਮੰਤ੍ਰ ਤੇ ਕਈ ਇਕ-ਇਕ ਮਾਲਾ ਤੇ ਕਰਦੇ ਹਨ।

## 27. ਹਵਨ ਦੀਆਂ ਬਾਣੀਆਂ

1. ਜਪੁਜੀ ਸਾਹਿਬ ਜੀ
2. ਜਾਪੁ ਸਾਹਿਬ
3. ਚੌਪਈ (ਹਮਰੀ ਕਰੋ)
4. ਅਕਾਲ ਉਸਤਤਿ
5. ਚੰਡੀ ਚਰਿਤ੍ਰ ਦੂਸਰਾ
6. ਚੰਡੀ ਦੀ ਵਾਰ
7. ਉਗ੍ਰਦੰਤੀ

ਸੱਤਾਂ ਬਾਣੀਆਂ ਦਾ ਪਾਠ, ਸੱਤ ਪਾਠੀ ਪਵਿੱਤ੍ਰ ਹੋ ਕੇ ਸਣੇ ਕੇਸੀ ਇਸ਼ਨਾਨ ਕਰਕੇ, ਸਾਰੀ ਸਮੱਗਰੀ ਤਿਆਰ ਕਰਕੇ ਜਾਪ ਕਰਨ। ਦੁੱਧ, ਖੰਡ, ਘੀ, ਹਵਨ, ਸ਼ਹਿਦ ਅਤੇ ਪਾਣੀ

ਇਨ੍ਹਾਂ ਦਾ ਵੀ ਹਵਨ ਸਮੇਂ ਪ੍ਰਯੋਗ ਕੀਤਾ ਜਾਂਦਾ ਹੈ। ਅੱਜ ਗੁਰੂ ਸ਼ਿਸ਼ ਇਨ੍ਹਾਂ ਦਾ ਤਿਆਗ ਕਰਦੇ ਜਾ ਰਹੇ ਹਨ।

ਨੋਟ : ਨਾਮਧਾਰੀ ਗੁਟਕੇ ਵਿਚ ਇਹ ਸਾਰੀਆਂ ਬਾਣੀਆਂ ਹਨ। ਹਵਨ ਵੇਲੇ ਪਾਣੀ, ਵਧੀ ਅੱਗ ਨੂੰ ਸ਼ਾਂਤ ਕਰਨ ਲਈ ਛਿੱਟੇ ਦੇ ਰੂਪ ਵਿਚ ਵਰਤੀਦਾ ਹੈ।

ਸ੍ਰੀ ਅਖੰਡ ਪਾਠ ਸਾਹਿਬ ਨਾਲ ਪੋਥੀ ਸਾਹਿਬ (ਸ੍ਰੀ ਜਪੁਜੀ ਸਾਹਿਬ) ਜੀ ਦਾ ਪਾਠ, ਹਵਨ, ਨਾਰੀਅਲ, ਕੁੰਭ, ਮੂਲ ਮੰਤਰ ਦੇ ਪਾਠ ਦੀ ਕਿਰਿਆ ਨੂੰ ਬੰਦ ਹੀ ਕਰ ਦਿੱਤਾ ਹੈ। ਸੰਪ੍ਰਦਾਵਾਂ ਵਿਚ ਪੁਰਾਤਨ ਕਿਰਿਆ ਰਹਿ ਗਈਆਂ ਹਨ। ਖੈਰ ਸਮੇਂ ਨਾਲ, ਪੰਥ ਵੀਚਾਰ ਕਰਕੇ ਅੱਗੇ ਵਧੇਗਾ। ਲਿਖਣ ਵਾਲਾ ਬਹੁਤ ਕੁਝ ਹੈ ਕਿਤਨਾ ਲਿਖੀਏ, ਕਲਮ ਰੁਕਦੀ ਹੈ। ਲਿਖਾਰੀ ਮਨ ਮਰਜ਼ੀ ਨਾਲ ਜੋ ਮਰਜ਼ੀ ਲਿਖੀ ਜਾਂਦੇ ਹਨ। ਪੜ੍ਹਨ ਵਾਲਾ ਚੱਕਰ ਵਿਚ ਪਿਆ ਹੋਇਆ ਹੈ। ਪਰ ਖਾਲਸਾ ਜੀ ਪੁਰਾਤਨ ਮਰਯਾਦਾ ਹੀ ਮੰਨਣੇ ਯੋਗ ਨੇ ।

## ਅਖੀਰ ਵਿਚ ਨਾਮ ਨਾਮੀ ਨਾਲੋਂ ਵੱਡਾ ਹੈ।

ਨਾਰਦ ਜੀ ਨੇ ਗੋਪੀਆਂ ਤੋਂ ਕ੍ਰਿਸ਼ਨ ਜੀ ਦੀ ਯਾਚਨਾ ਕੀਤੀ, ਗੋਪੀਆਂ ਨੇ ਕ੍ਰਿਸ਼ਨ ਜੀ ਨੂੰ ਬੇਨਤੀ ਕੀਤੀ, ਉਨ੍ਹਾਂ ਕਿਹਾ ਮੇਰੇ ਬਰਾਬਰ ਕੋਈ ਵਸਤੂ ਤੋਲ ਕੇ ਦਿਉ। ਇਨ੍ਹਾਂ ਕਿਹਾ ਕੇਹੜੀ, ਦੱਸਣ ਤੋਂ ਤੁਲਸੀ ਪਤ੍ਰ ਉਪਰ ਕ੍ਰਿਸ਼ਨ ਜੀ ਦਾ ਨਾਮ ਲਿਖਿਆ, ਇਕ ਪਾਸੇ ਨਾਮ ਵਾਲਾ ਪਤ੍ਰ, ਇਕ ਪਾਸੇ ਕ੍ਰਿਸ਼ਨ ਜੀ ਬੈਠੇ, ਨਾਮ ਵਾਲਾ ਪਲੜਾ ਭਾਰੀ ਰਿਹਾ। ਦੱਸ ਦਿੱਤਾ ਨਾਮੀ ਨਾਲੋਂ ਨਾਮ ਦੀ ਮਹਾਨਤਾ ਵਿਸ਼ੇਸ਼ ਹੈ, ਕਿਉਂਕਿ ਨਾਮ ਤੋਂ ਹੀ ਨਾਮੀ ਦੀ ਪ੍ਰਾਪਤੀ ਹੁੰਦੀ ਹੈ। ਗੋਪੀਆਂ ਨੂੰ ਦੱਸਿਆ, ਆਪ ਮੈਨੂੰ ਸਦਾ ਦੇਖਣਾ ਚਾਹੁੰਦੀਆਂ ਹੋ ਤਾਂ ਮੇਰਾ ਨਾਮ ਜਪਿਆ ਕਰੋ।

ਓਮ ਤਤ ਸਤ ॥

***************************

## ਅਧਿਆਇ ਪੰਜਵਾਂ

## 28.(ਪ੍ਰਾਰਥਨਾ)

ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥

ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥

ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥

ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥

ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥ ੮ ॥ ੪ ॥(ਪੰਨਾ ੨੬੮)

ਪ੍ਰਾਰਥਨਾ ਇਕ ਅਸਚਰਜ਼ ਸ਼ਕਤੀ ਹੈ। ਇਸ ਦਾ ਅਖਰੀ ਅਰਥ ਹੈ ਜਾਚਨਾ ਕਰਨਾ। ਇਹ ਮਨੁੱਖ ਕੇ ਹਿਰਦੇ ਕੀ ਪੁਕਾਰ ਹੈ। ਮਨੁੱਖ ਜਦੋਂ ਕਿਸੇ ਘੁੰਮਣ ਘੇਰੀ ਵਿਚ ਫਸ ਜਾਤਾ ਹੈ, ਡੂਬਨੇ ਲਗਤਾ ਹੈ, ਦੂਸਰਾ ਕੋਈ ਸਹਾਰਾ ਨਜ਼ਰ ਨਹੀਂ ਆਤਾ, ਉਸ ਵਕਤ ਭਗਵਾਨ ਪਾਸ, ਜੋ ਦੁੱਖ ਨਿਵਾਰਨ ਲਈ ਪੁਕਾਰ ਕਰਤਾ ਹੈ, ਉਸ ਕਾ ਨਾਮ ਪ੍ਰਾਰਥਨਾ ਹੈ।

ਪ੍ਰਾਰਥਨਾ ਕਾ ਅਰਥ ਕੇਵਲ ਮੰਗਣਾਂ ਨਹੀਂ, ਪ੍ਰੰਤੂ ਇਸ ਕਾ ਅਰਥ ਹੈ ਪੁਰਸ਼ਾਰਥ ਕਰਤੇ ਹੁਏ, ਈਸ਼ਵਰ ਸੇ ਸਹਾਇਤਾ ਮੰਗਣੀ । (ਉਦਮ ਪੁਰਸ਼ਾਰਥ) ਪ੍ਰਾਰਥਨਾ ਔਰ ਕਾਮ ਦੋਨੋ ਏਕ ਸਾਥ ਹੋਣੇ ਚਾਹੀਏ। ਜਿਵੇਂ ਬੇੜੀ ਦਾ ਮਲਾਹ ਅਪਣੇ ਏਕ ਚੱਪੂ ਪਰ ਪ੍ਰਾਰਥਨਾ, ਦੂਸਰੇ ਪਰ ਕਾਮ (Work) ਲਿਖ ਰਿਹਾ ਸੀ। ਏਕ ਹਾਥ ਸੇ ਕਾਮ ਕਾ ਚਪੂ ਚਲਾਤਾ ਸੀ, ਏਕ ਹਾਥ ਸੇ ਪ੍ਰਾਰਥਨਾ ਕਾ ਚਪੂ ਚਲਾਤਾ ਸੀ। ਭਾਵ ਹੱਥੀਂ ਕੰਮ ਨਾ ਕੀਤਾ ਜਾਵੇ ਤਾਂ ਇਕੱਲੀ ਪ੍ਰਾਰਥਨਾ ਭੀ ਕੁਝ ਨਹੀਂ ਕਰਤੀ, ਪ੍ਰਾਰਥਨਾ ਕੇ ਸਾਥ ਉਸ ਵਸਤੂ ਕੀ ਪ੍ਰਾਪਤੀ ਲਈ ਪੁਰਸ਼ਾਰਥ ਭੀ ਅਵੱਸ਼ ਕਰੇ, ਫਿਰ ਆਪ ਕੋ ਉਸ ਕਾਰਜ ਮੇਂ ਅਵੱਸ਼ ਸਫਲਤਾ ਮਿਲੇਗੀ।

ਇਕ ਅੰਗਰੇਜ਼ ਸ੍ਰੀ ਫਿਲਮੋਰ ਸਾਹਿਬ ਜੀ ਕੀ ਪਤਨੀ, ਬੱਚੇ ਸਭ ਤਪਦਿਕ ਕੇ ਸ਼ਿਕਾਰ ਹੋ ਗਏ, ਦ੍ਰਿੜ ਵਿਸ਼ਵਾਸ਼ ਸੇ ਪ੍ਰਾਰਥਨਾ ਕਰਨੇ ਸੇ ਸਾਰੇ ਦੇ ਸਾਰੇ ਤੰਦਰੁਸਤ ਹੋ ਗਏ। ਉਸ ਨੇ ਆਪਣੀ ਇਸਤਰੀ ਕੇ ਕਹਿਣੇ ਪਰ ਅਮਰੀਕਾ ਵਿਚ ਏਕ "ਯੂਨਿਟੀ ਸਕੂਲ ਆਫ ਕ੍ਰਿਸ਼ਚਾਇਨਟੀ" ਨਾਮ ਦਾ ਸਕੂਲ ਸਥਾਪਿਤ ਕੀਤਾ। ਜਿਥੇ ਰੋਗਾਂ ਦੀ ਨਵਿਰਤੀ ਲਈ ਪ੍ਰਭੂ ਅੱਗੇ ਅਰਦਾਸ ਕੀਤੀ ਜਾਂਦੀ ਸੀ। ਹਰ ਸਾਲ ਹਜ਼ਾਰਾਂ ਰੋਗੀ ਰੋਗ ਤੋਂ ਛੁਟਕਾਰਾ ਪ੍ਰਾਪਤ ਕਰਦੇ ਸਨ।

॥ ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥(ਪੰਨਾ ੨੭੪)

ਈਸ਼ਵਰ ਕੇ ਦਰਬਾਰ ਸੇ ਆਜ ਤੱਕ ਕੋਈ ਖਾਲੀ ਨਹੀਂ ਗਿਆ। ਕਿੰਤੂ ਸ਼ਰਤ ਇਹ ਹੈ ਕਿ ਜਾਚਕ ਸੱਚਾ ਹੋਵੇ। ਪਾਪੀ ਕੋ ਪਵਿਤਰ ਕਰਨੇ ਕੋ ਦੇਰੀ ਨਹੀਂ ਲਗਤੀ, ਇਸ ਲਈ ਉਸ ਦਾ ਨਾਮ ਪਤਿਤ ਪਾਵਨ ਹੈ। ਸ਼ਰਤ ਯਹ ਹੈ ਸੱਚੇ ਇਰਾਦੇ ਸੇ ਉਸ ਕੇ ਚਰਨੋ ਮੇਂ ਸੀਸ ਧਰ ਦੇ ਅਤੇ ਉਸ ਦੀ ਕਿਰਪਾ ਦਾ ਜਾਚਕ ਬਣੇ।

ਏਕ ਦਿਨ ਉਸ ਕੀ ਦਯਾ ਕਾ ਸਾਗਰ ਉੱਛਲ ਪਵੇਗਾ ਅਤੇ ਜਾਚਕ ਕੀ ਆਸ਼ਾ ਰੂਪੀ ਝੋਲੀ ਨੂੰ ਮਨੋਰਥ ਰੂਪੀ ਮੋਤੀਆਂ ਨਾਲ ਭਰ ਦੇਵੇਗਾ।

ਮਃ ੧ ॥ ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥ ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥ ੨ ॥(ਪੰਨਾ ੯੧)

ਸਰਮੱਦ ਸਾਹਿਬ ਕਹਤੇ ਹੈਂ :- ਐ ਮੇਰੇ ਪਾਪੀ ਬੰਦੇ, ਯਦੀ ਤੂੰ ਹਜ਼ਾਰੋਂ ਬਾਰੀ ਵੀ ਪਾਪ ਕਰ ਚੁੱਕਾ ਹੈ, ਯਦੀ ਤੂੰ ਹਜ਼ਾਰੋਂ ਵਾਰ ਧਰਮ ਪਰ ਚਲਨੇ ਕੀ ਪ੍ਰਤੱਗਿਆ ਕਰਕੇ ਤੋੜ ਚੁੱਕਾਂ ਹੈ, ਫਿਰ ਮੈਂ ਤੁਮ ਸੇ ਕਹਤਾ ਹੂੰ ਕਿ ਤੂੰ ਆਪਣੇ ਪਾਪੋਂ ਸੇ ਬਾਜ਼ ਆ, ਮੇਰੀ ਦਯਾ ਕਾ ਦੁਆਰ ਤੁਮ ਪਰ ਬੰਦ ਨਹੀਂ ਹੂਆ। ਯਹ ਤੋ ਸਦਾ ਖੁੱਲਾ ਹੈ ਔਰ ਖੁਲਾ ਰਹਿਤਾ ਹੈ।

ਅੰਗਰੇਜ਼ੀ ਕੀ ਕਹਾਵਤ ਹੈ :-

" It is never too late to mend "

ਅਰਥ :- ਸਵੇਰ ਕਾ ਭੁਲਿਆ ਹੋਇਆ ਸ਼ਾਮ ਨੂੰ ਘਰ ਆ ਜਾਵੇ, ਭੁੱਲਿਆ ਨਾ ਜਾਣੋ॥

ਅਗਰ ਆਪ ਸੇ ਅਪਰਾਧ ਹੋ ਗਿਆ ਹੈ, ਪ੍ਰਾਸਚਿਤ ਲਈ ਜਾਚਨਾ ਕਰੋ ਅਤੇ ਪਸ਼ਚਾਤਾਪ ਕੇ ਆਂਸੂ ਗਿਰਾਉ, ਮਨ ਕੀ ਮੈਲ ਧੋ ਡਾਲੋ। ਉਸ ਕੇ ਦਰਬਾਰ ਮੇਂ ਬੇਨਤੀ ਕਰੋ, ਜਰੂਰ ਸੁਣੇਗਾ।

ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥ ੧ ॥( ਪੰਨਾ ੪੭੯)

ਤੇਰੀ ਅੱਖ ਦੇ ਸਿਪ ਦਾ ਏਕ ਮੋਤੀ, ਕਿਤੇ ਪ੍ਰਭੂ ਚਰਨਾਂ ਵਿਚ ਡੁਲ੍ਹ ਜਾਵੇ ।

ਔਹਦੀ ਦਯਾ ਦਾ ਕੁਲ ਸਾਗਰ, ਤੇਰੇ ਏਕ ਕਤਰੇ ਤੇ ਤੁਲ ਜਾਵੇ ॥

## 29.ਪ੍ਰਾਰਥਨਾ ਕਾ ਰੂਪਾਂਤਰ

ਪ੍ਰਾਰਥਨਾ ਨਿਮਰਤਾ ਸਹਿਤ ਜੋਦੜੀ ਹੈ। ਈਸ਼ਵਰ ਕੋ ਪੱਤਰ ਲਿਖਨੇ ਕੇ ਲੀਏ ਕਾਗਜ਼ ਕਲਮ ਸਿਆਹੀ ਕੀ ਲੋੜ ਨਹੀਂ ਹੈ, ਨਾ ਸ਼ਬਦ ਕੀ ਅਵੱਸ਼ਕਤਾ ਹੈ। ਇਸ ਕਾ ਨਾਮ ਪ੍ਰਾਰਥਨਾ ਹੈ, ਇਹ ਦਿਲ ਸੇ ਹੋਤੀ ਹੈ, ਜਿਹਬਾ ਸੇ ਨਹੀਂ, ਗੂੰਗਾ ਬੰਦਾ ਭੀ ਪ੍ਰਾਰਥਨਾਂ ਕਰ ਸਕਦਾ ਹੈ, ਹਿਰਦਾ ਭਗਤੀ ਸੇ ਪੂਰਨ ਹੋਣਾ ਚਾਹੀਦਾ ਹੈ। ਪ੍ਰਾਰਥਨਾ ਕੇ ਲੀਏ ਵਿਸ਼ਵਾਸ਼ ਤੇ ਪ੍ਰੇਮ ਦੀ ਲੋੜ

ਹੈ। ਚਮੜੇ ਦੀ ਜਿਹਵਾ ਨਾਲ ਪ੍ਰਾਰਥਨਾ ਨਾਂ ਕਰੋ, ਮਨ ਰੂਪੀ ਜਿਹਵਾ ਨਾਲ ਕਰੋ, ਸੱਚੀ ਮਨ ਕੀ ਪ੍ਰਾਰਥਨਾ ਤੋ ਸ਼ਰਧਾ ਸਰਣਾਗਤੀ ਔਰ ਆਤਮ ਸਮਰਪਣ ਕਾ ਦੂਸਰਾ ਰੂਪ ਹੈ। ਸ਼ਬਦੋਂ ਕੋ ਤੋਤੇ ਕੀ ਤਰ੍ਹਾਂ ਦੁਹਰਾਨਾਂ ਪ੍ਰਾਰਥਨਾ ਨਹੀਂ। ਪ੍ਰਾਰਥਨਾ ਆਤਮ ਵਿਸ਼ਵਾਸ਼ ਸੇ ਭਰਪੂਰ ਹੋ। ਇਕਾਗ੍ਰ ਮਨ ਸੇ ਕੀਤੀ ਜਾਵੇ, ਸ਼ੀਘਰ ਪੂਰਨ ਹੋਤੀ ਹੈ। ਵਸਤੂ ਪਾਨੇ ਕਾ ਦ੍ਰਿੜ੍ਹ ਨਿਸਚਾ ਔਰ ਲਗਾਤਾਰ ਪ੍ਰਾਰਥਨਾ ਕਰਤਾ ਰਹੇ, ਆਸ ਪੂਰਨ ਨਾ ਹੋਨੇ ਤੋਂ ਪ੍ਰਾਰਥਨਾ ਨਾ ਤਿਆਗੇ। ਫਲ ਪ੍ਰਾਪਤੀ ਤੱਕ ਪ੍ਰਾਰਥਨਾ ਕਾ ਤਾਰ ਨਾ ਟੂਟੇ, ਦ੍ਰਿੜ੍ਹ ਵਿਸ਼ਵਾਸ਼ ਹੋਵੇ ਕਿ ਭਗਵਾਨ ਮੁਝੇ ਜਰੂਰ ਸਫਲਤਾ ਦੇਵੇਂਗੇ।

## 30.ਪ੍ਰਾਰਥਨ ਕਾ ਲਾਭ

ਨਿਰਬਲੋਂ ਕਾ ਬਲ ਹੈ, ਇਹ ਪਰਬਤੋਂ ਕੋ ਹਿਲਾ ਸਕਤੀ ਹੈ। ਦਰਿਆਵਾਂ ਮੇਂ ਰਸਤੇ ਪੈਦਾ ਕਰ ਸਕਦੀ ਹੈ। ਈਸ਼ਵਰ ਕੀ ਸਹਇਤਾ ਸੇ ਆਪਣੀਆਂ ਕਮਜ਼ੋਰੀਆਂ ਪਰ ਵਿਜੈ ਪ੍ਰਾਪਤ ਕਰ ਸਕਦੇ ਹਾਂ, ਕਈ ਪੜ੍ਹੇ ਲਿਖੇ ਇਸੇ ਨੂੰ ਇਕ ਢਕੋਂਸਲਾ ਦੱਸਦੇ ਹਨ ਪਰ ਉਹ ਮੂਰਖਤਾ ਕਰ ਰਹੇ ਹਨ। ਪ੍ਰਾਰਥਨਾ ਸੇ ਮਹਾਨ ਪਾਪੋਂ ਸੇ ਛੁਟਕਾਰਾ ਹੋਜਾਤਾ ਹੈ। ਨਿਰਧਨਤਾ, ਦਾਰਿਦ੍ਰਤਾ, ਰੋਗਤਾ, ਅਸ਼ਾਂਤੀ, ਪ੍ਰਾਰਥਨਾ ਦੇ ਕਰਨ ਨਾਲ ਦੂਰ ਹੋ ਜਾਂਦੀਆਂ ਹਨ, ਭਾਵ ਕੋਈ ਵੀ ਕਾਰਜ ਨਹੀ ਜੋ ਪ੍ਰਭੂ ਅੱਗੇ ਪ੍ਰਾਰਥਨਾ ਕਰਨ ਤੋਂ ਪੂਰਨ ਨਾ ਹੋਵੇ, ਭਾਵ ਸਭੀ ਕਾਰਜ ਪੂਰੇ ਹੋ ਜਾਂਦੇ ਹਨ।

ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥ (ਪੰਨਾ ੩੨੨)

ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥(ਪੰਨਾ ੫੭੭)

ਦ੍ਰੋਪਤੀ ਜਿਤਨਾ ਦੇਰ ਆਪਣੇਂ ਬਲ ਪਰ ਮਾਣ ਕਰਦੀ ਰਹੀ, ਸਹਾਇਤਾ ਨਾ ਮਿਲੀ, ਜਦੋਂ ਨਿਰਮਾਣ ਹੋ ਕੇ ਪ੍ਰਭੂ ਚਰਨਾਂ ਵਿਚ ਬੇਨਤੀ ਕੀਤੀ, ਪ੍ਰਭੂ ਆਨ ਸਹਾਇਕ ਹੋਏ। ਪ੍ਰਭੂ ਨੇੜੇ ਪ੍ਰਾਰਥਨਾ ਦੁਆਰਾ ਹੀ ਪਹੁੰਚਿਆ ਜਾਂਦਾ ਹੈ। ਇਹ ਇਕ ਕਰਤਾ ਪੁਰਖ ਪਾਸ ਉੱਡ ਕੇ ਜਾਣ ਵਾਲਾ ਪੰਖ ਹੈ।ਇਸ ਨਾਲ ਮਨ ਦੀ ਸ਼ੁੱਧੀ ਹੁੰਦੀ ਹੈ। ਮਨ ਬਾਣੀ ਸ਼ਰੀਰ ਦੇ ਕਲੇਸ਼ ਦੂਰ ਹੁੰਦੇ ਹਨ, ਸਭ ਕਾਮਨਾਵਾਂ ਦੀ ਪੂਰਤੀ ਹੋ ਜਾਂਦੀ ਹੈ। ਜਦੋਂ ਸਜਲ ਨੇਤਰਾਂ ਸੇ ਪ੍ਰੇਮ ਸਹਿਤ ਪ੍ਰਾਰਥਨਾ ਕਰੋ ਤਾਂ ਭਗਵਾਨ ਵੀ ਗਦ-ਗਦ ਹੋ ਜਾਤੇ ਹੈਂ। ਇਕੱਠੇ ਮਿਲਕੇ ਪ੍ਰਾਰਥਨਾ ਕਰਨ ਨਾਲ ਸਹਿਯੋਗ ਵਧਦਾ ਹੈ। ਇਹ ਵਿਖਰੇ ਹੋਏ ਮਨਾਂ ਨੂੰ ਇਕੱਤ੍ਰ ਕਰਨ ਵਾਲਾ ਚੂਨਾ ਤਥਾ ਸੀਮੇਂਟ ਹੈ।

ਸ਼ੇਖ ਸ੍ਰਾਅਦੀ ਜੀ ਕਹਤੇ ਹੈਂ :-

ਕਾਬਾ (ਮੱਕਾ) ਕੇ ਦਰਵਾਜੇ ਪਰ ਏਕ ਜਾਚਕ ਕੋ ਚਿਲਾਤੇ ਦੇਖਾ ਕਿ "ਹੇ ਖੁਦਾ ਮੈਂ ਇਹ ਨਹੀਂ ਕਹਤਾ ਕਿ ਮੇਰੀ ਪ੍ਰਾਰਥਨਾ ਮਨਜੂਰ ਕਰ, ਮੈਂ ਕਹਤਾ ਹੂੰ ਮੈਂ ਪਾਪੀ ਹੂੰ ਮੇਰੇ ਪਾਪ ਕਰਮਾਂ ਪਰ ਕਲਮ ਫੇਰ ਦੇ, ਇਸ ਪ੍ਰਕਾਰ ਮੈਂ ਉਰਿਣ ਹੋ ਸਕਦਾ ਹੂੰ ਵਰਨਾ ਨਹੀਂ ਹੋ ਸਕਦਾ"। ਪ੍ਰਾਰਥਨਾਂ ਮਨੁੱਖ ਕੇ ਮਨ ਕੀ ਸਾਰੀ ਬਿਖਰੀ ਹੁਈ ਦਿਸ਼ਾਓਂ ਮੇਂ ਭਟਕਣੇ ਵਾਲੀ

ਬਿਰਤੀਆਂ ਕੋ ਏਕ ਕੇਂਦਰ ਪਰ ਕਰਨੇ ਵਾਲੇ ਮਾਨਸਿਕ ਬਿਆਯਾਮ ਕਾ ਨਾਮ ਹੈ। ਪ੍ਰਾਰਥਨਾ ਕੇ ਸ਼ਾਂਤ ਜਲ ਮੇਂ ਸ਼ਨਾਨ ਕਰਨੇ ਸੇ ਜੋ ਅਨੰਦ ਪ੍ਰਾਪਤ ਹੁੰਦਾ ਹੈ। ਉਹ ਲੋਕ ਪ੍ਰਲੋਕ ਮੇਂ ਨਹੀਂ ਮਿਲ ਸਕਦਾ। ਏਕ ਅੰਗਰੇਜ਼ੀ ਕਾ ਪ੍ਰਸਿੱਧ ਕਵੀ ਟੈਨੀਸਨ ਕਹਤਾ ਹੈ :-

"More things are wrought by prayer than this world dreams of."

ਅਰਥ :- ਜਗਤ ਜਿਨ ਕੀ ਕਲਪਨਾ ਕਰ ਸਕਦਾ ਹੈ। ਇਸ ਸੇ ਅਧਿਕ ਬੜੇ ਕਾਮ ਪ੍ਰਾਰਥਨਾ ਕੇ ਦੁਆਰਾ ਸਿੱਧ ਹੋ ਸਕਦੇ ਹਨ। ਪ੍ਰਕਿਰਤੀ ਤੇ ਨਿਯਮੋਂ ਕਾ ਉਲੰਘਣ ਕਰਨੇ ਕੀ ਸ਼ਕਤੀ ਪ੍ਰਾਰਥਨਾ ਹੀ ਹੈ। ਇਹ ਅਸੀਸ ਸ਼ਕਤੀ ਹੈ, ਨਿਰਬਲੋਂ ਕਾ ਬਲ, ਨਿਰਧਨੋਂ ਕਾ ਧਨ, ਅਨਾਥੋਂ ਕਾ ਨਾਥ, ਦੀਨੋ ਕਾ ਬੰਧੂ ਪ੍ਰਾਰਥਨਾ ਹੈ।

## 31.ਪ੍ਰਾਰਥਨਾ ਕੈਸੀ ਕਰੇ

ਹੇ ਭਗਵਾਨ, ਮੈਂ ਕਿਸੀ ਕੀ ਨਿੰਦਾ, ਚੁਗਲੀ, ਗਾਲੀ ਔਰ ਬੁਰੀ ਬਾਤ ਨਾ ਕਰਾਂ। ਅਪਨੇ ਕਾਨੋਂ ਸੇ ਭੈੜੀ ਬਾਤ ਸ੍ਰਵਣ ਭੀ ਨਾ ਕਰਾਂ। ਨੇਤਰਾਂ ਨਾਲ ਭੈੜੀ ਵਸਤੂ ਦੇਖਾਂ ਭੀ ਨਾ, ਇਸੇ ਤਰ੍ਹਾਂ ਮੇਰਾ ਸਰੀਰ, ਬਾਣੀ ਮਨ, ਆਪ ਕੇ ਅਨੁਕੂਲ ਚੱਲੇ, ਕਦੇ ਪ੍ਰਤੀਕੂਲ (ਉਲਟ) ਨਾ ਹੋਵੇ। ਸਦਾ ਸ਼ੁੱਧ ਮਨ ਸੇ ਆਪ ਕਾ ਚਿੰਤਨ, ਸਾਧ ਸੰਗਤ ਕੀ ਸੇਵਾ ਕਰਾਂ। ਆਪ ਕਿਰਪਾ ਦੇ ਸਾਗਰ ਹੋ, ਮੈਂ ਸੰਸਾਰ ਸਮੁੰਦਰ ਮੇਂ ਗੋਤੇ ਖਾ ਰਹਾ ਹੂੰ, ਕਿਰਪਾ ਕਰਕੇ ਮੁਝੇ ਆਪ ਹੀ ਬਚਾ ਲੈਣਾਂ, ਮੇਰੇ ਪਾਪ ਕਰਮਾਂ ਦੀ ਬੀਚਾਰ ਨਾ ਕਰੋ, ਮੈਂ ਅਦਲ ਨਹੀਂ ਫਜ਼ਲ ਚਾਹਤਾ ਹੂੰ, ਮਾਯਾ ਕੇ ਪੰਜੇ ਸੇ ਬਚਾ ਲੈਣਾ ਕਰੋ। ਜੋ ਪੈਰ ਪੈਰ ਤੇ ਜੀਵ ਦੀ ਬੁੱਧੀ ਨੂੰ ਛਲ ਰਹੀ ਹੈ, ਆਪ ਮੈਨੂੰ ਮਾਯਾ ਕੇ ਛਲ ਤੋਂ ਬਚਾ ਲਵੋ। ਮੇਰੀ ਆਸ਼ਾ ਹੈ ਮੈਨੂੰ ਸ੍ਰੇਸ਼ਟ ਮਤ ਦੀ ਦਾਤ ਦੇਵੋ, ਮੈਂ ਅਗਿਆਨਤਾ ਦੇ ਖੂਹ ਵਿਚ ਗੋਤੇ ਖਾ ਰਿਹਾ ਹਾਂ, ਮੈਨੂੰ ਆਪਣਾ ਬਣਾ ਕੇ ਨਿਸ਼ਕਾਮ ਭਾਵ ਪੈਦਾ ਕਰ ਦਿਉ।ਆਪ ਕਾ ਕੋਟਾਨ ਕੋਟ ਧੰਨਵਾਦ ਹੈ।

ਜਹਾਂ ਸੁਮਤ ਬਹਾਂ ਸੰਪਤਿ ਨਾਨਾ, ਜਹਾਂ ਕੁਮਤ ਬਹਾਂ ਬਿਪਤਿ ਨਿਧਾਨਾ॥

ਮੇਰੀ ਪੁਕਾਰ ਹੈ ਕਿ ਮੇਰੇ ਸੀਸ ਪਰ ਪਾਪ ਕੀ ਗਠੜੀ ਭਾਰੀ ਹੋ ਗਈ ਹੈ, ਆਪ ਹੀ ਨਿਵਾਰਨ ਕਰੋ। ਮੇਰੇ ਵਿਚ ਕੋਈ ਤਾਣ ਬਲ ਨਹੀਂ ਹੈ। ਮੈਂ ਮਨ ਰੂਪੀ ਮੈਲਾ ਕਪੜਾ ਲੈ ਕੇ ਆਪ ਪਾਸ ਆਯਾ ਹੂੰ, ਆਪ ਸ਼ੁਧ ਕਰਕੇ ਆਪਣੇ ਪ੍ਰੇਮ ਦੀ ਰੰਗਣ ਚਾੜ੍ਹ ਦੇਵੋ। ਭਗਵਾਨ ਤੋਂ ਹਮੇਸ਼ਾਂ ਨਾਮ ਦਾ ਦਾਨ ਮੰਗਣਾ ਚਾਹੀਏ।

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥

ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥

(ਪੰਨਾ ੩੨੦)

ਭਗਵਾਨ ਤੋਂ ਨਾਮ ਮੁਕਤੀ ਦੀ ਯਾਚਨਾ ਕਰੇ, ਝੂਠੇ ਪਦਾਰਥ ਨਾ ਮਾਂਗੇ ਕਿਉਂਕਿ ਸੰਸਾਰ ਸਮੁੰਦਰ ਸੇ ਤਰਨੇ ਕੀ ਨਿਸ਼ਚਿਤ ਨੌਕਾ ਪ੍ਰਭੂ ਕੇ ਚਰਣ ਹੈ। ਯਦੀ ਪ੍ਰਾਰਥਨਾ ਕਰਨੀ ਹੈ ਤਾ ਏਕ ਪ੍ਰਾਰਥਨਾ ਕਰੇ :-

ਸਰਬੇ ਭਵੰਤੁ ਸੁਖਿਨ : ਸਰਬੇ ਸੰਤੁ ਨਿਰਾਮਯਃ।

ਸਰਬੇ ਭਦਾਣੀ ਪਸਅੰਤੂ ਮਾ ਕਸ਼ਿਚਦ ਦੁਖ ਭਾਗ ਭਵੇਤ ॥

ਅਰਥ :- ਹੇ ਮਾਲਕ ਸਾਰੇ ਸੁਖੀ ਹੋਣ, ਸਭੀ ਰੋਗ ਰਹਿਤ ਹੋਵੇ, ਸਭੀ ਕਲਿਆਣ ਕੋ ਦੇਖੇ, ਦੁਖਾਂ ਕਾ ਭਾਗੀ ਕੋਈ ਨਾ ਹੋਵੇ, ਸਭ ਕੇ ਕਲਿਆਣ ਕੀ ਪ੍ਰਾਰਥਨਾ ਕਰੇ। ਹਰ ਗੁਰਮੁਖ ਨੂੰ ਪ੍ਰਭੂ ਅਨੁਕੂਲ ਚੱਲਣਾ ਚਾਹੀਦਾ ਹੈ।

ਦੀਦਹ ਬਰ ਦੀਦਾਰਿ ਹਕ ਗਰ ਮੁਬਤਲਾਸਤ ॥

ਹਰਚਿਹ ਮੇਂ ਬੀਨੀ ਬਚਸ਼ਮਤ ਹਕ ਨੁਮਾਸਤ ॥

ਅਰਥ :- ਕੁਦਰਤ ਦੱਸ ਰਹੀ ਹੈ ਕਿ ਅਨੁਕੂਲਤਾ ਵਿਚ ਸੁੱਖ ਹੈ। ਇਨਸਾਨ ਦੀ ਆਪਣੀ ਫਿਦਰਤ ਦਸ ਰਹੀ ਹੈ ਕਿ ਅਨੁਕੂਲਤਾ ਵਿਚ ਪ੍ਰਾਪਤੀ ਹੈ।

## 32.ਪ੍ਰਾਰਥਨਾ ਦਾ ਫਲ

ਏਕ ਸਮੇਂ ਬਾਬਰ ਕਾ ਲੜਕਾ ਸ਼ਹਿਜ਼ਾਦਾ ਹੰਮਾਯੂ ਬੀਮਾਰ ਹੋ ਗਿਆ ਸੀ। ਦਵਾਈ ਬੂਟੀ ਦੇ ਸਾਰੇ ਸਾਧਨ ਕੀਤੇ ਲੇਕਿਨ ਸਫਲਤਾ ਪ੍ਰਾਪਤ ਨਾ ਹੋਈ ਆਖਿਰ ਨਿਰਾਸ਼ ਹੋ ਗਿਆ। ਕਿਸੇ ਮਹਾਤਮਾ ਨੇ ਕਿਹਾ ਨਿਰਾਸ਼ ਨਾ ਹੋ, ਇਕ ਦਵਾਈ ਹੋਤੀ ਹੈ, ਇਕ ਦੁਆ ਹੋਤੀ ਹੈ, ਦਵਾਈ ਤਾਂ ਕਰ ਚੁੱਕੇ ਹੋ, ਦੁਆ ਕਰਕੇ ਵੇਖ ਲਵੋ, ਈਸ਼ਵਰ ਸਾਂਈ ਹੈ ਕਸਾਈ ਨਹੀਂ, ਜਰੂਰ ਪ੍ਰਾਰਥਨਾ ਪ੍ਰਵਾਨ ਕਰੇਗਾ। ਬਾਬਰ ਨੇ ਹੰਮਾਯੂ ਦੁਆਲੇ ਚਾਰ ਪ੍ਰਕਰਮਾਂ ਕਰਕੇ ਅਰਦਾਸ ਕੀਤੀ ਐ ਖੁਦਾ ਇਸ ਦਾ ਪਾਪ ਕਰਮ ਰੋਗ ਨਵਿਰਤ ਕਰੋ, ਜੇ ਮਹਾਨ ਪਾਪ ਹੈ ਦੂਰ ਨਹੀਂ ਹੋ ਸਕਦਾ, ਇਸ ਦਾ ਰੋਗ ਮੈਨੂੰ ਲੱਗ ਜਾਵੇ, ਇਹ ਤੰਦਰੁਸਤ ਹੋ ਜਾਵੇ। ਅਰਦਾਸ ਪ੍ਰਵਾਨ ਹੋ ਗਈ। ਹੰਮਾਯੂ ਹੌਲੀ ਹੌਲੀ ਤੰਦਰੁਸਤ ਹੁੰਦਾ ਗਿਆ। ਬਾਬਰ ਬੀਮਾਰ ਹੋ ਕੇ ਕਾਲ ਵਸ ਹੋ ਗਿਆ, ਇਤਿਹਾਸਕ ਤੱਥ ਹੈ। ਇਸੇ ਪ੍ਰਕਾਰ ਮਹਾਰਾਜਾ ਰਣਜੀਤ ਸਿੰਘ ਜੀ ਨੇ ਅਟਕ ਦਰਿਆ ਪਾਰ ਕਰਨਾ ਸੀ, ਅਰਦਾਸ ਬਲ ਤੋਂ ਫੌਜਾਂ ਪਾਰ ਲੈ ਗਏ ਸਨ, ਪਾਣੀ ਗਿੱਟੇ ਗਿੱਟੇ ਹੀ ਰਹਿ ਗਿਆ ਸੀ। ਬਾਬਾ ਭਾਗ ਸਿੰਘ ਜੀ ਕੁਰੀ ਵਾਲੇ (ਰਾਵਲਪਿੰਡੀ) ਵਾਲਿਆਂ ਪਾਸ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਰਿਹਾ ਕਰਦੇ ਸਨ। ਇਕ ਦਿਨ ਜੰਗਲ ਵਿਚੋਂ ਸੁੱਕਾ ਬਾਲਣ ਲਿਆਉਣ ਦੀ ਆਗਿਆ ਕੀਤੀ ਅਤੇ ਜਲਦੀ ਆਉਣ ਲਈ ਕਿਹਾ, ਆਪ ਜਦੋਂ ਜੰਗਲ ਵਿਚ ਬਾਲਣ ਲੈਣ ਗਏ, ਪ੍ਰੀਖਿਆ ਲਈ ਮਹਾਂਪੁਰਸ਼ਾਂ ਨੇ ਮਾਯਾ ਵਰਤਾ ਦਿੱਤੀ, ਜੰਗਲ ਵਿਚੋਂ ਸੁੱਕਾ ਬਾਲਣ ਨਾ ਲੱਭੇ ਅਤੇ ਇਹ ਤੱਕਦੇ ਨੇ ਸਵਰਗ ਲੋਕ ਦੀਆਂ ਅਪੱਸ਼ਰਾਂ ਬਿਘਨਕਾਰੀ ਹੋ ਗਈਆਂ ਹਨ, ਹੁਕਮ ਸੀ ਛੇਤੀ ਆਵਣ ਦਾ, ਬਾਲਣ ਲਏ ਬਿਨਾਂ ਕਿਵੇਂ ਜਾਣ, ਇਕ ਮਾਯਾ ਦਾ ਛਲ ਪੈ ਰਿਹਾ

ਸੀ, ਅਖੀਰ ਇਕਾਗ੍ਰ ਹੋ ਕੇ ਮਾਯਾ ਦੇ ਛਲ ਨੂੰ ਦੂਰ ਕਰਨ ਲਈ ਅਰਦਾਸ ਕੀਤੀ, ਅਰਦਾਸ ਮਨਜ਼ੂਰ ਹੋ ਗਈ ।

ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥

ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥ ( ਪੰਨਾ ੮੧੯)

ਨੇਤਰ ਖੋਲੇ ਕੀ ਤੱਕਦੇ ਨੇ, ਨਾਂ ਅਪੱਸ਼ਰਾਂ ਨੇ, ਨਾ ਕੋਈ ਛਲ ਹੈ, ਸੁੱਕਾ ਜੰਗਲ ਸੁੱਕਾ, ਹਰਾ ਹਰਾ ਹੈ। ਬਾਲਣ ਕੱਟਿਆ ਵਾਪਸ ਡੇਰੇ ਆ ਗਏ। ਬੜੇ ਬਾਬਾ ਜੀ ਨੇ ਕਿਹਾ ਮੈਂ ਤੁਹਾਨੂੰ ਸ਼ੀਘਰ ਆਵਣ ਲਈ ਕਿਹਾ ਸੀ ਆਪ ਜੀ ਨੇ ਫੁਰਮਾਇਆ ਤੁਹਾਡੀ ਮਾਯਾ ਬੜੀ ਡਾਢੀ ਹੈ। ਬਾਬਾ ਜੀ ਨੇ ਹੱਸ ਕੇ ਕਿਹਾ ਕਿ ਸਿੱਖ ਦੀ ਅਰਦਾਸ ਭੀ ਡਾਢੀ ਹੈ ਜੇ ਸਾਡੀ ਮਾਯਾ ਡਾਢੀ ਸੀ ਤਾਂ ਤੇਰੀ ਅਰਦਾਸ ਤੋਂ ਬਾਅਦ ਕਿੱਥੇ ਗਈ, ਭਾਵ ਅਰਦਾਸ ਦਾ ਬਲ ਮਾਯਾ ਨਾਲੋਂ ਡਾਢਾ ਹੈ। ਸੋ ਮਾਯਾਂ ਦੇ ਛਲ ਤੋਂ ਰਹਿਤ ਹੋਣ ਲਈ ਪ੍ਰਭੂ ਚਰਨਾਂ'ਚ ਪ੍ਰਾਰਥਨਾ ਕਰਿਆ ਕਰੋ ।

ਓਮ ਤਤ ਸਤ ॥

✶✶✶✶✶✶✶✶✶✶✶✶✶✶✶✶✶✶✶✶✶✶✶✶✶✶✶✶

ਅਧਿਆਇ ਛੇਵਾਂ

# 33. ਅਬਿਨਾਸ਼ੀ ਸੂਖ ਅਤੇ ਪ੍ਰਾਪਤੀ

ਰਾਮਾਨੰਦ ਜੀ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥
ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ੧ ॥ ਰਹਾਉ ॥ ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥ ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥ ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥ ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧ ॥(ਪੰਨਾ ੧੧੯੫)

ਸੰਸਾਰ ਵਿਚ ਹਰ ਵਿਅਕਤੀ ਸੱਚੇ ਸੁਖ ਦੀ ਪ੍ਰਾਪਤੀ ਦੀ ਢੂੰਡ ਕਰ ਰਿਹਾ ਹੈ ਕਿ ਮੈਨੂੰ ਐਸਾ ਸੁੱਖ ਪ੍ਰਾਪਤ ਹੋਵੇ ਜਿਸ ਦਾ ਕਦੇ ਨਾਸ ਨਾ ਹੋਵੇ। ਸੁੱਖ ਦੀ ਪੂਰਤੀ ਲਈ ਮਾਯਾ ਇਕੱਤ੍ਰ ਕਰਦਾ ਹੈ, ਅਥਵਾ ਇਸਤਰੀ ਪੁੱਤਰ ਧੀਆਂ ਪ੍ਰਵਾਰ ਹੋਰ ਮਿੱਤਰਾਂ ਸੱਜਣਾਂ, ਸਬੰਧੀਆਂ ਤੋਂ ਸੁੱਖ ਦੀ ਆਸ ਕਰਦਾ ਹੈ। ਪਰ ਅਗਿਆਨ ਕਰਕੇ ਕਰ ਰਿਹਾ ਹੈ, ਕਿਉਂਕਿ ਗੁਰੂ ਜੀ ਨੇ ਕਿਹਾ ਹੈ

'ਅਬਿਨਾਸੀ ਸੁਖ ਆਪਨ ਆਸਨ ॥ (੨੯੧)

ਭਾਵ ਮਨ ਨੂੰ ਇਕਾਗ੍ਰ ਕਰਕੇ ਗੁਰੂ ਚਰਨਾਂ ਵਿਚ ਇਸਥਿਤੀ ਰੂਪ ਆਸਣ ਲਗਾ, ਫੇਰ ਤੈਨੂੰ ਆਤਮ ਸੁਖ ਦੀ ਆਸ ਤੇ ਪ੍ਰਾਪਤੀ ਹੋ ਜਾਵੇਗੀ। ਇਹ ਸੁੱਖਾਂ ਦੀ ਖੋਜ ਬਾਹਰਲੀਆਂ ਵਸਤੂਆਂ ਵਿਚ ਕਰ ਰਿਹਾ ਹੈ, ਪਰ ਐਸਾ ਨਹੀਂ, ਸੁਖ ਦਾ ਸੋਮਾ ਅੰਤਰ ਆਤਮੈਂ ਹੈ। ਇਸ ਦੀ ਢੂੰਡ ਨਹੀਂ ਕਰ ਰਿਹਾ, ਜਿਨ੍ਹਾਂ ਕੀਤੀ ਹੈ, ਉਹ ਨਿਸਚਲ ਹੋ ਕੇ ਸਮਾਧੀ ਵਿਚ ਲੀਨ ਹੋ ਗਏ ਹਨ। ਜੇ ਬਾਹਰਲੀ ਕਿਰਿਆ ਵੀ ਕਰਦੇ ਪ੍ਰਤੀਤ ਹੁੰਦੇ ਹਨ, ਮਨ ਉਨ੍ਹਾਂ ਦਾ ਪ੍ਰਭੂ ਚਰਨਾਂ ਵਿਚ ਲੀਨ ਰਹਿੰਦਾ ਹੈ, ਜਿਵੇਂ ਸੁਆਮੀ ਰਾਮਾਨੰਦ ਜੀ ਨੂੰ ਯਾਤਰੀਆਂ ਨੇ ਤੀਰਥ ਯਾਤਰਾ ਲਈ ਪ੍ਰੇਰਨਾ ਦਿੱਤੀ, ਉਨ੍ਹਾਂ ਕਿਹਾ ਭਾਈ ਤੀਰਥਾਂ ਤੇ ਕੀ ਹੈ, ਅੰਤਰ ਆਤਮੇ ਭਗਤੀ ਪ੍ਰੇਮ ਦਾ ਰੰਗ ਲੱਗ ਰਿਹਾ ਹੈ। ਮਨ ਸੰਕਲਪਾਂ ਵਿਕਲਪਾਂ ਤੋਂ ਰਹਿਤ ਹੋਣ ਕਰਕੇ ਪਿੰਗਲਾ ਹੋ ਗਿਆ ਹੈ। ਇਕ ਦਿਨ ਐਸੀ ਇੱਛਾ ਪੈਦਾ ਹੋਈ, ਆਤਮਿਕ ਸ਼ਾਂਤੀ ਲਈ ਚੋਆ ਚੰਦਨ ਭਾਵ ਸੁਗੰਧੀ ਵਾਲੀਆਂ ਵਸਤੂਆਂ ਰਗੜ ਲਈਆਂ, ਬ੍ਰਹਮ ਦੀ ਪੂਜਾ ਵਾਸਤੇ ਚੱਲ ਪਿਆ। ਜੋ ਮੰਦਰ ਵਿਚ ਮੂਰਤੀ ਰੂਪ ਵਿਚ ਕਲਪਤ ਸੀ, ਉਨ੍ਹਾਂ ਨੇ ਦੱਸਿਆ ਤੂੰ ਕਿਹੜੀ ਗੌਣੀ ਪੂਜਾ ਵਿਚ ਲਗ ਗਿਆ ਹੈ, ਉਹ ਬ੍ਰਹਮ ਸੁਖਾਂ ਦਾ ਕਾਰਨ, ਤੇਰੇ ਅੰਦਰ ਹੀ ਹੈ। ਇਸ ਗੱਲ ਦਾ ਨਿਰਣਾਂ ਗੁਰੂ ਜੀ ਨੇ ਦੇਣਾ ਕੀਤਾ, ਜਿਥੇ ਜਾਉ ਜਲ (ਨਦੀਆਂ) ਜਾਂ ਪੱਥਰ ਹੀ ਹਨ, ਪ੍ਰਮੇਸ਼ਰ ਹਰ ਜਗ੍ਹਾਂ ਪਰੀਪੂਰਨ ਹੋ ਰਿਹਾ ਹੈ ਅਤੇ ਸਾਰਿਆਂ ਵਿਚ ਇਕ ਸਮਾਨ ਬਿਆਪਕ ਹੈ ਤੇ ਮੈਂ ਆਪ ਜੀ ਤੋਂ ਸਦਾ

ਬਲਿਹਾਰ ਜਾਤਾ ਹੂੰ। ਸਾਰੇ ਬੇਦ ਪੁਰਾਨ ਵੀਚਾਰੇ ਹਨ, ਉਥੇ ਤਾਂ ਜਾਈਏ ਜੇ ਇੱਥੇ ਨਾ ਹੋਵੇ,ਪਰ ਸਤਿਗੁਰਾਂ ਨੇ ਮਨ ਨੂੰ ਬਿਆਕੁਲ ਕਰਨ ਵਾਲੇ ਸਾਰੇ ਵਿਸ਼ੇ ਵਿਕਾਰ ਅਤੇ ਭਰਮ ਕੱਟ ਦਿੱਤੇ ਹਨ। ਰਾਮਾਨੰਦ ਸੁਆਮੀ ਜੀ ਦਾ ਬ੍ਰਹਮ ਤਾਂ ਸਾਰੀਆਂ ਜਗ੍ਹਾਂ ਵਿਚ ਬਿਆਪਕ ਹੈ, ਪਰ ਗੁਰੂ ਕੇ ਸ਼ਬਦ (ਉਪਦੇਸ਼) ਤੋਂ ਕਰੋੜਾਂ ਕਰਮਾਂ ਦੀ ਮੈਲ ਕੱਟੀ ਜਾਂਦੀ ਹੈ। ਜਿਨ੍ਹਾਂ ਤੇ ਗੁਰੂ ਜੀ ਦੀ ਪੂਰਨ ਕਿਰਪਾ ਹੋ ਜਾਵੇ, ਉਨ੍ਹਾਂ ਦਾ ਮਨ ਸਵੱਛ ਹੁੰਦਾ ਹੈ ਅਤੇ ਉਨ੍ਹਾਂ ਨੂੰ ਹੀ ਪ੍ਰਮਾਨੰਦ ਅਬਿਨਾਸ਼ੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

ਪਰ ਅਸੀਂ ਲੋਕਾਂ ਨੇ ਪ੍ਰਮਾਤਮਾ ਨਾਲੋਂ ਸਬੰਧ ਤੋੜ ਕੇ ਦੁਨਿਆਵੀ ਵਸਤੂਆਂ ਨਾਲ ਚਿੱਤ ਲਗਾਇਆ ਹੋਇਆ ਹੈ। ਇਥੇ ਸਾਇੰਸ ਦੇ ਯੁੱਗ ਵਿਚ ਆਤਮਾ ਦਰਸ਼ਨ ਕੀ ਬਾਤ ਕਰਨਾਂ, ਬੇ-ਵਕਤ ਕਾ ਰਾਗ ਅਲਾਪਨਾ ਪ੍ਰਤੀਤ ਹੋ ਰਿਹਾ ਹੈ। ਮਾਯਾ ਵਾਦ ਕੀ ਇਤਨੀ ਅੰਧੇਰੀ ਚੱਲ ਰਹੀ ਹੈ ਕਿ ਮਨੁੱਖ ਕੋ ਸ਼ਾਂਤੀ ਨਹੀਂ ਮਿਲ ਸਕਦੀ। ਸੰਸਾਰ ਕੇ ਅਸਥਾਈ ਸੁਖੋਂ ਮੇਂ ਸੱਚਾ ਸੁੱਖ ਕਹਾਂ ਹੈ। ਸੰਸਾਰ ਕੇ ਸਾਰੇ ਸੁਖ ਖੁਸ਼ੀਆਂ ਖਿਨ ਭੰਗਰ ਹਨ, ਪਿਆਸ ਲਗਨੇ ਪਰ ਪਾਣੀ ਪੀ ਲਿਆ ਸ਼ਾਂਤੀ ਆ ਗਈ, ਫੇਰ ਪਿਆਸ ਲਗਨੇ ਪਰ ਤੜਫਨੇ ਲਗਾ, ਭੂਖ ਲਗੀ ਰੋਟੀ ਖਾ ਲਈ ਔਰ ਭੂਖ ਮਿਟ ਗਈ, ਫੇਰ ਲਗੇ ਤਾਂ ਚੂਹੇ ਨਾਚਨੇ ਲਗੇ। ਲੜਕਾ ਜਨਮੇ ਪਰ ਖੁਸ਼ੀ ਸੇ ਨਾਚਨੇ ਲਗਾ, ਮਰਨ ਪਰ ਚਿੱਲਾਨੇ ਲਗਾ, ਧੰਨ ਕੇ ਆਨੇ ਪਰ ਖੁਸ਼ ਹੋਣੇ ਲਗਾ, ਜਾਣੇ ਪਰ ਸ਼ੋਕ ਗਮ ਮੇਂ ਮਰਨੇ ਲਗਾ। ਇਸੇ ਤਰ੍ਹਾਂ ਭੋਗੋਂ ਵਿਖੇ ਰੋਗ ਭੈ ਹੈ, ਸੁੱਖਾਂ ਨੂੰ ਨਾਸ਼ ਹੋਣ ਦਾ ਡਰ ਹੈ, ਸੁੰਦਰਤਾ ਨੂੰ ਕਰੂਪਤਾ ਦਾ ਭੈ ਹੈ, ਜੋਬਨ ਨੂੰ ਬੁਢਾਪੇ ਦਾ ਭੈ ਹੈ, ਬੁੱਢੇ ਨੂੰ ਮੌਤ ਦਾ ਭੈ ਹੈ, ਧਨ ਵਿਚ ਰਾਜਾ ਦਾ ਭੈ ਹੈ, ਲੜਾਈ ਵਿਚ ਹਾਰ ਦਾ ਭੈ ਹੈ, ਗੁਣੀ ਪੁਰਸ਼ਾਂ ਨੂੰ ਮੂਰਖਾਂ ਦਾ ਭੈ ਹੈ, ਕਾਇਆ ਨੂੰ ਜਮਾਂ ਦਾ ਭੈ ਹੈ। ਬੈਰਾਗੀ ਪੁਰਸ਼ ਹੀ ਨਿਰਭੈ ਅਵਸਥਾਂ ਨੂੰ ਨਾਮ ਦੀ ਕਮਾਈ ਦੁਆਰਾ ਆਤਮ ਪਦ ਦੀ ਪ੍ਰਾਪਤੀ ਕਰਕੇ ਪ੍ਰਾਪਤ ਕਰ ਸਕਦਾ ਹੈ। ਥੋੜਾ ਧਨ ਮਿਲਣ ਤੋਂ ਖੁਸ਼ੀ ਪ੍ਰਤੀਤ ਕਰਦਾ ਹੈ, ਥੋੜੀ ਖੁਸ਼ੀ ਹੋਣ ਤੋਂ ਖੁਸ਼ ਪ੍ਰਤੀਤ ਹੁੰਦਾ ਹੈ, ਅਭਾਵ ਹੋਣ ਤੋਂ ਦੁਖੀ ਬਣ ਜਾਤਾ ਹੈ, ਪਰ ਆਤਮ ਬੇਤਾ ਇਕ ਰਸ ਅਵਸਥਾ ਦਾ ਮਾਲਕ ਬਣ ਜਾਤ ਹੈ। ਗੁਰੂ ਜੀ ਨੇ ਫੁਰਮਾਇਆ ਹੈ:-

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥

ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੫ ॥( ਪੰਨਾ ੧੪੨੭)

ਐਸੀ ਅਵਸਥਾ ਸੱਚੇ ਸੁੱਖ ਵਾਲੀ ਹੈ, ਪਰ ਇਸ ਦੀ ਪ੍ਰਾਪਤੀ ਗੁਰੂ ਦੇ ਹੁਕਮ ਦੀ ਪਾਲਣਾ ਕਰਕੇ ਨਾਮ ਅਭਿਆਸ ਦੁਆਰਾ ਹੈ। ਯੂਰਪੀਨ ਤਾਂ ਐਸਾ ਹੋ ਰਿਹਾ ਹੈ :-

ਭੂਲਤਾ ਜਾਤਾ ਹੈ ਯੌਰਪ, ਅਸਮਾਨੀ ਬਾਪ ਕੋ ॥

ਬਸ ਖੁਦਾ ਸਮਝਾ ਹੈ ਉਸਨੇ, ਬਰਫ ਔਰ ਭਾਫ ਕੋ ॥

ਇਸ ਵਕਤ ਉਨ੍ਹਾਂ ਲੋਕਾਂ ਦਾ ਮੁੱਖ ਕਾਰਜ ਕਮਾਉ, ਖਾਉ, ਐਸ਼ ਉਡਾਉ, ਮੁੱਖ ਵਿਸ਼ਾ ਹੋ ਰਿਹਾ ਹੈ। ਪਰ ਇਹ ਕਿਰਿਆ ਤਾਂ ਪਸ਼ੂਆਂ ਪੰਛੀਆਂ ਵਿਚ ਵੀ ਦੇਖੀ ਜਾਂਦੀ ਹੈ।

ਨਿੰਦ੍ਰਾ, ਭੋਜਨ, ਭੋਗ, ਭਯ ਇਹ ਪਸੁ ਪੁਰਖ ਸਮਾਨ ॥

ਨਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਸੁ ਜਾਨ॥

ਚਾਰ ਚੀਜ਼ਾਂ ਪਸ਼ੂਆਂ ਤੇ ਬੰਦਿਆਂ ਦੀਆਂ ਇਕ ਸਮਾਨ ਹਨ, ਨਿੰਦ੍ਰਾ (ਸੌਣਾਂ), ਭੋਜਨ (ਖਾਣਾ), ਭੋਗ (ਗ੍ਰਹਿਸਤ) ਕਾਮ ਕ੍ਰੀੜਾ, ਭਯ (ਡਰ), ਪਰ ਬੰਦਿਆਂ ਵਿਚ ਪਸ਼ੂਆਂ ਨਾਲੋਂ ਇਕ ਵਸਤੂ ਗਿਆਨ ਦੀ ਵਿਲੱਖਸ਼ਣਤਾ ਹੈ, ਜੇ ਨਹੀਂ ਤਾਂ ਪਸ਼ੂ ਤੇ ਬੰਦਾ ਇਕ ਸਮਾਨ ਹੈ। ਜੋ ਭੋਗ ਹਨ, ਇਹ ਤਾਂ ਬਦਾਮ ਦੀਆਂ ਛਿੱਲਾਂ ਨੂੰ ਚਬਾਨਾ ਹੈ, ਭਗਵਾਨ ਦਾ ਨਾਮ ਬਦਾਮ ਕੀ ਗਿਰੀ ਕੇ ਸਮਾਨ ਮੀਠਾ ਹੈ। ਜਿਵੇਂ ਮਾਰੂਥਲ ਵਿਚ ਮ੍ਰਿਗ ਤ੍ਰਿਸ਼ਨਾ ਦੇ ਜਲ ਤੋਂ ਪਾਣੀ ਦੀ ਆਸ ਕਰੇ, ਪੂਰਨ ਨਹੀਂ ਹੋ ਸਕਦੀ, ਨਾਂ ਹੀ ਪਿਆਸ ਬੁਝਾ ਕੇ ਸ਼ਾਂਤੀ ਹੀ ਪ੍ਰਾਪਤ ਕਰ ਸਕਦਾ ਹੈ। ਇਸੇ ਤਰ੍ਹਾਂ ਝੂਠੀਆਂ ਵਸਤੂਆਂ, ਝੂਠੇ ਪਦਾਰਥਾਂ ਵਿਚੋਂ ਕਦੇ ਸੱਚੇ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ, ਪਿਆਰੇ ਸਾਧਕੋ ਨਕਲੀ ਵਸਤੂਆਂ ਸੇ ਸਾਵਧਾਨ ਰਹੋ। ਜਿਨ੍ਹਾਂ ਨੂੰ ਅਸੀਂ ਅੰਮ੍ਰਿਤ ਸਮਝ ਰਹੇ ਹਾਂ, ਵਹ ਜ਼ਹਿਰ ਹੈ। ਸੰਸਾਰ ਕੇ ਸੁੱਖ ਮਿੱਠੇ ਪ੍ਰਤੀਤ ਹੋ ਰਹੇ ਹਨ। ਇਸ ਲਈ ਮਨੁੱਖ ਇਹਨਾਂ ਨੂੰ ਭੋਗਦਾ ਹੈ, ਅੰਤ ਵਿਚ ਕੜਵੇ ਪ੍ਰਤੀਤ ਹੋਤੇ ਹਨ। ਅਕਾਸ਼ ਕੇ ਫੂਲੋਂ ਕੀ ਕਦੇ ਕਿਸੇ ਨੇ ਸੁਗੰਧੀ ਨਹੀਂ ਪ੍ਰਾਪਤ ਕੀਤੀ, ਜਦ ਹੈ ਹੀ ਨਹੀਂ, ਸੁਗੰਧੀ ਕਿਥੋਂ। ਮਨੁੱਖ ਧਨ, ਦੌਲਤ, ਇਸਤ੍ਰੀ, ਸੰਤਾਨ ਇਸ ਲੀਏ ਚਾਹਤਾ ਹੈ, ਸੁੱਖ ਪ੍ਰਾਪਤ ਹੋਵੇ, ਇਨ੍ਹਾਂ ਤੋਂ ਸਿਵਾਏ ਕਲੇਸ਼ ਤੋਂ ਮਿਲਤਾ ਕੁਝ ਨਹੀਂ, ਕਿੰਤੂ ਪ੍ਰਸੰਨਤਾ ਔਰ ਅਨੰਦ ਕਾ ਵਾਸਤਵ ਸ੍ਰੋਤ ਈਸ਼ਵਰ ਹੈ। ਇਸ ਨਹੀ ਉਸ ਦੀ ਪ੍ਰਾਪਤੀ ਤੋਂ ਬਿਨਾਂ ਅੱਜ ਤੀਕ ਨਾ ਕਿਸੇ ਨੂੰ ਸੱਚੀ ਖੁਸ਼ੀ ਮਿਲੀ ਹੈ ਅਤੇ ਨਾ ਹੀ ਮਿਲੇਗੀ। ਆਜ ਤਾਂ ਕੁਕਰਮਾਂ ਮੇਂ ਲਗ ਕਰ ਮਾਨਵਤਾ ਕਾ ਦਿਵਾਲਾ ਹੀ ਨਿਕਲ ਗਿਆ ਹੈ। ਧਰਮ ਕੋ ਛੋਡ ਕਰ, ਮਾਯਾ ਪਿਛੇ ਦੀਨ ਧਰਮ ਨੂੰ ਵੇਚ ਰਹੀ ਹੈ। ਸੱਤ ਦਾ ਮਾਰਗ ਤਿਆਗ ਕੇ, ਅਸੱਤ ਕੀ ਤਰਫ ਜਾ ਰਹੇ ਹਨ। ਪ੍ਰਤੀ ਦਿਨ ਆਪਣਾ ਨਾਸ਼ ਕਰ ਰਹੇ ਹਨ। ਬੈਰਾਗੀ ਪੁਰਸ਼ ਕੇ ਲੀਏ ਰਾਜ ਸਿੰਘਾਸਣ ਤੇ ਭੀਖ ਮਾਂਗਣਾਂ ਏਕ ਸਮਾਨ ਹਨ। ਜਿਵੇਂ ਬੱਚਾ ਜਦੋਂ ਮਾਤਾ ਪਾਸ ਜਾਂਦਾ ਹੈ, ਮਾਤਾ ਏਕ ਹਾਥ ਮੇਂ ਮੋਹਰ ਏਕ ਹਾਥ ਮੇਂ ਮਿਠਾਈ ਲੈ ਕਰ ਬੈਠ ਜਾਤੀ ਹੈ, ਬੱਚਾ ਮਿਠਾਈ ਲੇਗਾ, ਮੋਹਰ ਤਿਆਗ ਦੇਵੇਗਾ। ਬੱਚਾ ਇਹ ਨਹੀਂ ਜਾਨਤਾ ਮਿਠਾਈ ਇਸੇ ਮੋਹਰ ਤੋਂ ਬੇਅੰਤ ਆ ਸਕਦੀ ਹੈ, ਪਰ ਅਗਿਆਨੀ ਹੈ ਇਸ ਪ੍ਰਕਾਰ ਜੀਵ ਅਗਿਆਨ ਵੱਸ ਹੋਇਆ-ਹੋਇਆ ਮੋਕਸ਼ ਰੂਪੀ ਮੋਹਰ ਨੂੰ ਤਿਆਗ ਕੇ ਵਿਕਾਰਾਂ ਰੂਪੀ ਮਠਿਆਈ ਕੇ ਪਿੱਛੇ ਭਾਗ ਰਿਹਾ ਹੈ। ਜੁਬਾਨ ਤੀਕ ਹੀ ਪਦਾਰਥਾਂ ਦਾ ਸੁੱਖ ਹੈ, ਗਲੇ ਤੋਂ ਥੱਲੇ ਹੋਣ ਤੋਂ ਕੋਈ ਸਵਾਦ ਅਨੰਦ ਨਹੀਂ। ਇਸੇ ਤਰ੍ਹਾਂ ਸੰਸਾਰਿਕ ਸੁੱਖ ਲਿਪਤ ਹੋਣ ਤੋਂ ਸੁਖ ਦੀ ਪ੍ਰਤੀਤੀ ਦੇ ਰਹੇ ਹਨ।ਵਾਸਤਵ ਵਿਚ ਕੁਝ ਵੀ ਨਹੀਂ ਹੈ। ਆਤਮ ਗਿਆਨ ਤੋਂ ਬਿਨਾਂ, ਆਪ ਸੁੱਖ ਤੋਂ ਕੋਸੋਂ ਦੂਰ ਰਹੋਗੇ। ਜਬ ਤੱਕ ਮਨੁੱਖ ਕੀ ਮੈਂ ਨਹੀਂ ਜਾਤੀ, ਸੱਚਾ ਸੁੱਖ ਪ੍ਰਾਪਤ ਨਹੀਂ ਹੋ ਸਕਦਾ, ਮੈਂ ਕੋ ਮਾਰਨੇ ਕੇ ਲੀਏ, ਦੁਨੀਆਂਵੀ ਲੋਕਾਂ ਕਾ ਕੁਬ, ਬਿਬੇਕ ਔਰ ਬੈਰਾਗ ਕਾ ਮੁੱਕਾ ਲਗਾ ਕਰ ਹੀ ਸੀਧਾ ਕਰਨਾ ਹੋਵੇਗਾ। ਨੂਨ ਕਾ ਅਲਫ ਬਨਾਣਾ ਹੋਵੇਗਾ, ਇਸ ਪ੍ਰਕਾਰ ਮੈਂ ਮਰੇਗੀ। ਜਿਵੇਂ ਬੁੱਲੇਸ਼ਾਹ, ਅਨਾਇਤ ਸ਼ਾਹ ਕੇ ਪਾਸ ਗਿਆ, ਗਿਆਨ ਦੀ ਜਾਚਨਾ ਕੀਤੀ, ਉਨ੍ਹਾਂ ਕਿਹਾ ਇਸ ਖਜੂਰ ਤੇ ਚੜ੍ਹ ਜਾਹ, ਖਜੂਰ ਲੰਬੀ ਸਿੱਧੀ ਸੀ, ਉਸ ਨੂੰ ਤਜਰਬਾ ਨਹੀਂ ਸੀ,

ਉੱਪਰ ਜਾ ਕਰ ਗਿਰ ਗਿਆ, ਗਿਰਤੇ ਵਕਤ ਕਹਿਣੇ ਲਗਾ ਗੁਰੂ ਜੀ ਮੈਂ ਮੂਆ, ਗੁਰੂ ਨੇ ਕਹਾ, ਮੈਂ ਮੂਆ ਤੋ ਖੁਦਾ ਹੂਆ।

ਅਹੰਕਾਰ ਦੀ ਨਵਿਰਤੀ ਵਿਚ ਹੀ ਬ੍ਰਹਮ ਮੇਂ ਲੀਨਤਾ ਪ੍ਰਾਪਤ ਕਰਦਾ ਹੈ, ਬ੍ਰਹਮ ਮੇਂ ਲੀਨ ਹੋਏ ਬਿਨਾਂ ਆਤਮਿਕ ਸ਼ਾਂਤੀ ਅਤੇ ਸੱਚੇ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ ਹੈ। ਸੋ ਗੁਰੂ ਹੁਕਮ ਵਿਚ ਹੈ, ਹੁਕਮ ਸਤ ਕੀਆ ਤਾਂ ਪ੍ਰਾਪਤੀ ਹੈ, ਹੁਕਮ ਅਸੱਤ ਕਰਨ ਤੋਂ ਭਟਕਣਾਂ ਅਤੇ ਕਲੇਸ਼ ਹੈ, ਜਦੋਂ ਵੀ ਪ੍ਰਾਪਤੀ ਹੋਈ ਹੁਕਮ ਦੀ ਪਾਲਣਾ ਕਰਕੇ ਹੀ ਹੋਈ ਹੈ।

ਤੂੰ ਸ਼ਾਹੀਨ (ਬਾਜ਼) ਹੈ ਪਰ ਬਾਜ਼ (ਉਡਣਾ) ਹੈ ਕਾਮ ਤੇਰਾ ॥

ਤੂੰ ਆਤਮਾ ਹੈ ਉਚਾ ਨਿਸ਼ਾਨਾ ਹੈ ਤੇਰਾ ॥

ਨਾਮ ਦੀ ਦਾਤ ਪ੍ਰਾਪਤ ਕਰਕੇ, ਉਸ ਕੇ ਅਭਿਆਸ ਦੁਆਰਾ ਹੀ ਕਲਿਆਣ ਅਤੇ ਆਤਮਾ ਸੁਖ ਦੀ ਉਪਲਬਧੀ ਹੈ। ਮਾਯਾ ਬਾਦੀਓਂ ਕੇ ਪ੍ਰਚਾਰ ਨੇ ਯੂਰਪ ਕੇ ਭੋਗ ਬਿਲਾਸ ਕੀ ਆਂਧੀ ਚਲਾ ਦੀ ਹੈ। ਜਿਸ ਕੇ ਸਾਹਮਣੇ ਸਦਾਚਾਰ, ਸੰਤੋਖ, ਧਰਮ, ਮਾਤਾ ਪਿਤਾ ਕੀ ਸੇਵਾ, ਤਪ, ਤਿਆਗ, ਬ੍ਰਹਮਚਰਜ ਔਰ ਪ੍ਰਭੂ ਭਗਤੀ ਉਡਤੇ ਜਾ ਰਹੇ ਹੈ। ਇਸ ਪਾਸੇ ਸਾਡਾ ਧਿਆਨ ਨਹੀਂ ਜਾ ਰਿਹਾ। ਸਵੇਰ ਵੇਲਾ ਖੇਲੋਂ ਨੇ, ਸ਼ਾਮ ਵੇਲਾ ਸਿਨੇਮੇ, ਕਲੱਬੋਂ, ਟੈਲੀਵੀਜ਼ਨੋਂ, ਪਾਰਟੀਆਂ ਨੇ ਹੜੱਪ ਕਰ ਲਿਆ ਹੈ। ਰਾਤ ਨੂੰ ਬੁਰੇ ਸੁਪਨੇ ਆਉਂਦੇ ਹਨ। ਦਿਨ ਕੋ ਪੇਟ ਕਾ ਧੰਦਾ ਲੈ ਬੈਠਾ ਹੈ। ਅੱਛੇ ਵਿਚਾਰ ਸੁਣਨੇ ਵਾਸਤੇ ਨਾ ਸਮਾਂ ਹੈ ਨਾ ਮਨ, ਸਤਸੰਗ ਜਾਨੇ ਕਾ ਮੌਕਾ ਹੀ ਨਹੀਂ ਮਿਲਦਾ, ਐਸੇ ਲੋਕ ਗਿਆਨ ਕੇ ਪ੍ਰਕਾਸ਼ ਕੇ ਸਥਾਨ ਕੋ ਛੋਡ ਕਰ ਅੰਧਕਾਰ ਕੇ ਅੰਧੇਰੇ ਅਗਿਆਨ ਕੋ ਜ਼ਿਆਦਾ ਪਸੰਦ ਕਰਤੇ ਹੈਂ। ਮਾਯਾ ਪੁਜਾਰੀਆਂ ਨੂੰ ਆਤਮ ਸੁਖ ਨਹੀਂ ਮਿਲ ਸਕਦਾ, ਕਿਉਂਕਿ ਅਨਿੱਤ ਔਰ ਚੰਚਲ ਹੈ।

ਬੈਨਜਮਿਨ ਫਰੈਂਕਲਿਨ ਨੇ ਏਕ ਬੜੇ ਪੂੰਜੀਪਤੀ ਕੋ ਕਹਾ ਥਾ-

"ਜੋ ਮਨੁੱਖ ਏਕ ਰੋਟੀ ਔਰ ਪਾਨੀ ਪਰ ਜੀਵਨ ਨਿਰਬਾਹ ਕਰਤਾ ਹੈ ਵਹ ਤੇਰੇ ਜਿਹੇ ਹਜ਼ਾਰੋਂ ਪੂੰਜੀਪਤੀਓਂ ਕੀ ਕਿਆ ਪਰਵਾਹ ਕਰਤਾ ਹੈ ।"

ਆਸ਼ਾ ਮਹਾਂ ਦੁਖਮ, ਨਿਰਾਸ਼ਾ ਮਹਾਂ ਸੁਖਮੁ ॥

ਸੰਸਾਰੀ ਝੰਝਟ ਇਸ ਪ੍ਰਕਾਰ ਹੈ ਜਿਵੇਂ ਕਹਾ ਹੈ :-

ਆਵੇ ਦਿਆ ਖੋਤਿਆ, ਹੇਠ ਖਲੋਤਿਆ ॥

ਕੱਚੀਆਂ ਲਿਆਵੇਗਾ, ਪੱਕੀਆਂ ਲੈ ਜਾਵੇਗਾ ॥

ਆਵੇ ਨੇ ਨਹੀਓਂ ਮੁਕਨਾਂ, ਤੂੰ ਨਹੀਓਂ ਛੁਟਨਾ ॥

ਜੀਵ ਵੀ ਗਧੇ ਵਾਂਗ ਗੇੜੇ ਵਿਚ ਲੱਗਾ ਹੋਇਆ ਹੈ, ਮਰਨ ਤੀਕ ਪੁੱਤਰ ਧੀਆਂ ਪ੍ਰਵਾਰ ਦਾ ਬੋਝ ਢੋਹ ਰਿਹਾ ਹੈ। ਤੇਲੀ ਦੇ ਬਲਦ ਵਾਲੀ ਅਵਸਥਾ ਹੈ ਉਹ ਵੀ ਸਾਰਾ ਦਿਨ ਕੋਹਲੂ

ਦੁਆਲੇ ਘੁੰਮ ਰਿਹਾ ਹੈ। ਇਹ ਵੀ ਮਾਯਾ ਦੇ ਚੱਕਰ ਕੱਟ ਰਿਹਾ ਹੈ। ਜਿਤਨੀ ਦੇਰ ਮਾਯਾ ਦਾ ਚੱਕਰ, ਪ੍ਰਭੂ ਸਿਮਰਨ ਦੇ ਬਲ ਦੁਆਰਾ ਨਹੀਂ ਤੋੜਦਾ, ਚੌਰਾਸੀ ਦੇ ਗੇੜੇ ਤੋਂ ਛੁਟਕਾਰਾ ਨਹੀਂ ਪ੍ਰਾਪਤ ਕਰ ਸਕਦਾ। ਏਕ ਵਾਰ ਏਕ ਇਸਤਰੀ ਜਿਸ ਦਾ ਨਾਮ ਵਿਸਾਖਾ ਥਾ, ਭਗਵਾਨ ਬੁੱਧ ਕੇ ਪਾਸ ਆਈ ਕਿ ਮੇਰਾ ਪੋਤਾ ਜੀਵਤ ਕਰ ਦਿਉ, ਮਹਾਤਮਾ ਬੁੱਧ ਨੇ ਕਹਾ ਆਪ ਇਤਨੇ ਲੜਕੇ ਔਰ ਲੜਕੀਆਂ ਚਾਹਤੀ ਹੋ ਜਿਤਨੇ ਤੁਮਾਰੇ ਗ੍ਰਾਮ ਮੇਂ ਹੈ, ਉਸ ਨੇ ਕਹਾ ਹਾਂ, ਭਗਵਾਨ ਬੁੱਧ ਨੇ ਕਹਾ ਫਿਰ ਤਾਂ ਤੁਮ ਰੋਜ਼ ਰੋਤੀ ਹੀ ਰਹੋਗੀ। ਏਕ ਵਾਰ ਏਕ ਮਹਾਤਮਾ ਨੂੰ ਕਿਸੇ ਡੇਰੇ ਦੇ ਮਹੰਤ ਨੇ ਕਹਾ ਆਪ ਮੇਰੇ ਚੇਲੇ ਬਣ ਜਾਉ, ਮੇਰੀ ਸਾਰੀ ਦੌਲਤ ਦੇ ਮਾਲਕ ਬਣ ਜਾਉਗੇ, ਉਨ੍ਹਾਂ ਕਿਹਾ ਜਿਸ ਨੂੰ ਆਤਮਾ ਧਨ ਰੂਪੀ ਸੱਚੀ ਦੌਲਤ ਮਿਲ ਜਾਵੇ, ਉਹ ਝੂਠੀ ਦੌਲਤ ਨੂੰ ਕਿਆ ਕਰੇਗਾ, ਇਹ ਤਾਂ ਕੋਇਲਿਆਂ ਦੀ ਦਲਾਲੀ ਹੈ, ਮੂੰਹ ਹੀ ਕਾਲਾ ਕਰਤੀ ਹੈ, ਜਿਵੇਂ ਦਾਤੂ ਜੀ ਨੇ ਸ੍ਰੀ ਗੁਰੂ ਅੰਗਦ ਸਾਹਿਬ ਪ੍ਰਤੀ ਗੁਰੂ ਅਮਰਦਾਸ ਜੀ ਨੂੰ ਗੱਦੀ ਦੇਣ ਦਾ ਰੋਸ ਪ੍ਰਗਟ ਕੀਤਾ, ਆਪ ਜੀ ਨੇ ਕਿਹਾ ਜੇ ਆਪ ਨੂੰ ਗੱਦੀ ਮਿਲ ਜਾਤੀ, ਤੁਮ ਕਿਆ ਕਰਤੇ, ਇਸ ਨੇ ਕਹਾ ਮਾਯਾ ਇਕੱਤ੍ਰ ਹੋਤੀ, ਗੁਰੂ ਸਾਹਿਬ ਜੀ ਨੇ ਕਿਹਾ ਜੇ ਮਾਯਾ ਦੀ ਇੱਛਾ ਹੈ ਇੱਕ ਮੁੱਠੀ ਮਾਯਾ ਦੇ ਕੇ ਕਿਹਾ, ਲੈ ਗਿਣ ਲੈ, ਸਵੇਰ ਤੋਂ ਸ਼ਾਮ ਤੀਕ ਗਿਣਦਾ ਰਿਹਾ, ਤੋਟ ਨਾ ਆਵੇ, ਖਾਜ ਹੋਵੇ ਕਰਨ ਲਗ ਪਵੇ, ਗਿਣਤੀ ਕਰਦਾ ਥੱਕ ਗਿਆ ਆਖਿਰ ਗੁਰੂ ਜੀ ਨੂੰ ਕਹਿਣ ਲੱਗਾ ਮੁੱਕਦੀ ਨਹੀਂ, ਮਹਾਰਾਜ ਜੀ ਨੇ ਕਿਹਾ ਭਾਈ ਇਹ ਗੁਰੂ ਨਾਨਕ ਦੇਵ ਜੀ ਕਾ ਖਜ਼ਾਨਾ ਹੈ, ਮੁੱਕ ਨਹੀਂ ਸਕਦਾ, ਜਾਹ ਸ਼ੀਸ਼ਾ ਲਿਆ ਕੇ ਮੂੰਹ ਸਿਰ ਵੇਖ ਲੈ, ਜਦੋਂ ਤੱਕਿਆ ਮੂੰਹ ਸਿਰ ਕਾਲਾ ਹੋਇਆ-ਹੋਇਆ ਸੀ, ਖਾਜ ਵੇਲੇ ਹੱਥ ਫੇਰਨ ਤੋਂ । ਕਹਿਣ ਲੱਗਾ ਜੀ ਮੂੰਹ ਸਿਰ ਕਾਲਾ ਹੋ ਗਿਆ, ਮਹਾਰਾਜ ਜੀ ਨੇ ਕਿਹਾ ਦਾਤੂ ਜੀ ਮਾਯਾ ਦਾ ਮੋਹ ਤਿਆਗ ਕੇ ਭਜਨ ਕਰੋ, ਫੇਰ ਉਜਲਤਾ ਪ੍ਰਾਪਤ ਹੋਵੇਗੀ। ਮਾਯਾ ਦਾ ਮੋਹ ਤਾਂ ਮੂੰਹ ਸਿਰ ਕਾਲਾ ਹੀ ਕਰਦਾ ਹੈ। ਇਸ ਪ੍ਰਕਾਰ ਸਤਸੰਗੀਓ ਸਾਨੂੰ ਵੀ ਸਿੱਖਿਆ ਲੈ ਕੇ ਮਾਯਾ ਦਾ ਮੋਹ ਤਿਆਗ ਕੇ ਸਿਮਰਨ ਕਰਨਾ ਚਾਹੀਦਾ ਹੈ। ਜੇ ਪ੍ਰਲੋਕ ਵਿਚ ਪਵਿੱਤ੍ਰ ਮੁਖ ਲੈ ਕੇ ਜਾਣਾ ਚਾਹਤੇ ਹੋ, ਇਸ ਦਾ ਭਾਵ ਇਹ ਨਹੀਂ ਧਰਮ ਦੀ ਕਿਰਤ ਨਹੀਂ ਕਰਨੀ, ਕਰਨੀ ਹੈ, ਦਸਵੰਧ ਗੁਰੂ ਅਰਪਣ ਕਰਨਾ, ਵੰਡ ਛਕਣਾ, ਨਾਮ ਜਪਣਾ, ਆਏ ਗੁਰਸਿਖ ਅਤਿਥੀ ਦੀ ਤਨੋ ਮਨੋ ਧਨੋ ਸੇਵਾ ਕਰਨੀ, ਘਰ ਦੇ ਹਰ ਪਦਾਰਥ ਨੂੰ ਗੁਰੂ ਕੀ ਅਮਾਨਤ ਜਾਣਨਾ, ਜਦੋਂ ਇਸ ਪ੍ਰਕਾਰ ਅਹੰ ਭਾਵ ਤੋਂ ਰਹਿਤ ਹੋ ਕੇ ਰਹੋਗੇ ਤਾਂ ਵਿਚੇ ਮਾਇਆ ਪਾਇਆ ਦੀ ਅਵਸਥਾ ਮਿਲ ਜਾਵੇਗੀ। ਸਵਾਮੀ ਰਾਮ ਤੀਰਥ ਅਮਰੀਕਾ ਮੇਂ ਪ੍ਰਚਾਰ ਲਈ ਗਏ। ਇਨ੍ਹਾਂ ਨੂੰ ਮਾਇਆ ਦੇ ਪ੍ਰਲੋਭਨਾਂ ਵਿਚ ਫਸਾਉਣਾਂ ਚਾਹਿਆ, ਕਿਉਂਕਿ ਮਨੁੱਖ ਦੇ ਅੰਦਰ, ਕਨਕ, ਕਾਮਨੀ, ਸੋਨਾ (ਤਮਾਮ ਮਾਇਆ) ਕਾਮਨੀ ਇਸਤਰੀਆਂ, ਦੋ ਕਮਜ਼ੋਰੀਆਂ ਹਨ, ਇਨ੍ਹਾਂ ਦੇ ਜਾਲ ਵਿਚ ਵੱਡੇ ਵੱਡੇ ਫਸ ਜਾਂਦੇ ਹਨ। ਸਵਾਮੀ ਜੀ ਨੂੰ ਮਾਯਾ ਪਦਾਰਥ ਬਸਤਰ ਭੇਂਟ ਕੀਤੇ,ਉਨ੍ਹਾਂ ਮੋੜ ਦਿੱਤੇ ਅਤੇ ਕਿਹਾ ਮੈਂ ਭਾਰਤ ਸੇ ਤੀਨ ਬਸਤਰੋਂ ਮੇਂ ਆਯਾ ਹੂੰ ਔਰ ਇਨ੍ਹਾਂ ਵਿਚ ਹੀ ਵਾਪਸ ਚਲਾ ਜਾਊਂਗਾ। ਫੇਰ ਇਕ ਇਸਤ੍ਰੀ ਭੇਜੀ, ਇਸ ਨੇ ਕਹਾ ਸਵਾਮੀ ਜੀ ਕਿਤਨਾ ਚੰਗਾ ਹੋਵੇ, ਆਪਾਂ ਦੋਨੋਂ ਰਲ ਕੇ ਪ੍ਰਚਾਰ ਕਰੇਂ, ਅਗਰ ਮੈਂ ਆਪ ਪਾਸ ਰਹਿੰਦੀ ਹੂੰ ਤੇ ਨਿੰਦਾ ਹੈ, ਆਪ ਮੇਰੇ ਨਾਲ ਸ਼ਾਦੀ ਕਰ ਲਵੋ, ਤੁਹਾਡੀ ਹਰ ਤਕਲੀਫ ਵਿਚ ਮੈਂ ਸਹਾਇਤਾ ਕਰੂੰਗੀ। ਆਪ ਕੀ ਜੀਵਨ ਸਾਥਣ ਬਣ ਜਾਊਂਗੀ।

ਸਵਾਮੀ ਜੀ ਮੁਸਕਰਾਏ, ਇਸ ਨੇ ਸਮਝਾ ਸ਼ਾਇਦ ਮੇਰਾ ਤੀਰ ਚਲ ਗਿਆ, ਪਰ ਆਤਮ ਗਿਆਨੀ ਦੀ ਅਵਸਥਾ ਦਾ ਕੀ ਗਿਆਨ ਹੈ, ਸਵਾਮੀ ਜੀ ਨੇ ਕਿਹਾ ਸੰਸਾਰ ਦੀਆਂ ਸਭ ਇਸਤ੍ਰੀਆਂ ਮੇਰੀਆਂ ਮਾਤਾਵਾਂ ਹਨ, ਸ਼ਾਦੀ ਕਿਸ ਨਾਲ ਕਰਾਂ, ਇਹ ਸੁਣ ਕਰ ਲੱਜ਼ਿਤ ਹੋ ਕਰ ਵਾਪਸ ਲੌਟ ਗਈ, ਪਾਦਰੀ ਨੇ ਜਬ ਇਸਤ੍ਰੀ ਸੇ ਸਵਾਮੀ ਜੀ ਕੋਲ ਜਾਣ ਦਾ ਪ੍ਰਣਾਮ ਪੂਛਾ ਤਾਂ ਇਸਤ੍ਰੀ ਨੇ ਕਿਹਾ ਪਾਦਰੀ ਜੀ ਉਸ ਨੇ ਮਨ ਇੰਦ੍ਰੀਆਂ ਪਰ ਕਾਬੂ ਪਾ ਲਿਆ ਹੈ, ਵਿਜੈ ਪ੍ਰਾਪਤ ਕਰ ਲਈ ਹੈ। ਉਸ ਵਿਅਕਤੀ ਕੋ ਕੋਈ ਭੀ ਅਧੀਨ ਨਹੀਂ ਕਰ ਸਕਦਾ। ਧਨ ਉਹ ਲੋਗ ਹਨ, ਜਿਨ੍ਹਾਂ ਨੇ ਦੁਨੀਆਂ ਦੇ ਭੋਗੋਂ ਨੂੰ ਲੱਤ ਮਾਰੀ ਔਰ ਠੁਕਰਾ ਦੀਆ ਹੈ। ਪਰ ਅੱਜ ਦੁਨੀਆਂ ਭੋਗਾਨੰਦ ਮਗਰ ਲੱਗ ਕੇ ਜੋਗਾਨੰਦ ਦਾ ਰਸ ਤਿਆਗ ਕੇ ਜੀਵਨ ਖੋ ਬੈਠੀ ਹੈ। ਗੰਢਾ ਫਰੋਲਣ ਤੋਂ ਛਿਲਕੇ ਹੀ ਛਿਲਕੇ ਮਿਲੇਂਗੇ। ਇਸੇ ਤਰ੍ਹਾਂ ਇਨ੍ਹਾਂ ਭੋਗਾਂ ਵਿਚੋਂ ਅਨੰਦ ਸੁਖ ਕਿਥੋਂ ਮਿਲ ਸਕਦਾ ਹੈ, ਕਦਾਪਿ ਨਹੀਂ ।

ਨੋਟ : ਮਾਤਰੀ ਵਤ ਪਰ ਦਾਰੇ ਸ਼ੂ, ਪਰ ਦਰਬੇ ਸ਼ੂ ਲੋਸ਼ਟ ਵਤ।

ਆਤਮ ਵਤ ਸਰਬ ਭੂਤੇ ਸ਼ੂ, ਯਾ ਪਸ਼ਅਤੀ ਸਾ ਪੰਡੀਅਤਾ ॥

ਚਲੋ ਚਲੋ ਸਭ ਕੋ ਕਹੇ, ਬਿਰਲਾ ਪਹੁੰਚੇ ਕੋਇ ॥

ਏਕ ਕੰਚਨ ਏਕ ਕਾਮਨੀ, ਦੁਰਗਮ ਘਾਟੀ ਕੋਇ ॥

ਇਹ ਦੋ ਹੀ ਕਠਿਨ ਘਾਟੀਆਂ ਹਨ, ਇਨ੍ਹਾਂ ਨੂੰ ਪਾਰ ਕਰਨੇ ਵਾਲਾ ਮੰਜ਼ਿਲ ਪਰ ਪਹੁੰਚ ਜਾਤਾ ਹੈ। ਸੁੱਖਾਂ ਦਾ ਸਾਗਰ ਤਾਂ ਹਮਾਰਾ ਆਤਮਾ ਹੈ, ਹਮ ਸੁੱਖਾਂ ਦੇ ਦਾਸ ਹੋ ਕੇ ਬਾਹਰੋਂ ਢੂੰਡ ਰਹੇ ਹਾਂ, ਜਿਵੇਂ ਹਰਨ ਦੇ ਅੰਦਰੋਂ ਕਸਤੂਰੀ ਦੀ ਮਹਿਕ ਆਉਂਦੀ ਹੈ, ਬਾਹਰ ਭੱਜਦਾ ਹੋਇਆ ਜੰਗਲਾਂ ਵਿਚ ਢੂੰਡ ਰਿਹਾ ਹੈ। ਆਜ ਦਾ ਨਵਯੁਵਕ ਕਹਿੰਦਾ ਹੈ ਕਿ ਤੌਹੀਨ ਅਪਮਾਨ (ਜਵਾਨੀ) ਹੈ, ਖੁਦਾ ਯਾਦ ਰਹੇ ਯਹ ਹਮਾਰੀ ਭੂਲ ਹੈ। ਸੰਸਾਰ ਅਸਾਰ ਹੈ, ਸਰੀਰ ਖਿਣਭੰਗਰ ਹੈ, ਸਵਾਸ ਆਤਾ ਹੈ ਮੁੜ ਨਹੀਂ ਪਤਾ ਆਵੇਗਾ ਕਿ ਨਹੀਂ ।

"ਕਿਆ ਭਰੋਸਾ ਹੈ ਜ਼ਿੰਦਗਾਨੀ ਕਾ ਆਦਮੀ ਬੁਲਬੁਲਾ ਪਾਣੀ ਕਾ"

ਸਵਾਸ ਸਵਾਸ ਪਰ ਰਾਮ ਕਹ, ਬਿਰਥਾ ਜਨਮ ਮਤ ਖੋਇ ॥

ਕਿਆ ਜਾਨੇ ਇਸ ਸਵਾਸ ਕਾ ਬਹੁਰ ਆਵਨ ਹੋਏ ਨ ਹੋਏ ॥

ਯਯੁਰਵੇਦ ਮੇਂ ਕਹਾ ਹੈ :- ਤਅੱਕਤੇਨ ਭੁੰਜੀਥਾ : - ਅਰਥਾਤ ਤਪ ਔਰ ਤਿਆਗ ਸੇ ਵਸਤੂਆਂ ਕਾ ਭੋਗ ਕਰੋ, ਲਲਚਾਉ ਮਤ। ਜਿਵੇਂ ਸਰਾਂ ਮੇਂ ਰਾਤ ਰਹੇ ਉਥੇ ਕੀਆਂ ਵਸਤੂਆਂ ਵਰਤਣ ਤੋਂ ਬਾਅਦ, ਉਨਾਂ ਨਾਲ ਕੋਈ ਸੰਲਗਤਾ ਨਹੀਂ ਹੋਤੀ। ਜਿਵੇਂ ਕੋਈ ਅਪਣਾ ਮਕਾਨ ਵੇਚ ਡਾਲਤਾ ਹੈ, ਵੇਚਣ ਤੋਂ ਬਾਦ ਮਕਾਨ ਦੀ ਟੁੱਟ ਭੱਜ ਦਾ ਉਸ ਨੂੰ ਕੋਈ ਫਿਕਰ ਨਹੀਂ ਹੋਤਾ, ਜਿਵੇਂ ਬਿੱਲੀ ਕਿਸੇ ਕਾ ਚੂਚਾ ਲੇ ਜਾਏ, ਦੁੱਖ ਨਹੀਂ ਹੋਤਾ, ਅਪਣਾ ਜਾਣ ਤੋਂ ਹੋਤਾ ਹੈ, ਕਾਰਨ ਮੋਹ ਹੈ, ਮੋਹ ਦਾ ਤਿਆਗ ਕਰੋ, ਕੋਈ ਦੁਖ ਨਹੀਂ ਹੋ ਸਕਦਾ। ਮਨੁੱਖ ਦਾ ਜਨਮ ਬੜਾ

ਦੁਰਲਭ ਹੈ, ਕੌਡੀਓਂ ਖੋਟਾ ਕਰਕੇ ਰੋਲ ਰਿਹਾ ਹੈ, ਜਿਵੇਂ ਗੰਦੇ ਮਕਾਨ ਵਿਚ ਕਿਸੇ ਦਾ ਕੀ, ਆਪਣਾ ਜੀਅ ਬੈਠਣ ਨੂੰ ਨਹੀਂ ਕਰਦਾ, ਇਸੇ ਪ੍ਰਕਾਰ ਅਸਾਂ ਸਰੀਰ ਰੂਪੀ ਮੰਦਰ ਨੂੰ ਸ਼ਰਾਬ, ਮਾਸ, ਨਿੰਦਿਆ, ਚੁਗਲੀ, ਭੈੜੀਆਂ ਬਾਦੀਆਂ ਨਸ਼ਿਆਂ ਬਿਅਸਨਾਂ ਤੋਂ ਗੰਦਾ ਕਰ ਰਹੇ ਹਾਂ, ਪ੍ਰਮਾਤਮਾ ਕਿਵੇਂ ਬਿਰਾਜਮਾਨ ਹੋਵੇਗਾ, ਉਸ ਨੂੰ ਬੈਠਾਣ ਲਈ ਅੰਦਰ ਬਾਹਰ ਦੀ ਸ਼ੁਧਤਾ ਪਵਿਤ੍ਰਤਾ ਦੀ ਲੋੜ ਹੈ। ਮੁਕਤੀ ਲਈ ਖੁੱਲਾ ਦਰਵਾਜਾ ਮਨੁਸ਼ ਜਨਮ ਹੈ। ਬਾਕੀ ਜੂਨੀਆਂ ਭੋਗ ਜੂਨੀਆਂ ਹਨ। ਨਇਆ ਕਰਮ ਨਹੀਂ ਕਰ ਸਕਦੀਆਂ, ਬੰਦ ਦਰਵਾਜ਼ੇ ਹਨ, ਸੂਈ ਘਰ ਵਿਚ ਖੋਈ ਹੈ, ਢੂੰਡ ਬਾਹਰ ਕਰ ਰਿਹਾ ਹੈ, ਘਰ ਮੇਂ ਅੰਧੇਰਾ ਹੈ, ਦੀਪਕ ਹੈ ਨਹੀਂ, ਹਮਾਰੀ ਬੁੱਧੀ ਪ੍ਰਭੂ ਨੂੰ ਛੋਡ ਕਰ ਦੂਸਰੇ ਨੂੰ ਬਿਸਯ (ਗ੍ਰਹਿਣ ਕਰ ਰਹੀ ਹੈ) ਮਨ ਪ੍ਰਭੂ ਚਿੰਤਨ ਦੀ ਬਜਾਏ ਦੁਨਿਆਵੀ ਪਦਾਰਥਾਂ ਦਾ ਚਿੰਤਨ ਕਰ ਰਿਹਾ ਹੈ, ਫਿਰ ਸੁਖ ਕਿਥੋਂ ਮਿਲੇ।

## 34.ਮਨ ਦੀ ਸ਼ਾਂਤੀ

## (ਸੁਖ ਦੀ ਪ੍ਰਾਪਤੀ ਦਾ ਰਸਤਾ)

ਬੁੱਧੀ ਕਰਕੇ ਬੁਰਾਈਆਂ ਦੀ ਧਾਰਣਾਂ ਤਿਆਗ ਕਰਕੇ ਪ੍ਰਭੂ ਨੂੰ ਸਤ ਚਿਤ ਆਨੰਦ ਸਰੂਪ ਜਾਣੇ, ਮਨ ਕਰਕੇ ਇਨ੍ਹਾਂ ਭਾਵਾਂ ਦਾ ਮੰਨਨ ਕਰੇ, ਬਾਣੀ ਕਰਕੇ ਸਭ ਨਾਲ ਮੀਠਾ ਭਾਸ਼ਣ ਕਰੇ, ਅੱਖਾਂ ਨਾਲ ਜਿਤਨਾ ਪ੍ਰਪੰਚ ਦੇਖ ਰਿਹਾ ਹੈ, ਬ੍ਰਹਮ ਰੂਪ ਜਾਣੇ, ਕੰਨਾਂ ਕਰਕੇ ਜਿਤਨੀਆਂ ਜੂਨਾਂ ਬੋਲੀ ਬੋਲ ਰਹੀਆਂ ਹਨ, ਸਮਝੇ ਪ੍ਰਮੇਸ਼ਰ ਆਪ ਹੀ ਬੋਲ ਰਿਹਾ ਹੈ। ਜਿਤਨੀਆਂ ਵੀ ਸੁਗੰਧੀਆਂ ਹਨ ਸਮਝੋ ਈਸ਼ਵਰ ਆਪ ਹੀ ਪ੍ਰਗਟ ਹੋ ਰਿਹਾ ਹੈ। ਰਸਨਾਂ ਦੁਆਰਾ ਆਪ ਹੀ ਰਸਾਂ ਨੂੰ ਦੇਣ ਵਾਲਾ ਹੈ। ਭਾਵ ਸਭ ਇੰਦ੍ਰੀਆਂ ਪ੍ਰਭੂ ਪਰਾਇਣ ਕਰ ਦੇਵੇ ਅਤੇ ਇਨ੍ਹਾਂ ਨੂੰ ਵਿਸ਼ੇ ਵਾਸ਼ਨਾ ਤੋਂ ਸੇਵਾ ਸਿਮਰਨ ਦੁਆਰਾ ਰਹਿਤ ਕਰੇ॥ ਕਿਸੇ ਅੰਧੇ ਕੋ ਰਸਤਾ ਦਿਖਾਣਾਂ, ਰੋਗੀ ਦਾ ਇਲਾਜ ਕਰਨਾ, ਕਰਵਾਉਣਾਂ, ਕਿਸੇ ਨੂੰ ਆਰਥਿਕ ਸਹਾਇਤਾ ਦੇਣੀ, ਵਿੱਦਿਆ ਦਾਨ ਦੇਣਾਂ, ਮਾਤਾ ਪਿਤਾ ਸਮਾਜ ਦੀ ਸੇਵਾ ਕਰਨਾ, ਕਿਸੇ ਲੰਗੜੇ ਲੂਲ੍ਹੇ ਅਪਾਹਜ਼ ਦੀ ਸਹਾਇਤਾ ਕਰਨੀ, ਜਦੋਂ ਤਨ, ਮਨ, ਧਨ ਦਾ ਅਹੰਕਾਰ ਤਿਆਗ ਕੇ ਨਿਰ ਅਭਿਮਾਨ ਹੋ ਕੇ ਸੇਵਾ ਕਰੋਗੇ ਤਾਂ ਦੇਹ ਅਧਿਆਸ ਤੋਂ ਰਹਿਤ ਹੋ ਕੇ ਅਬਿਨਾਸ਼ੀ ਸੁੱਖ ਨੂੰ ਪ੍ਰਾਪਤ ਕਰੋਗੇ। ਫਿਰ ਮੈਂ (ਅਹੰਕਾਰ) ਕੀ ਸੰਤਾਨ, ਮੇਰੀ ਮੇਰਾ ਭਾਵ ਵੀ ਖਤਮ ਹੋ ਜਾਵੇਗਾ, ਇਹ ਹੀ ਦੁੱਖ ਦਾ ਕਾਰਨ ਹੈ। ਜਿਥੇ ਸ਼ਾਂਤੀ ਦਾ ਸਾਮਰਾਜ ਕਾਇਮ ਹੋ ਜਾਵੇ, ਫਿਰ ਸ਼ਾਂਤੀ ਦੀ ਖੋਜ ਵੀ ਖਤਮ ਹੋ ਜਾਵੇਗੀ।

## 35.ਦੋ ਰਸਤੇ

ਉਪਨਿਸ਼ਦ ਮੇਂ ਕਥਾ ਹੈ ਜਦੋਂ ਯਮਰਾਜ ਨਚਕੇਤਾ ਦੀ ਭਗਤੀ ਤੋਂ ਖੁਸ਼ ਹੋਏ, ਬਰ ਮੰਗਣ ਲਈ ਕਿਹਾ ਤਦੋਂ ਨਚਕੇਤਾ ਨੇ ਕਿਹਾ ਹੇ ਦੇਵ ਆਪ ਪ੍ਰਸੰਨ ਹੋ ਤਾਂ ਬਤਾਉਂ, ਮੈਂ ਆਤਮਾ ਕਾ ਸਹੀ ਰੂਪ ਔਰ ਇਸ ਦੀ ਪ੍ਰਾਪਤੀ ਕਾ ਉਪਾਏ ਜਾਨਣਾ ਚਾਹਤਾ ਹੂੰ, ਇਹ ਮੇਰਾ ਅਸਲੀ ਬਰ

ਹੈ। ਆਤਮਾ ਕਾ ਗਿਆਨ ਅਧਿਕਾਰੀ ਨੂੰ ਦੇਣਾਂ ਚਾਹੀਦਾ ਹੈ। ਐਸਾ ਬਿਚਾਰ ਕੇ ਯਮਰਾਜ ਨੇ ਨਚਕੇਤਾ ਕੋ ਪਦਾਰਥਾਂ ਇਸਤਰੀਆਂ ਅਪੱਸ਼ਰਾਂ ਲੋਕ ਪ੍ਰਲੋਕ ਕੇ ਸੁਖਾਂ ਕੇ ਪ੍ਰਲੋਭਨ ਦੀਏ, ਪਰ ਇਹ ਸੱਚਾ ਬੈਰਾਗੀ ਸੀ, ਭੋਗਾਂ ਪਦਾਰਥਾਂ ਨੂੰ ਦੁਖਦਾਈ ਜਾਣ ਕੇ ਤਿਆਗਣ ਵਾਲਾ ਸੀ। ਇਸਤਰੀ ਦੀ ਸੁੰਦਰਤਾ ਤੇ ਮੂਰਖ ਲੋਕ ਹੀ ਮਰਦੇ ਹਨ, ਜਿਵੇਂ ਦੀਵੇ ਦੀ ਲਾਟ ਤੇ ਪਤੰਗਾ। ਜਿਵੇਂ ਅੱਗ ਵਿਚ ਤੇਲ ਪਾਉਣ ਨਾਲ ਅਗਨੀ ਭਟਕਦੀ ਹੈ, ਇਵੇਂ ਹੀ ਭੋਗੋਂ ਨੂੰ ਪ੍ਰਾਪਤ ਕਰਕੇ ਬਿਸ਼ੈ ਵਾਸ਼ਨਾਂ ਵਧਦੀ ਹੈ, ਤਾਂ ਤੇ ਵਾਸ਼ਨਾਂ ਦਾ ਤਿਆਗ ਹੀ ਸੱਚਾ ਸੁਖ ਹੈ। ਕੌਣ ਬੁੱਧੀਮਾਨ ਪੁਰਸ਼ ਹੈ ਜੋ ਵਿਸ਼ੈ ਵਾਸ਼ਨਾਂ ਵਿੱਚ ਲੱਗ ਕੇ ਆਪਣਾ ਜੀਵਨ ਬਿਅਰਥ ਕਰੇਗਾ। ਨਚਕੇਤਾ ਦਾ ਦ੍ਰਿੜ੍ਹ ਨਿਸ਼ਚਾ ਦੇਖ ਕਰ ਧਰਮਰਾਜ ਬੋਲੇ :-

ਹੇ ਨਚਕੇਤਾ ਜੀਉ, ਦੂਸਰੀ ਜੂਨੀਆਂ ਦੀ ਤਰ੍ਹਾਂ ਮਨੁਖ ਸਰੀਰ ਕਰਮਾਂ ਦਾ ਫਲ ਭੋਗਣ ਲਈ ਨਹੀਂ ਮਿਲਾ, ਇਸ ਸੇ ਮਨੁੱਸ਼ ਆਗੇ ਕੋ ਸੁਖ ਦੇਣੇ ਵਾਲੇ ਸਾਧਨ ਭੀ ਕਰ ਸਕਦਾ ਹੈ। ਵੇਦ ਵਿਚ ਦੋ ਮਾਰਗ ਬਤਾਏ ਹਨ :- 1. ਸ਼੍ਰੇਯ 2. ਪ੍ਰੇਯ ਪਹਿਲਾ ਨਵਿਰਤੀ ਮਾਰਗ ਹੈ, ਦੂਸਰਾ ਪ੍ਰਵਿਰਤੀ ਮਾਰਗ ਹੈ।

ਸ਼੍ਰੇਯ ਦਾ ਭਾਵ ਹੈ :- ਸਦਾ ਵਾਸਤੇ ਸਭ ਪ੍ਰਕਾਰ ਦੇ ਦੁੱਖਾਂ ਤੋਂ ਮੁਕਤ ਹੋ ਕਰ ਅਨੰਦ ਸਰੂਪ ਪ੍ਰਮਾਤਮਾ ਨੂੰ ਪ੍ਰਾਪਤ ਕਰਨੇ ਦਾ ਉਪਾਏ ।

ਪ੍ਰੇਯ ਦਾ ਭਾਵ ਹੈ :- ਧਨ, ਇਸਤਰੀ, ਪੁੱਤਰ, ਜਸ, ਲੋਕ ਪ੍ਰਲੋਕ ਦੇ ਸੁੱਖਾਂ ਦੀ ਪ੍ਰਾਪਤੀ ਦਾ ਉਪਾਏ ਸੋਚਨਾਂ।

ਨਵਿਰਤੀ ਪੱਖ :- ਇਸ ਵਿਚ ਬੈਰਾਗ ਬਿਬੇਕ ਨੂੰ ਧਾਰ ਕੇ ਤਿਆਗੀ ਬਣਨਾਂ, ਨਿਸ਼ਕਾਮ ਭਾਵ ਪੈਦਾ ਕਰਨਾ, ਕਰਮ ਦਾ ਤਿਆਗ ਨਹੀਂ ਕਰਨਾਂ, ਅਹੰਭਾਵ ਦਾ ਤਿਆਗ ਕਰਨਾਂ, ਸਗੋਂ, (ਕਰਮ ਕਰਤ ਹੋਵੈ ਨਿਹਕਰਮ ॥ (ਪੰਨਾ ੨੭੪) ਦੀ ਅਵੱਸਥਾ ਦੁਆਰਾ ਜੀਵਨ ਮੁਕਤੀ ਅਤੇ ਬਿਦੇਹ ਮੁਕਤੀ ਦਾ ਅਨੰਦ ਮਾਣਨਾਂ, ਮੋਹ ਮਮਤਾ ਇਸਤਰੀ ਪਰਵਾਰ ਸਭ ਐਸ਼ਵਰਜ਼ ਦਾ ਮਨੋਂ ਤਿਆਗ ਕਰਨਾ, ਸੱਚਾ ਤਿਆਗ ਹੈ, ਐਸਾ ਨਹੀਂ : -

ਨਾਰ ਮੂਏ ਘਰ ਸੰਪਤਿ ਨਾਸੀ, ਮੂੰਡ ਮੂੰਡਾਏ ਭਯਾ ਸੰਨਿਆਸੀ। ਜਾਂ

ਡੰਡ ਕਮੰਡਲ ਮੋਢੇ ਭਾਰ, ਜੋਗ ਨਹੀਂ ਇਹ ਕਰਮਾਂ ਦੀ ਮਾਰ ।

ਸਿਨੇਮੇ, ਅਫੀਮ, ਡੋਡੇ, ਜੂਏ ਆਦਿਕਾਂ ਦੇ ਬਿਅਸਨਾਂ ਤੋਂ ਜਾਇਦਾਦ ਦੀ ਕੁਰਕੀ ਕਰਾ ਕੇ ਮੂੰਹ ਸਿਰ ਮਨਾ ਕੇ ਮਾਲਾ ਪਾ ਕੇ ਕਿਸੇ ਧਰਮ ਅਸਥਾਨ ਤੇ ਭਗਵੇਂ ਕਪੜੇ ਪਾ ਕੇ ਬੈਠ ਜਾਣਾਂ ਜਾਂ ਤੀਵੀਂ ਦੇ ਮਰਨ ਵਿਚ ਪੁਤਰਾਂ ਨੂੰਹਾਂ ਨਾਲ ਨਾਂ ਬਨਣ ਤੋਂ, ਮੰਦਰ ਗੁਰਦੁਆਰੇ ਜਾ ਬੈਠਣਾਂ ਤਿਆਗ ਨਹੀਂ, ਜਾਂ ਹਰ ਵੇਲੇ ਸੋਟਾ ਲੋਟਾ ਥੈਲਾ ਲੈ ਕੇ ਘੁੰਮੀ ਜਾਣਾਂ, ਸੇਵਾ ਸਿਮਰਨ ਨਾ ਕਰਨਾਂ, ਜੋਗ ਨਹੀਂ, ਕਰਮਾਂ ਦੀ ਮਾਰ ਹੈ। ਪਦਾਰਥ ਪਾਸ ਹੁੰਦਿਆਂ ਨਿਰਚਾਹ ਹੋਣਾਂ ਅਥਵਾ ਹੁੰਦੀ ਵਸਤੂ ਦਾ ਧਰਮ ਅਰਥ ਦਾਨ ਦੇਣਾਂ ਸੱਚਾ ਤਿਆਗ ਹੈ।

ਬ੍ਰਹਮ ਲੋਕ ਲੋ ਭੋਗ ਜੇ ਚਹੈ ਸਭਨ ਕੋ ਤਿਆਗ ॥

ਬੇਦ ਅਰਥ ਗਿਆਤਾ ਮੁਨੀ ਕਹਤ ਤਾਂਹਿ ਬੈਰਾਗ॥

ਕਾਂ ਦੀ ਬਿੱਠ ਸਮਾਨ ਗੰਦੇ ਜਾਣਕੇ ਲੋਕ (ਮਾਤਲੋਕ) ਅਤੇ ਪ੍ਰਲੋਕ (ਸਵਰਗ) ਦੇ ਸੁਖਾਂ ਨੂੰ ਤਿਆਗ ਦੇਵੇ, ਸੱਚਾ ਤਿਆਗ ਨਵਿਰਤੀ ਪੱਖ ਹੈ। ਇਸ ਨਾਲ ਵਿਰਤੀ ਅੰਤਰ ਮੁਖ ਹੋ ਜਾਤੀ ਹੈ। ਅਗਰ ਪ੍ਰਾਰਬਧ ਦੇ ਸੰਜੋਗ ਨਾਲ ਜਨਕ ਵਾਂਗ ਰਾਜ ਸਮੱਗ੍ਰੀ ਭੀ ਮਿਲੇ ਤਾਂ ਈਸ਼ਵਰ ਦੀ ਦਾਤ ਜਾਣ ਕੇ ਸੱਤਾ ਦਾ ਦੁਰਉਪਯੋਗ ਨਾ ਕਰੇ, ਪ੍ਰਜਾ ਦੇ ਹਿੱਤ ਵਿਚ ਵਰਤੇ ਅਤੇ ਸਾਰੀ ਬਿਭੂਤੀ ਨੂੰ ਪ੍ਰਭੂ ਦੀ ਜਾਣਕੇ ਆਪਣੇ ਆਪ ਨੂੰ ਸੇਵਾਦਾਰ ਸਮਝਦਾ ਹੋਇਆ, ਸੰਗਤ ਦੀ ਸੇਵਾ ਵਿਚ ਜੀਵਨ ਗੁਜ਼ਾਰੇ, ਫਿਰ ਵਿਚੇ ਮਾਇਆ ਪਾਇਆ ਦੀ ਅਵਸਥਾ ਹੋ ਜਾਂਦੀ ਹੈ।

ਦੂਸਰਾ ਮਾਰਗ :-

ਪ੍ਰਵਿਰਤੀ :- ਇਸ ਵਿਚ ਹਰ ਇਨਸਾਨ ਸੁਖੈਨ ਹੀ ਚਲ ਰਿਹਾ ਹੈ। ਇਹ ਵਿੱਦਿਆ ਅਵਿੱਦਿਆ ਸੇ ਦੋ ਸਾਧਨ ਯੁਦੇ ਯੁਦੇ ਹਨ। ਇਨ੍ਹਾਂ ਦਾ ਫਲ ਭੀ ਵਖਰਾ-ਵਖਰਾ ਹੈ। ਇਨ੍ਹਾਂ ਦੋਨਾਂ ਦੇ ਸੁਖ ਵਿਸ਼ੇ ਭੋਗ ਬੰਦੇ ਨੂੰ ਸ਼ੀਘਰ ਹੀ ਆਪਣੇ ਵੱਲ ਖਿੱਚ ਰਹੇ ਹਨ। ਭਾਗਾਂ ਵਾਲਾ ਤਾਂ ਭੋਗਾਂ ਨੂੰ ਦੁਖਦਾਈ ਜਾਣਕੇ ਭਗਵਾਨ ਦੀ ਪ੍ਰਾਪਤੀ ਲਈ ਯਤਨ ਕਰਤਾ ਹੈ, ਪਰ ਅਗਿਆਨੀ ਜੀਵ ਆਤਮਿਕ ਸੁਖ ਪ੍ਰਾਪਤ ਨਾ ਹੋਣ ਤੋਂ ਇਨ੍ਹਾਂ ਖੋਟੇ ਸੁਖਾਂ ਵਿਚ ਪ੍ਰਵਿਰਤ ਹੋ ਰਹੇ ਹਨ। ਇਹ ਖਿਣ-ਭੰਗਰ ਹਨ। ਇਨ੍ਹਾਂ ਦਾ ਸੁਖ ਤੁਛ ਹੈ, ਜਿਵੇਂ ਕੁੱਤੇ ਨੂੰ ਕੁੱਤੀ ਦੇ ਭੋਗਣ ਵਿਚ ਅਨੰਦ ਹੈ, ਇਸ ਤਰ੍ਹਾਂ ਰਾਣੀ ਰਾਜੇ ਅਤੇ ਇੰਦ੍ਰਾਣੀ ਇੰਦ੍ਰ ਨੂੰ ਭੀ ਵਿਸ਼ੇ ਦਾ ਅਨੰਦ ਇਕ ਸਮਾਨ ਹੈ। ਵਿਕਾਰਾਂ ਤੋਂ ਵਾਸਤਵਿਕ ਸੁਖ ਨਹੀਂ ਮਿਲਦਾ "ਕੁੱਤਾ ਚੱਬਦਾ ਜਿਵੇਂ ਹੱਡੀਆਂ ਨੂੰ ਤਿਵੇਂ ਵਿਸ਼ੇ ਦੇ ਵਿਚ ਸਵਾਦ ਹੈ ਵੇ" ਭਾਵ ਕੁੱਤਾ ਜਦੋਂ ਹੱਡੀ ਚੱਬਦਾ ਹੈ, ਆਪਣੀ ਜ਼ਬਾਨ ਵਿਚ ਹੱਡੀ ਤੋਂ ਜ਼ਖਮ ਹੋਣ ਤੋਂ ਖ਼ੂਨ ਚੂਸਦਾ ਹੈ, ਇਹ ਜਾਣਦਾ ਹੈ ਸ਼ਾਇਦ ਹੱਡ ਵਿਚੋਂ ਖ਼ੂਨ ਮਿਲ ਰਿਹਾ ਹੈ, ਅਗਿਆਤ ਹੈ ਜਾਣਦਾ ਨਹੀਂ, ਇਹ ਤਾਂ ਮੇਰੇ ਆਪਣੇ ਖ਼ੂਨ ਦਾ ਸੁੱਖ ਹੈ, ਇਸੇ ਤਰ੍ਹਾਂ ਕੋਈ ਇਸਤ੍ਰੀ ਹੀਜੜੇ ਨਪੁੰਸਕ ਨੂੰ ਆਪਣਾ ਪਤੀ ਮੰਨਣ ਲਈ ਤਿਆਰ ਨਹੀਂ (ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥ (ਪੰਨਾ ੧੯੮) ਜਿਵੇਂ ਕੋਈ ਨਪੁੰਸਕ ਇਸਤਰੀ ਨੂੰ ਪਲੋਸਣਾ ਚਾਹੇ, ਸ਼ਰਮਿੰਦਗੀ ਤੇ ਲਾਹਨਤ ਹੀ ਉਠਾਣੀ ਪਵੇਗੀ, ਭਾਵ ਹੈ ਕਿ ਆਪਣੇ ਖ਼ੂਨ ਨੂੰ ਨਸ਼ਟ ਕਰਕੇ ਹੀ ਵਿਸ਼ੇ ਸੁਖ ਹੈ, ਜਿਹੜੀ ਧਾਤੂ ਨਸ਼ਟ ਹੋਣ ਲੱਗਿਆਂ ਆਪ ਨੂੰ ਸੁੱਖ ਦਾ ਅਨੁਭਵ ਕਰਵਾਤੀ ਹੈ, ਕੀ ਜੇ ਉਸ ਬੀਰਜ ਦੀ ਰੱਖਿਆ ਕੀਤੀ ਜਾਵੇ, ਫਿਰ ਆਪ ਨੂੰ ਕੋਈ ਸੁੱਖ ਨਹੀਂ ਦੇਵੇਗਾ, ਨਹੀਂ ਮਹਾਨ ਸੁੱਖ ਦੀ ਪ੍ਰਾਪਤ ਹੋਵੇਗੀ। ਸਮਾਧੀ ਦੇ ਅਨੰਦ ਵਿਚ ਬੀਰਜ ਹੀ ਤੇਲ ਬਣਕੇ ਬਲਦਾ ਹੈ ਅਤੇ ਆਤਮਾ ਰੂਪੀ ਜੋਤੀ ਦੇ ਪ੍ਰਕਾਸ਼ ਵਿਚ ਸਹਾਇਕ ਹੈ।

ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥

ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥ ੪ ॥

ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥ ੨ ॥ (ਪੰਨਾ ੬੪੨)

ਜਿਵੇਂ ਕਿਸੇ ਰਾਜੇ ਨੇ ਮਹਾਤਮਾ ਨੂੰ ਮਹਿਲਾਂ ਵਿਚ ਚਰਨ ਪਾਉਣ ਲਈ ਬੇਨਤੀ ਕੀਤੀ, ਆਪ ਜੀ ਨੇ ਕਿਹਾ ਅਸੀਂ ਸਿੱਧ ਪੱਧਰੇ ਸਾਧੂ ਹਾਂ, ਸਾਨੂੰ ਆਪ ਲੋਗਾਂ ਨਾਲ ਬੈਠਣਾਂ ਉੱਠਣਾਂ ਬੋਲਣਾਂ ਚੱਲਣਾਂ ਭੀ ਨਹੀਂ ਆਉਂਦਾ। ਸਾਨੂੰ ਵਾਹਿਗੁਰੂ ਨੇ ਗਰੀਬ ਸੰਗਤਾਂ ਦੀ ਸੇਵਾ ਬਖਸ਼ੀ ਹੈ, ਸਮਾਂ ਭੀ ਨਹੀਂ ਹੈ। ਦੂਸਰਾਂ ਅਸੀਂ ਮਹਿਲਾਂ ਵਿਚ ਆਉਣ ਤੋਂ ਭੀ ਕੰਨੀ ਕਤਰਾਂਉਂਦੇ ਹਾਂ, ਅਸੀਂ ਆਪਣੇ ਸੇਵਾਦਾਰਾਂ ਨੂੰ ਕੋਇਲ ਦੇ ਬੱਚਿਆਂ ਵਾਂਗੂੰ ਸਾਂਭ ਸਾਂਭ ਰੱਖਦੇ ਹਾਂ, ਜੋ ਜੀਵਨ ਬਣਾਉਣ ਲਈ ਘਰ ਘਾਟ ਤਿਆਗੀ ਫਿਰਦੇ ਹਨ, ਤੁਹਾਡੇ ਮਹਿਲਾਂ ਦੀ ਵਿਸ਼ੈ ਵਿਕਾਰਾਂ ਦੀ ਗੰਦੀ ਹਵਾ, ਕਿਤੇ ਉਨ੍ਹਾਂ ਦੇ ਮਨ ਵਿਚ ਵਿਕਾਰ ਪੈਦਾ ਕਰਕੇ, ਇਨ੍ਹਾਂ ਨੂੰ ਧਰਮ ਮਾਰਗ ਤੋਂ ਡੇਗ ਨਾ ਦੇਵੇ। ਇਸ ਲਈ ਰਾਜਨ ਸਾਡਾ ਆਉਣਾਂ ਮਜ਼ਬੂਰੀ ਵਸ ਬਣਦਾ ਨਹੀਂ ਅਤੇ 'ਕਿਛ ਕਾਜ ਨ ਰਾਜਨ ਸਾਥ ਤੁਮੇ' ਸਾਡਾ ਤੇਰੇ ਨਾਲ ਪ੍ਰਯੋਜਨ ਭੀ ਨਹੀਂ, 'ਬਿਨਾਂ ਪ੍ਰਯੋਜਨ ਮੰਦੋ ਭੀ ਨਾ ਪ੍ਰਵਰਤਤੇ' ਬਿਨਾਂ ਮਤਲਬ ਤੋਂ ਮੰਦ ਬੁੱਧੀ ਵਾਲਾ ਭੀ ਕਿਸੇ ਕਾਰਜ ਵਿਚ ਪ੍ਰਵੇਸ਼ ਨਹੀਂ ਕਰਦਾ, ਵਿੱਦਿਆ ਪੜ੍ਹਕੇ ਮਾਯਾ ਅਤੇ ਦੁਨੀਆਂ ਦੇ ਉਪਭੋਗ ਹੀ ਹਨ, ਅਵਿੱਦਿਆ (ਅਗਿਆਨ) ਕਰਕੇ ਜੀਵ ਇਨ੍ਹਾਂ ਵਿੱਚ ਪ੍ਰਵਿਰਤ ਹੋਣ ਦੀ ਲਾਲਸਾ ਕਰ ਰਿਹਾ ਹੈ। ਇਨ੍ਹਾਂ ਵਿਚ ਪੈ ਕੇ ਆਪਣੇ ਨਿਸ਼ਾਨੇ ਤੋਂ ਖੁੰਝ ਜਾਂਦਾ ਹੈ ਅਤੇ ਜੂਨੀ ਚੱਕਰਾਂ ਵਿਚ ਭਟਕਦਾ ਹੈ। ਇਸ ਲਈ ਬਿਬੇਕੀ ਪੁਰਸ਼ ਨੀਰ ਖੀਰ ਦੁਧ ਹੰਸ ਵਿਰਤੀ ਭਾਵ ਜਿਵੇਂ ਹੰਸ ਪਾਣੀ ਦਾ ਤਿਆਗ ਕਰਕੇ ਦੁੱਧ ਪਾਨ ਕਰਦਾ ਹੈ। ਇਸੇ ਪ੍ਰਕਾਰ ਆਤਮਾ ਆਸਰੇ ਜਿਹੜੇ ਵਿਸ਼ੇ ਹਨ, ਪਾਣੀ ਵਤ ਹੌਲੇ ਹਨ, ਇਨ੍ਹਾਂ ਦਾ ਤਿਆਗ ਕਰਕੇ ਦੂਧ ਵਤ ਗੌਰਵਤਾ ਵਾਲੇ ਆਤਮ ਗਿਆਨ ਰੂਪੀ ਦੂਧ ਦਾ ਪਾਨ ਕਰੇ, ਪ੍ਰੇਯ ਦੀ ਉਪੇਕਸ਼ਾ ਸ਼੍ਰੇਯ ਕੋ ਗ੍ਰਹਿਣ ਕਰੇ। ਕਿੰਤੂ ਕਮ ਬੁਧੀ ਵਾਲੇ ਪ੍ਰੇਯ ਹੀ ਅਪਨਾਤੇ ਹੈਂ, ਜੋਗ ਖੇਮ ਦੀ ਸਿੱਧੀ ਵਿਚ ਲਗ ਜਾਤੇ ਹੈਂ ਇਸ ਦਾ ਭਾਵ ਹੈ ਮਿਲੇ ਹੂਏ ਪਦਾਰਥ ਸੁਰੱਖਤ ਰਹੇ ਅਤੇ ਜੋ ਪ੍ਰਾਪਤ ਹੈ ਹੋਰ ਮਾਤਰਾ ਵਿਚ ਵਧ ਜਾਣ ਪਰ ਜਿਨ੍ਹਾਂ ਦੀ ਵਿਕਾਰਾਂ ਵਿਚ ਰੁਚੀ ਹੈ ਉਹ ਮੁਕਤੀ ਦੇ ਰਸਤੇ ਅੱਗੇ ਕਦਾਪਿ ਨਹੀਂ ਵੱਧ ਸਕਦੇ। ਪ੍ਰੇਯ ਕੇ ਅਭਿਲਾਸ਼ੀ ਇਸ ਫੰਦੇ ਵਿਚ ਆਪ ਹੀ ਫਸ ਕਰ ਮਰ ਰਹੇ ਹੈਂ, ਭਗਵਾਨ ਦੀ ਕ੍ਰਿਪਾ ਵਾਲਾ ਮਨੁੱਖ ਅਸੁਰੀ ਸੰਪਦਾ ਦਾ ਤਿਆਗ ਕਰਕੇ ਦੈਵੀ ਸੰਪਦਾ ਕੇ ਗੁਣੋਂ ਕੋ ਵਧਾਂਦਾ ਹੈ। ਇੰਦ੍ਰੀਆਂ ਕੇ ਭੋਗ ਪ੍ਰਮਾਤਮਾ ਤੋਂ ਜੀਵ ਨੂੰ ਪਰੇ ਲੈ ਜਾਂਦੇ ਹਨ। ਪਰ ਬੁੱਧੀਮਾਨ ਇਨ੍ਹਾਂ ਸੁਖਾਂ ਦਾ ਤਿਆਗ ਕਰਕੇ ਧਿਆਨ ਕੋ ਭਗਵਾਨ ਮੇਂ ਲਗਾਤਾ ਹੈ, ਨਾਸ਼ਵਾਨ ਭੋਗੋਂ ਸੇ ਸੁਖ ਦੀ ਆਸ਼ਾ ਤਿਆਗ ਕੇ ਬੈਰਾਗ ਰੂਪੀ ਸੱਚਾ ਸੁਖ ਧਾਰਨ ਕਰ ਲੈ। ਬੈਰਾਗ ਦੁਆਰਾ ਸਭ ਇੱਛਾ ਤਿਆਗ ਦੋ, ਸ਼ਾਂਤੀ ਤੁਹਾਡੇ ਸਾਹਮਣੇ ਹੱਥ ਜੋੜ ਕੇ ਖਲੋਵੇਗੀ, ਆਪਣਾ ਕੀਤਾ ਹੋਇਆ ਪ੍ਰਭੂ ਨੂੰ ਅਰਪਣ ਕਰ ਦਿਉ "ਪ੍ਰਮੇਸ਼ਰ ਕਾ ਨਾਮ ਹੀ ਜਿੰਦਗੀ ਹੈ ਬਾਕੀ ਸਭ ਸ਼ਰਮਿੰਦਗੀ ਹੈ" ਨਾਮ ਤੋ ਸਾਰੇ ਜਪਤੇ ਹੈਂ ਕੋਈ ਪਤੀ ਕਾ, ਕੋਈ ਪਤਨੀ ਕਾ, ਕੋਈ ਮਾਤਾ ਪਿਤਾ ਮਿੱਤਰ ਦਾ ਜਾਂ ਦੇਵੀ ਦੇਵਤਿਆਂ ਦਾ ਇਹ ਨਾਮ ਨਾਸ਼ ਰੂਪ ਹਨ, ਪਰ ਵਾਹਿਗੁਰੂ ਦਾ ਨਾਮ ਸਤਿਨਾਮੁ ਹੈ, ਇਸ ਦਾ ਕਦੇ ਨਾਸ ਨਹੀਂ ਹੋਤਾ। ਇਸ ਲਈ ਸੱਚਾ ਨਾਮ ਪ੍ਰਮੇਸ਼ਰ ਦਾ ਹੈ, ਇਸੇ ਦੇ ਜਪ ਦਾ ਲਾਭ ਹੈ। ਜੋ ਇਸਤਰੀ ਪੁੱਤਰ ਦੀ ਆਸ਼ਾ ਵਿਚ ਲੱਗੇ ਹੋਏ ਹਨ, ਜੋ ਇਨ੍ਹਾਂ ਤੋਂ ਸੁਖਾਂ ਦੀ ਆਸ ਕਰਦੇ ਹਨ, ਸਰਾਸਰ ਭੁਲ ਵਿਚ ਹਨ। ਜੇ ਤੂੰ ਸੁੱਖ ਦੀ ਜਿੰਦਗੀ ਬਤੀਤ ਕਰਨਾ ਚਾਹੁੰਦਾ ਹੈ ਤਾਂ ਭੋਗ ਬਿਲਾਸਾਂ ਦਾ ਦਾਸ ਨਾ ਬਣ, ਤੇਰੀਆਂ ਇੰਦ੍ਰੀਆਂ ਪਾਪਾਂ ਦੀਆਂ ਜੜ੍ਹਾਂ ਹਨ, ਇੰਦ੍ਰੀਆਂ ਪਰ ਕਾਬੂ ਪਾ ਕੇ ਅਬਿਨਾਸ਼ੀ ਸੁਖ ਪ੍ਰਾਪਤ ਕਰ ਲੈ, ਬਾਹਰੋਂ

ਸੁਖ ਨਹੀਂ ਮਿਲਤਾ, ਜਦੋਂ ਮਿਲਿਆ ਅੰਦਰੋਂ ਆਤਮਾ ਤੋਂ ਹੀ ਸੁ ਮਿਲੇਗਾ, ਜਿਵੇਂ ਮਾਤਾ ਤੋਂ ਪੁੱਤਰ ਵਿਛੁੜ ਜਾਵੇ, ਮਾਂ ਮਾਂ ਪੁਕਾਰਦਾ ਹੈ, ਮੇਲੇ ਦਾ ਕੋਈ ਵਿਅਕਤੀ, ਕੋਈ ਪਦਾਰਥ, ਕੋਈ ਦ੍ਰਿਸ਼ ਚੰਗਾ ਨਹੀਂ ਲਗਤਾ, ਮਾਤਾ ਦੀ ਪ੍ਰਾਪਤੀ ਨੂੰ ਸੁਖ ਮੰਨਦਾ ਹੈ। ਇਸੇ ਤਰ੍ਹਾਂ ਜੀਵ ਸੰਸਾਰ ਵੀ ਜੋ ਮੇਲੇ (ਝਮੇਲੇ) ਦੀ ਨਿਆਈ ਹੈ, ਭੁੱਲਾ ਹੋਇਆ ਰੋ ਰਿਹਾ ਹੈ। ਪਰ ਸੁੱਖ ਦੀ ਪ੍ਰਾਪਤੀ ਬ੍ਰਹਮ ਵਿੱਦਿਆ ਰੂਪੀ ਮਾਤਾ (ਆਤਮ) ਗਿਆਨ ਬਿਨਾਂ ਕਦੇ ਨਹੀਂ ਹੋ ਸਕਦੀ, ਨਹੀਂ ਹੋ ਸਕਦੀ, ਨਹੀਂ ਹੋ ਸਕਦੀ, ਬਾਰ ਬਾਰ ਕਹਾ ਹੈ।

# 36.ਸੱਚੇ ਸੁੱਖ ਦੀ ਪ੍ਰਾਪਤੀ ਦੇ ਉਪਾਵ

1. ਕਾਮਨਾਂ ਦਾ ਤਿਆਗ 2. ਸਤਸੰਗ 3. ਆਪਣੀ ਪ੍ਰੀਖਿਆ ਕਰਨੀ ।

**1. ਕਾਮਨਾਂ ਤਿਆਗ :-** ਘਰ ਘਾਟ ਦਾ ਤਿਆਗ ਕਰਨ ਨਾਲ ਵੀ ਜੀਵ ਦਾ ਤਿਆਗ ਕਾਮਨਾ ਨਹੀਂ ਕਰਦੀ, ਐਸਾ ਤਿਆਗ ਕਰ :-

ਰਾਮਕਲੀ ਪਾਤਸਾਹੀ ੧੦ ॥ ਰੇ ਮਨ ਐਸੋ ਕਰਿ ਸੰਨਿਆਸਾ ॥ ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥੧॥ ਰਹਾਉ ॥ ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖਨ ਬਢਾਓ ॥ ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥੧॥ ਅਲਪ ਅਹਾਰ ਸੁਲਪ ਸੀ ਨਿਦ੍ਰਾ ਦਯਾ ਛਿਮਾ ਤਨ ਪ੍ਰੀਤਿ ॥ ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨॥ ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥ ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥੩॥੧॥

ਇਸ ਸਬਦ ਵਿਚ ਕਲਗੀਧਰ ਪਾਤਸ਼ਾਹ ਜੀ ਨੇ ਸੱਚੇ ਸੰਨਿਆਸ ਅਤੇ ਸੱਚੇ ਤਿਆਗ ਦਾ ਵਰਨਣ ਕੀਤਾ ਹੈ। ਕਈ ਵਾਰੀ ਤਿਆਗ ਦਾ ਵੀ ਤਿਆਗ ਸਿੱਖਣਾਂ ਪੈਂਦਾ ਹੈ। ਗੁਰੂ ਬਚਨ ਵਿਚ ਆਪਣੇ ਸਾਰੇ ਕਰਮਾਂ ਦਾ ਤਿਆਗ ਕਰਨਾ ਭਾਵ ਗੁਰੂ ਇੱਛਾ ਅਨੁਸਾਰ ਕਰਮ ਕਰਨਾਂ, ਉਥੇ ਆਪਣਾ ਕਰਮ ਵੱਡਾ ਨਹੀਂ, ਗੁਰੂ ਦਾ ਹੁਕਮ ਵੱਡਾ ਹੈ। ਪਰ ਜੀਵ ਕਈ ਵਾਰੀ ਆਪਣੇ ਕਰਮ ਜਾਲ ਨਾਲ ਬੱਝਾ ਹੋਇਆ, ਮਹਾਂਪੁਰਸ਼ਾਂ ਦੀ ਆਗਿਆ ਨੂੰ ਮੰਨਣ ਤੋਂ ਇਨਕਾਰੀ ਹੋ ਕੇ ਆਤਮ ਸੁਖ ਤੋਂ ਵਾਂਝਾ ਰਹਿ ਜਾਂਦਾ ਹੈ।

**2. ਸਤਿਸੰਗ :-** ਇਸ ਦਾ ਲਾਭ ਇਹ ਹੈ ਮਹਾਂਪੁਰਸ਼ਾਂ ਦੀ ਸੰਗਤ ਕਰਨ ਤੋਂ ਪਾਪ ਅਤੇ ਪੁੰਨ ਕਰਮਾਂ ਦਾ ਗਿਆਨ ਹੋਤਾ ਹੈ ਅਤੇ ਆਪਣੇ ਕੀਤੇ ਪਾਪ ਕਰਮਾਂ ਦਾ ਪਸਚਾਤਾਪ ਹੋਤਾ ਹੈ। ਸਤਿਸੰਗ ਹੀ ਸੱਚੇ ਸੁਖ ਦੀ ਪ੍ਰਾਪਤੀ ਦਾ ਏਕ ਰਸਤਾ ਹੈ। ਪਸਚਾਤਾਪ ਤੋਂ ਪਿਛੋਂ ਬੈਰਾਗ ਉਤਪਨ ਹੋਤਾ ਹੈ, ਬੈਰਾਗ ਤੋਂ ਤਿਆਗ ਪੈਦਾ ਹੋਤਾ ਹੈ, ਤਿਆਗ ਤੋਂ ਨਾਮ ਪੈਦਾ ਹੋਤਾ ਹੈ, ਨਾਮ ਤੋਂ ਆਤਮਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ, ਸ਼ਾਂਤੀ ਤੋਂ ਜੀਵਨ ਮੁਕਤੀ, ਬਿਦੇਹ ਮੁਕਤੀ ਅਭੇਦਤਾ ਪ੍ਰਾਪਤ ਹੁੰਦੀ ਹੈ। ਇਸ ਲਈ ਹਰ ਪੁਰਸ਼ ਨੂੰ ਸ੍ਰੇਸ਼ਟ ਮਹਾਂਪੁਰਸ਼ਾਂ ਦੀ ਸੰਗਤ ਅਤੀ ਜ਼ਰੂਰੀ ਹੈ।

ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥(ਪੰਨਾ 10)

3. **ਸ੍ਵੈ ਪ੍ਰੀਖਿਆ :-** ਰਾਤ ਨੂੰ ਸੌਣ ਦੇ ਵੇਲੇ ਰੋਜ਼ਾਨਾ ਵੀਚਾਰ ਕਰੇ, ਮੈਂ ਕਿਤਨੇ ਭਲੇ ਕਾਰਜ ਕੀਤੇ, ਕਿਤਨੇ ਨੀਚ ਕਰਮ ਕੀਤੇ ਹਨ, ਫਿਰ ਭਲਿਆਂ ਕਰਮਾਂ ਦੀ ਪੂੰਜੀ ਵਧਾਵੇ, ਪਾਪ ਕਰਮਾਂ ਦੀ ਰਾਸ ਨੂੰ ਘਟਾਉਂਦਾ ਜਾਵੇ ਅਤੇ ਵੀਚਾਰ ਕਰੇ ਪਾਪ ਕਰਮ ਕਿਹੜੇ ਕਾਰਨ ਤੋਂ ਪੈਦਾ ਹੋਇਆ, ਉਸ ਜੜ੍ਹ ਨੂੰ ਕਾਟ ਡਾਲੇ, ਹੌਲੀ ਹੌਲੀ ਜਦੋਂ ਪਾਪ ਕਰਮਾਂ ਦਾ ਪਸਚਾਤਾਪ ਕਰੇਂਗੇ ਤਾਂ ਇਨ੍ਹਾਂ ਪਰ ਬਿਜੈ ਪਾ ਕਰ ਅਸੀਂ ਨੇਕ ਕਰਮੀ ਧਰਮ ਸ-ਮਾਰਗੀ ਬਣ ਜਾਵੇਂਗੇ। ਜਿਹੜੀਆਂ ਵਸਤੂਾਂ ਮਨ ਨੂੰ ਗਿਰਾਵਟ ਵੱਲ ਲੈ ਜਾਂਦੀਆਂ ਹਨ ਉਨ੍ਹਾਂ ਦਾ ਤਿਆਗ ਕਰਕੇ ਸਿਮਰਨ ਕਰੇ, ਇਸ ਪ੍ਰਕਾਰ ਕਰਨ ਤੋਂ ਜੀਵ ਸ਼ੀਘਰ ਹੀ ਆਪਣੇ ਮਨ ਪਰ ਕਾਬੂ ਪਾ ਲੈਂਦਾ ਹੈ।ਕਵੀ ਨੇ ਕਿਹਾ ਹੈ :-

**"ਰਾਹ ਪ੍ਰਭੂ ਦੇ ਤੁਰਿਆਂ ਜਾਈਂ, ਦੇਖੀ ਖਿੜਕੀ ਨਾਂ,**

**ਪਾਣੀ ਵਿਚੋਂ ਕੁਝ ਨਹੀਂ ਲੱਭਣਾਂ, ਪਾ ਮਧਾਣੀ ਰਿੜਕੀਂ ਨਾਂ"**

ਉਪਰੋਕਤ ਦੱਸੇ ਹੋਏ ਸਾਧਨਾਂ ਨੂੰ ਧਾਰਨ ਕਰਨ ਨਾਲ ਸਾਧਕ ਕੋ ਬੈਰਾਗ ਦੁਆਰਾ ਬਿਬੇਕ ਦੀ ਪ੍ਰਾਪਤੀ ਹੋ ਜਾਵੇਗੀ। ਬਿਬੇਕੀ (ਗਿਆਨਵਾਨ) ਨੂੰ ਆਤਮਾ ਦਾ ਸਦਾ ਸੁੱਖ ਬਣਿਆ ਰਹਿਤਾ ਹੈ। ਕਿਉਂਕਿ ਜਾਗਤ ਜੋਤ ਦੇ ਜਾਪ ਤੋਂ ਬਿਨਾਂ ਉਹ ਪੁਰਖ ਕਿਸੇ ਦੇਵੀ ਦੇਵਤੇ ਦਾ ਜਾਪ ਨਹੀਂ ਕਰਦਾ, ਉਸ ਦੀ ਭਾਵਨਾ ਐਸੀ ਹੈ, ਕਲਗੀਧਰ ਜੀ ਫੁਰਮਾਂਦੇ ਹਨ :-

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ ॥**

**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ ॥**

**ਤੀਰਥ ਦਾਨ ਦਇਆ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ ॥**

**ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸ ਤਾਹਿ ਨ ਖਾਲਸ ਜਾਨੈ ॥੧॥**

ਜੋਤ ਸਰੂਪ ਅਕਾਲ ਪੁਰਖ ਦਾ ਪਿਆਰਾ ਹੀ, ਮਲ ਅਵਿੱਦਿਆ ਦਾ ਤਿਆਗ ਕਰਕੇ ਖਾਲਸਾ (ਸ਼ੁਧ) ਸਰੂਪ ਕਹਾ ਸਕਦਾ ਹੈ, ਭਾਵ ਸ਼ੁਧ ਭਾਵਨਾ ਵਾਲਾ ਹੈ ਉਹ ਹੀ ਖਾਲਸਾ ਹੈ, ਭਾਵ ਖਾਲਸ (ਕੇਵਲ) ਏਕ ਹੀ ਬ੍ਰਹਮ ਦਾ ਉਪਾਸ਼ਕ ਦ੍ਵੈਤ ਤੋਂ ਰਹਿਤ, ਪ੍ਰਭੂ ਚਿੰਤਨ ਕਰਨ ਵਾਲਾ ਹੀ ਖਾਲਸਾ ਕਹਾ ਸਕਦਾ ਹੈ। ਇਸ ਲੇਖ ਵਿਚ ਵੇਦਾਂ ਸ਼ਾਸ਼ਤਰਾਂ ਸੁਰਤੀਆਂ ਅਤੇ ਦਸਮ ਗੁਰੂ ਜੀ ਦੇ ਪਵਿੱਤਰ ਉਪਦੇਸ਼ਾਂ ਰਾਹੀਂ ਆਪ ਜੀ ਨੂੰ ਸੱਚੇ ਸੁਖ ਦੀ ਪ੍ਰਾਪਤੀ ਦੇ ਕਿੰਚਤ ਲੱਛਣ ਦਰਸਾਏ ਹੈਂ। ਸਾਰੀਆਂ ਯੁਕਤੀਆਂ ਦਲੀਲਾਂ ਪ੍ਰਮਾਣ ਲਿਖਣ ਵਿਚ ਤਾਂ ਆਉਂਦੇ ਨਹੀਂ, ਕਰਨ ਨਾਲ ਅਨੁਭਵ ਤੋਂ ਮੌਕੇ ਮੁਤਾਬਕ ਸਾਰੀਆਂ ਵੀਚਾਰਾਂ ਆਤਮਾ ਤੋਂ ਹੀ ਪ੍ਰਾਪਤ ਹੋ ਜਾਂਦੀਆਂ ਹਨ, ਤੁਰੋਗੇ ਤਾਂ ਰਸਤਾ ਤਥਾ ਮੁਕਾਮ ਮਿਲ ਜਾਵੇਗਾ, ਲੋੜ ਪੁਰਸ਼ਾਰਥ ਦੀ ਹੈ,ਇਹ ਹੀ ਦੇਵਤਾ ਹੈ ।

ਅਧਿਆਇ ਸੱਤਵਾਂ

# 37.ਮਨ ਕਾ ਸਵਰੂਪ ਕੀ ਹੈ

ਗੁਰੂ ਜੀ ਨੇ ਫੁਰਮਾਇਆ ਹੈ :-

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥(ਪੰਨਾ ੪੪੧) ਤਥਾ :-

ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥ਇਹੁ ਮਨੁ ਪੰਚ ਤਤੁ ਤੇ ਜਨਮਾ ॥(ਪੰਨਾ ੪੧੫)

ਇਹੁ ਮਨੁ ਲੇ ਜਉ ਉਨਮਨਿ ਰਹੈ॥ਤਉ ਤੀਨਿ ਲੋਕ ਕੀ ਬਾਤੈ ਕਹੈ॥੩੩॥(ਪੰਨਾ ੩੪੨)

ਮਨ ਕੀ ਹੈ :- 'ਸੰਕਲਪਾ ਬਿਕਲਪਾ ਹੀ ਮਨਾ' ਭਾਵ ਬੰਦੇ ਦੇ ਸੰਕਲਪ ਬਿਕਲਪ ਖਿਆਲ ਹੀ ਮਨ ਹੈ ।

ਅੰਗਰੇਜ਼ੀ ਦੇ ਵਿਦਵਾਨਾਂ ਨੇ :-

Mind is a bundle of thoughts.

ਮਨ ਨੂੰ ਵਿਚਾਰਾਂ ਦੀ ਗੱਠਾਂ ਮੰਨਿਆ ਹੈ, ਬਿਚਾਰੋਂ ਕਾ ਸ੍ਰੋਤ ਹੈ। ਇਸ ਦੇ ਭੇਦ ਨੂੰ ਸਮਝਣਾਂ ਬੜਾ ਕਠਿਨ ਹੈ। 'ਸਨਕਾਦਿਕ ਨਾਰਦ ਮੁਨਿ ਸੇਖਾ ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥3॥(ਪੰਨਾ 330) ਇਸ ਦੇ ਮਰਮ ਨੂੰ ਬੜੇ ਬੜੇ ਰਿਸ਼ੀ ਨਹੀਂ ਸਮਝ ਸਕੇ। 'ਮਨ ਦੇ ਮਾਰੇ ਮਰ ਗਏ ਕਾਜ਼ੀ ਮੁੱਲਾ ਸੇਖ' ਮਨ ਅਜਿੱਤ ਸੂਰਮਾਂ ਹੈ, ਪਰਸ ਨਾਥ ਨੇ ਸਾਰੇ ਰਾਜੇ ਜਿੱਤ ਲਏ, ਵਸ਼ਿਸ਼ਟ ਜੀ ਪਾਸ ਆਯਾ ਅਤੇ ਆਪਣੇ ਆਪ ਨੂੰ ਦਿਗ ਬਿਜਈ ਸਿੱਧ ਕਰਨਾ ਚਾਹਿਆ, ਗੁਰੂ ਵਸ਼ਿਸ਼ਟ ਜੀ ਨੇ ਕਹਾ ਆਪ ਕਾ ਵੱਡਾ ਸ਼ਤਰੂ ਤਾਂ ਸੁਰਜੀਤ ਹੈ, ਉਸ ਨੇ ਕਹਾ ਕਿਹੜਾ, ਦੱਸਣ ਤੋਂ ਮਨ, ਪਰਸ ਨਾਥ ਨੇ ਬੜੇ ਯਤਨ ਕੀਤੇ, ਮਨ ਨਾ ਜਿੱਤ ਸਕਿਆ, ਆਖਰ ਚਿਤਾ ਚਿਣ ਕੇ ਸ਼ਰਮ ਦਾ ਮਾਰਾ ਜੀਉਂਦਾ ਸੜ ਕੇ ਮਰ ਗਿਆ।

ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥ 10 ॥( ਪੰਨਾ 298) ਤਥਾ:-

ਮਃ ੧ ॥ ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥

ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥ ੫ ॥ ( ਪੰਨਾ ੪੬੯)

ਮਨ ਦਾ ਆਪਣਾ ਕੋਈ ਸਰੂਪ ਨਹੀਂ ਜੈਸੀ ਵਸਤੂ ਸਾਥ ਮਿਲ ਜਾਤਾ ਹੈ, ਵੈਸਾ ਹੀ ਰੂਪ ਧਾਰਨ ਕਰ ਲੇਤਾ ਹੈ, ਰਾਜ ਦਾ ਸੰਕਲਪ ਕਰਨ ਨਾਲ ਰਾਜਾ ਬਣ ਬੈਠਤਾ, ਇਸਤਰੀ ਦੀ

ਕਲਪਨਾਂ ਤੋਂ ਇਸਤਰੀ ਰੂਪ ਧਾਰਤਾ ਹੈ, ਪਹਾੜ, ਨਦੀਆਂ, ਦਰਿਆਵਾਂ, ਸਮੁੰਦਰਾਂ ਦੇ ਧਿਆਨ ਤੋਂ ਉਨ੍ਹਾਂ ਦਾ ਰੂਪ ਧਾਰਨ ਕਰ ਲੇਵੇਂ ਹੈ, ਵੈਰੀ ਦਾ ਚਿੰਤਨ ਕਰਨ ਤੋਂ ਵੈਰੀ, ਮਿੱਤਰ ਭਾਵ ਤੋਂ ਮਿੱਤਰ ਭਾਵ ਬਣ ਜਾਵੇ ਹੈਂ, ਜੋਗ ਤੋ ਜੋਗੀ, ਭੋਗ ਤੋਂ ਭੋਗੀ, ਰੋਗ ਤੋਂ ਰੋਗੀ, ਵਿਦਵਾਨ ਕੇ ਪਾਸ ਬੈਠ ਕੇ ਵਿਦਵਾਨ, ਮੂਰਖ ਪਾਸ ਜਾਣ ਤੋ ਮੂਰਖ, ਸ਼ੁਦਾਈ ਨਾਲ ਸ਼ੁਦਾਈ ਜੈਸਾ, ਸ਼ਰਾਰਤੀ ਮਸ਼ਕਰੇ ਨਕਲੀਏ ਭੰਡ ਨਾਲ ਮਿਲ ਕੇ ਵੈਸਾ ਰੂਪ ਧਾਰਨ ਕਰੇ ਹੈਂ, ਜਿਸ ਦਾ ਆਪ ਰੂਪ ਕੋਈ ਨਹੀਂ ਹੈ, ਦੁਨੀਆਦਾਰ ਨਾਲ ਮਿਲ ਕੇ ਦੁਨੀਆਦਾਰ, ਭਗਤ ਨਾਲ ਮਿਲਕੇ ਭਗਤ, ਯਦੀ ਪ੍ਰਮਾਤਮਾਂ ਨਾਲ ਮਿਲਕੇ ਪਰਮਾਤਮਾ ਦਾ ਰੂਪ ਹੋ ਜਾਤਾ ਹੈ।

ਮਲਨ ਅੰਨ ਕਰ ਮਲਨ ਮਨ ਸ਼ੁਧ ਅੰਨ ਕਰ ਸ਼ੁਧ ॥

ਜਲਵਤ ਚਿਤ ਜਾਸੋਂ ਭਵੈ ਭਵਤ ਤਥਾ ਤਿਸ ਬੁਧ ॥

ਭਰਥਰੀ ਹਰੀ ਜੀ ਫੁਰਮਾਤੇ ਹੈਂ, ਅੰਨ ਤੋਂ ਮਨ ਦੀ ਉਤਪਤੀ ਹੋਈ ਹੈ,

" ਜੈਸਾ ਅੰਨ ਤੈਸਾ ਮੰਨ, ਜੈਸਾ ਪਾਣੀ ਤੈਸੀ ਬਾਣੀ " ਜੇ ਮਲੀਨ ਖੋਟੀ ਕਮਾਈ ਦਾ ਅੰਨ ਖਾਵੋਗੇ ਤਾਂ ਮਨ ਖੋਟਾ ਬਣ ਜਾਵੇਗਾ, ਸ਼ੁਧ ਧਰਮ ਦੀ ਕਿਰਤ ਦਾ ਅੰਨ ਖਾਵੋਗੇ ਤਾਂ ਸ਼ੁਧ ਹੋ ਜਾਵੇਗਾ, ਇਸ ਦਾ ਆਪਣਾ ਰੂਪ ਕੋਈ ਨਹੀਂ ਜਿਵੇਂ ਪਾਣੀ ਦਾ ਆਪਣਾ ਕੋਈ ਰੂਪ ਨਹੀਂ, ਜੈਸਾ ਰੰਗ ਪਾਵੋ ਤੈਸਾ ਬਣ ਜਾਤਾ ਹੈ, ਹਰਾ ਰੰਗ ਪਾਉਣ ਤੋਂ ਹਰਾ, ਪੀਲੇ ਤੋਂ ਪੀਲਾ, ਲਾਲ ਤੋਂ ਲਾਲ, ਇਸੇ ਤਰ੍ਹਾਂ ਮਨ ਨੂੰ ਜੈਸੀ ਵਸਤੂ ਮਿਲੇਗੀ, ਵੈਸਾ ਬਣ ਜਾਵੇਗਾ। ਕੁਸੰਗੀ ਨਾਲ ਕੁਸੰਗੀ, ਸਤਸੰਗੀ ਨਾਲ ਸਤਸੰਗੀ, ਧਰਮੀ ਨਾਲ ਧਰਮੀ, ਅਧਰਮੀ ਨਾਲ ਅਧਰਮੀ, ਆਸਤਕ ਨਾਲ ਆਸਤਕ, ਨਾਸਤਕ ਨਾਲ ਨਾਸਤਕ, ਹੁਣ ਤੁਹਾਡੇ ਆਪਣੇ ਤੇ ਨਿਰਭਰ ਹੈ, ਮਨ ਨੂੰ ਚੰਗਾ ਬਣਾਉਣਾਂ ਜਾਂ ਮਾੜਾ।

ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥(ਪੰਨਾ ੮੮੮)

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ (ਪੰਨਾ ੧੩੪)

ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥ (ਪੰਨਾ ੯੧੮)

ਮਨ ਦੀ ਪਵਿੱਤ੍ਰਤਾ ਨੂੰ ਮੁੱਖ ਰੱਖਦਿਆਂ ਸਤਿਗੁਰੂ ਨਾਨਕ ਸਾਹਿਬ ਜੀ ਨੇ ਲਾਲੋ ਦੀ ਕੋਧਰੇ ਦੀ ਰੋਟੀ ਪ੍ਰਵਾਨ ਕੀਤੀ, ਮਲਕ ਭਾਗੋ ਦੇ ਪੂੜਿਆਂ ਨੂੰ ਠੁਕਰਾਇਆ, ਉਧਰੋਂ ਦੁੱਧ ਦੀ ਧਾਰਾ, ਉਧਰੋਂ ਮਜ਼ਲੂਮਾਂ ਦਾ ਖੂਨ ਚੁਆਇਆ। ਸਿੱਖਿਆ ਦਿੱਤੀ :-

ਮਃ ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥

ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ (ਪੰਨਾ ੧੪੧) ਤਥਾ :-

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥(ਪੰਨਾ ੧੨੪੫)**

ਐਸੇ ਉਪਦੇਸ਼ ਮਨ ਨੂੰ ਪਵਿੱਤ੍ਰ ਰੱਖਣ ਵਾਸਤੇ ਹੀ ਫੁਰਮਾਏ ਹਨ। ਅੱਜ ਸੰਤ ਮਹੰਤ ਜਥੇਦਾਰ ਪ੍ਰਧਾਨ ਮਲਕ ਭਾਗੋਆਂ ਪਾਸ ਠਹਿਰਤੇ ਹਨ ਅਤੇ ਉਨ੍ਹਾਂ ਦਾ ਕੁਧਾਨ ਖਾਂਦੇ ਹਨ, ਇਸੇ ਲਈ ਨਿਘਰਤੇ ਜਾ ਰਹੇ ਹਨ। **ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥ (ਪੰਨਾ ੭੯੦)** ਮਹਾਂਵਾਕ ਸਿੱਧ ਹੋ ਰਹੇ ਹਨ। ਸ਼ਰਾਬਾਂ, ਮਾਸ, ਮੁਰਗੇ, ਮੱਛੀਆਂ ਛਕਦੇ ਹਨ, ਪਰ ਇਸਤ੍ਰੀ ਗਾਮੀ ਹਨ, 1400 ਮਸੰਦ ਸਿੱਖਾਂ ਤੋਂ, ਮਾਸ ਸ਼ਰਾਬਾਂ ਤੇ ਲੜਕੀਆਂ ਬਿਭਚਾਰ ਲਈ ਮੰਗਣ ਵਾਲਾ, ਤੇਲ ਦਾ ਕੜਾਹਾ ਤਪਾ ਕੇ ਕਲਗੀਧਰ ਜੀ ਨੇ ਸਾੜਿਆ ਸੀ, ਇਹ ਬਾਤ ਨੂੰ ਇਹ ਸਭੇ ਭੁਲ ਹੀ ਗਏ ਹਨ। ਸਮੇਂ ਅਨੁਸਾਰ **'ਕਰਣੀ ਉਪਰਿ ਹੋਵਗਿ ਸਾਰ ॥ (ਪੰਨਾ ੧੧੬੯)** ਸਭ ਦੀ ਖਬਰ ਲਵੇਗਾ, ਰਾਗੀ ਢਾਡੀ ਪ੍ਰਚਾਰਕ ਗ੍ਰੰਥੀ, ਵਿਰਲੇ-ਵਿਰਲੇ ਵਿਅਸਨਾਂ ਤੋਂ ਰਹਿਤ ਹਨ, ਨਹੀਂ ਤਾਂ ਵਿਸ਼ੇ ਦੀ ਨਦੀ ਵਿਚ ਰੁੜ ਰਹੇ ਹਨ। ਇਨ੍ਹਾਂ ਦੀ ਇਹ ਦਸ਼ਾ ਹੈ, ਤਾਂ ਸੰਸਾਰੀਆਂ ਦੀ ਕੀ ਹੋਵੇਗੀ। ਜਥੇਦਾਰਾਂ ਨੇ ਸ਼ਰਾਬਾਂ ਦੇ ਠੇਕੇ, ਗ੍ਰੰਥੀਆਂ ਨੇ ਮੁਰਗੀਖਾਨੇ ਖੋਲ੍ਹੇ ਹਨ, ਕਿਉਂਕਿ ਆਜ਼ਾਦ ਭਾਰਤ ਦੇ ਨਾਗਰਿਕ ਹਨ। ਸਾਡਾ ਵਿਸ਼ਾ ਸੀ ਮਨ ਬਾਬਤ, ਮਨ ਨਾਮ ਹੈ ਧਿਆਨ ਕਾ, ਜਿਸ ਦਾ ਜਿਸ ਪਾਸੇ ਮਨ ਹੋਵੇਗਾ, ਉਹ ਵੈਸਾ ਹੀ ਮਨੁੱਖ ਹੋਵੇਗਾ। ਬਿਜਲੀ ਕੀ ਰਫਤਾਰ ਇੱਕ ਲੱਖ 36000 ਪ੍ਰਤੀ ਸੈਕਿੰਡ ਹੈ, ਮਨ ਕੀ ਤੇਜ਼ੀ ਗਿਣੀ ਨਹੀਂ ਜਾ ਸਕਦੀ ਇਹ ਇਕ ਖਿਨ ਵਿਚ ਅਮਰੀਕਾ ਇੰਗਲੈਂਡ ਘੁੰਮ ਆਤਾ ਹੈ। ਮਨ ਆਪਣੀ ਇੱਛਾ ਵਿਚ ਵਿਚਰਦਾ ਰਹਿੰਦਾ ਹੈ। ਮਹਾਰਾਜਾ ਯੁਧਿਸ਼ਟਰ ਜੀ ਨੂੰ ਜਕਸ਼ ਨੇ ਪੁਛਾ, ਸਾਰਿਆਂ ਨਾਲੋਂ ਤੇਜ਼ ਵਸਤੂ ਕਿਹੜੀ ਹੈ, ਉਨ੍ਹਾਂ ਕਿਹਾ ਮਨ। ਕਾਮੀ ਪੁਰਸ਼ਾਂ ਦੀ ਸੰਗਤ ਤੋਂ ਕਾਮੀ, ਕ੍ਰੋਧ ਕਰਨ ਤੋਂ ਕ੍ਰੋਧੀ, ਲੋਭ ਤੋਂ ਲੋਭੀ, ਅਹੰਕਾਰ ਤੋਂ ਅਹੰਕਾਰੀ ਹੋ ਜਾਂਦਾ ਹੈ, ਸਤਵਾਦੀ ਤੋਂ ਸਤਵਾਦੀ, ਇਖਲਾਕੀ ਤੋਂ ਇਖਲਾਕੀ ਬਣ ਜਾਤਾ ਹੈ, ਦੂਸਰੇ ਦੀ ਨਕਲ ਸ਼ੀਘਰ ਹੀ ਉਤਾਰਤਾ ਹੈ। ਅੱਖਾਂ ਨਾਲ ਮਿਲਕੇ ਦੇਖਤਾ ਹੈ, ਕੰਨਾਂ ਨਾਲ ਮਿਲਕੇ ਸੁਣਤਾ ਹੈ, ਜ਼ੁਬਾਨ ਨਾਲ ਮਿਲਕੇ ਬੋਲਤਾ ਹੈ, ਨੱਕ ਨਾਲ ਮਿਲਕੇ ਸੁੰਘਤਾ ਹੈ। ਇਸੇ ਤਰ੍ਹਾਂ ਜਿਹੜੇ ਇੰਦ੍ਰੀਯ ਨਾਲ ਮਿਲਤਾ ਹੈ, ਜੈਸਾ ਹੀ ਕਾਰਜ ਕਰਤਾ ਹੈ। ਜੇ ਸਾਡਾ ਮਨ ਕਿਸੇ ਕਾਰਜ ਵਿਚ ਹਾਜ਼ਰ ਨਾ ਹੋਵੇ, ਕੋਲ ਹੋਣ ਵਾਲੀ ਵਸਤੂ ਦਾ ਗਿਆਨ ਵੀ ਨਹੀਂ ਹੁੰਦਾ। ਜੋ ਏਕ ਸਮੇਂ ਏਕ ਵਸਤੂ ਦਾ ਗਿਆਨ ਪ੍ਰਾਪਤ ਕਰੇ ਵਹ ਮਨ ਹੈ। ਜਿਵੇਂ ਰਾਜਾ ਜਨਕ ਕੇ ਮੰਤਰੀ ਨੇ ਸ਼ੰਕਾ ਕੀ, ਆਪ ਕਹਤੇਂ ਹੈ, ਹਮ ਬ੍ਰਹਮ ਗਿਆਨੀ ਹੈ ਤੋ ਰਾਜ ਕੇ ਕਾਜ ਕਿਵੇਂ ਕਰਤੇ ਹੋ। ਰਾਜਾ ਜਨਕ ਜੀ ਨੇ ਸਭ ਨੂੰ ਭੋਜਨ ਵਰਜਿਆ। ਰਸੋਈਏ ਕੋ ਕਹਾ ਦਾਲ ਸ਼ਬਜੀ ਮੇਂ ਪੂਰਾ ਨਿਮਕ ਮਸਾਲਾ ਨਹੀਂ ਪਾਉਣਾਂ, ਭੋਜਨ ਤਿਆਰ ਹੋਣ ਪਰ ਸਾਰੇ ਮੰਤ੍ਰੀਆਂ ਨੂੰ ਬੁਲਾਇਆ ਅਤੇ ਕਹਾ ਭੋਜਨ ਛਕਣ ਤੋਂ ਬਾਦ ਆਪ ਸਭ ਕੋ ਫਾਂਸੀ ਦੇ ਦਿੱਤੀ ਜਾਵੇਗੀ, ਜਦੋਂ ਸਭੀ ਭੋਜਨ ਛਕ ਚੁੱਕੇ, ਰਾਜਾ ਜਨਕ ਜੀ ਨੇ ਪੁਛਾ ਕਿ ਭੋਜਨ ਕਾ ਸਵਾਦ ਕੈਸਾ ਥਾ, ਉਨ੍ਹਾਂ ਕਿਹਾ ਹਮੇਂ ਤਾਂ ਖਿਆਲ ਹੀ ਨਹੀਂ, ਸਾਡਾ ਖਿਆਲ ਤਾਂ ਮ੍ਰਿਤੂ ਮੇਂ ਥਾ, ਬਸ ਵਹੀ ਖਿਆਲ ਹੀ ਮਨ ਹੈ, ਰਾਜਾ ਨੇ ਕਹਾ ਮੇਰਾ ਮਨ ਰਾਜ ਮੇਂ ਨਹੀਂ ਹੈ। ਇਸ ਲਈ ਹਮ ਬ੍ਰਹਮ ਗਿਆਨੀ ਹੈ। ਇਸ ਲਈ ਜੰਗਲਾਂ ਵਿਚ ਫਿਰਨ ਦੀ ਲੋੜ ਨਹੀਂ ਹੈ। ਘਰ ਵਿਚ ਹੀ ਰਹਿ ਕੇ ਮਨ ਦੇ ਖਿਆਲ ਨੂੰ ਪ੍ਰਭੂ ਚਰਨਾਂ ਵਿਚ ਜੋੜਨਾ ਚਾਹੀਦਾ ਹੈ। ਜੇ ਸਰੀਰ ਬਾਹਰ ਹੈ, ਮਨ ਘਰ ਵਿਚ ਹੈ ਤਾਂ ਸੱਚਾ ਤਿਆਗੀ ਨਹੀਂ ਹੋ ਸਕਦਾ, ਮਨ ਤਾਂ ਸੰਸਾਰੀ ਹੈ, ਪਰਮਾਰਥੀ ਨਹੀਂ ਬਣ ਸਕਦਾ। (ਨਾਵ)

ਬੇੜੀ ਤੋਂ ਪਾਨੀ ਬਾਹਰ ਰਹੇ ਕੋਈ ਡਰ ਨਹੀਂ, ਪਾਣੀ ਵਿਚ ਆਉਣ ਨਾਲ ਹੀ ਡੁੱਬਣ ਦਾ ਡਰ ਹੈ। ਇਸ ਲਈ "ਅੰਤਰਿ ਬਾਹਰਿ ਏਕੁ ਦਿਖਾਇਆ ॥੪॥(ਪੰਨਾ ੩੯੫) ਗੁਰੂ ਜੀ ਨੇ ਕਿਰਪਾ ਕਰਕੇ ਦੱਸਿਆ ਕਿ ਪ੍ਰਮੇਸ਼ਰ ਤੇਰੇ ਅੰਦਰ ਵੀ ਹੈ ਅਤੇ ਬਾਹਰ ਭੀ ਹੈ, ਫਿਰ ਜੰਗਲਾਂ ਵਿਚ ਕਾਹਦੇ ਲਈ ਢੂੰਡ ਕਰਤਾ ਫਿਰਤਾ ਹੈ।

## 38.ਮਨ ਕਾ ਜਨਮ

ਈਸ਼ਵਰੀ ਮਾਯਾ, ਸ਼ਕਤੀ, ਅਵਅਕਤ, ਪ੍ਰਕ੍ਰਿਤੀ ਇਹ ਤੀਨ ਗੁਣਾਂ ਤੋਂ ਉਤਪਨ ਹੋਈ ਹੈ। ਸ਼ਬਦ, ਸਪਰਸ਼, ਰੂਪ, ਰਸ, ਗੰਧ ਪੰਜਾਂ ਨਾਲ ਮਿਲ ਕੇ ਅੱਠਾਂ ਭੇਦਾਂ ਵਾਲੀ ਹੋ ਜਾਂਦੀ ਹੈ। ਮਨ ਹਰਖ ਸ਼ੋਕ ਦੀ ਅਵਸਥਾ, ਮਾਯਾ ਕਰਕੇ ਹੀ ਧਾਰਨ ਕਰਤਾ ਹੈ। ਨਿਰਗੁਣ ਨੇ ਆਪਣੇ ਸੰਕਲਪ ਤੋਂ ਮਾਯਾ ਪੈਦਾ ਕੀਤੀ ਭਾਵ ਉਸ ਦਾ ਸੰਕਲਪ ਹੀ ਮਾਯਾ ਹੈ, (ਮਾ ਯਾ) ਮਾ ਦਾ ਅਰਥ ਨਹੀਂ, ਯਾ ਦਾ ਅਰਥ ਜੋ ਭਾਵ ਜਿਹੜੀ ਗਿਆਨ ਤੋਂ ਬਾਅਦ ਨਾ ਰਹੇ, ਉਸ ਦਾ ਨਾਮ ਮਾਯਾ ਹੈ। ਮਾਯਾ ਤੋਂ (ਹਿਰਨਗਰਭ) ਭਾਵ ਮਹਤ ਹੂਆ, ਮਹਤ ਕਹ ਲਵੋ ਹਿਰਨਗਰਭ ਕਹਿ ਲਵੋ ਏਕ ਹੀ ਬਾਤ ਹੈ। ਮਹਤ ਤੋਂ ਹਿਰਨਗਰਭ ਸਾਰਿਆਂ ਦੀ ਬੁੱਧੀ ਹੈ, ਮਹਤ ਸੇ ਅਹੰਕਾਰ ਪੈਦਾ ਹੂਆ, ਅਹੰਕਾਰ ਸੇ ਮਨ ਪੈਦਾ ਹੂਆ, ਕਿਉਂਕਿ ਮਨ ਕੀ ਉਤਪਤੀ ਅਹੰਕਾਰ ਸੇ ਹੁਈ ਹੈ ਇਸ ਲਈ ਮੈਂ ਕਾ ਬਿਚਾਰ ਹੀ ਮਨ ਹੈ। ਅਹੰਕਾਰ ਹੀ ਮੈਂ ਹੈ ਅਹੰਕਾਰ ਹੀ ਮੈਂ ਕੇ ਬ੍ਰਿਛ ਕਾ ਬੀਜ ਹੈ, ਸੰਕਲਪ ਬਿਕਲਪ ਇਸ ਬਿਸ਼ੈਲੇ ਬ੍ਰਿਛ ਕੀ ਸ਼ਾਖਾਏਂ ਹੈ। ਮਨ ਬਿਚਾਰੋਂ ਕਾ ਸੰਮੂਹ ਹੈ। ਸਭ ਬਿਚਾਰੋਂ ਸੇ ਮੈਂ ਕਾ ਬਿਚਾਰ ਹੀ ਮਨ ਕੀ ਜੜ੍ਹ ਹੈ, ਇਸ ਲਈ ਮਨ ਤੇ ਮੈਂ ਦੋਨੋਂ ਏਕ ਰੂਪ ਹੈ ਤਾਂ ਤੇ ਮਨ ਨੂੰ ਮਾਰਨਾਂ ਹੋਵੇ ਤਾਂ ਮੈਂ ਨੂੰ ਮਾਰੋ॥ ਅਸੀਂ ਦੇਖਦੇ ਹਾਂ ਮਹਤ ਸੇ ਲੇ ਕਰ ਸਥੂਲ ਸਰੀਰ ਤੱਕ ਸਭ ਵਸਤੂ ਅਵਿੱਦਿਆ ਮਾਯਾ ਕਾ ਕਾਰਜ ਹੈ । ਸਭ ਦੀ ਜਨਮ ਦਾਤੀ ਮਾਯਾ ਹੈ। ਇਸ ਲਈ ਸਭ ਅਨਾਤਮ ਹੈ, ਆਤਮਾ ਤੋਂ ਭਿੰਨ ਸਭ ਅਨਾਤਮ ਹੈ। ਅਨਾਤਮ ਹੋਣ ਦੇ ਕਾਰਨ ਮ੍ਰਿਗ ਤ੍ਰਿਸ਼ਨਾ ਦੇ ਜਲ ਭਾਂਤੀ ਸਭ ਮਿਥਿਆ ਹੈ, ਆਤਮਾ ਕੇ ਦਰਸ਼ਨ ਤੋਂ ਹੀ ਮਾਯਾ ਕਾ ਨਾਸ ਹੋ ਸਕਦਾ ਹੈ। ਮਾਯਾ ਕਾ ਕਾਰਜ ਹੋਣੇ ਕੇ ਕਾਰਣ ਮਨ ਜੜ੍ਹ ਹੈ, ਬੰਧਨ ਤੇ ਮੁਕਤੀ ਮਨ ਕੇ ਹਾਥ ਮੇਂ ਹੈ, ਕਿਉਂਕਿ ਸ਼ੁਧ ਮਨ ਹੀ ਪ੍ਰਭੂ ਪ੍ਰਾਪਤੀ ਕਾ ਉਪਾਯ ਹੈ। ਆਤਮਾ ਕੋ ਆਪਣਾ ਸਰੂਪ ਦੇਖਣ ਲਈ ਮਨ ਏਕ ਸ਼ੀਸ਼ਾ ਹੈ।

"ਜਦ ਮਨ ਦਾ ਸ਼ੀਸ਼ਾ ਹੋਵੇ ਸਾਫ ਭਈ । ਤਾਂ ਦਿਸ ਪੈਂਦਾ ਕਰਤਾਰ ਭਈ "॥

ਸਲੋਕ :- ਚਿਤ ਜੜਾਨਾ ਤੂ ਯੋ ਦ੍ਰਸ੍ਰਾ ਸੁ ਅਚਯੁਤ ਗਯਾਨ ਵਿਗ੍ਰ : ॥

ਸਏਵ ਹੀ ਮਹਾ ਹਰੀ : ਸ ਏਵ ਜਯੋਤੀਸਾਂ ਜਯੋਤੀ ਸ ਏਵ ਪਰਮੇਸ੍ਵਰ : ॥

ਸਏਵ ਪਰੰ ਬ੍ਰਹਮ ਤਤ ਬ੍ਰਹਮਾਹੰ ਨ ਸੰਸਸਯ : ॥

ਅਰਥ:- ਜੜ ਚੇਤਨੋਂ ਕਾ ਦ੍ਰਿਸ਼ਟਾਂ ਹੈ ਯਾਨੇ ਅਸਥਾਵਰ ਜੰਗਮ ਕਾ ਜੋ ਦੇਖਣੇ ਵਾਲਾ ਹੈ, ਆਪ ਅਬਿਨਾਸ਼ੀ ਚੇਤਨ ਸਰੂਪ ਹੈ। ਸੋਈ ਮਹਾਂਦੇਵ, ਸੋਈ ਮਹਾਂ ਵਿਸ਼ਨੂੰ, ਸੋਈ ਪ੍ਰਕਾਸ਼ਕੋਂ ਕਾ ਪ੍ਰਕਾਸ਼ਕ ਹੈ। ਸੋਈ ਪਾਰਬ੍ਰਹਮ ਹੈ। ਸੋ ਪਾਰਬ੍ਰਹਮ ਮੈਂ ਹੀ ਹੂੰ, ਇਸ ਮੇਂ ਸੰਦੇਹ ਨਹੀਂ। ਇਸ

ਅਵਸਥਾ ਨੂੰ ਮਨ ਦੀ ਸ਼ੁੱਧੀ ਤੋਂ ਪ੍ਰਾਪਤ ਕੀਤਾ ਜਾਂਦਾ ਹੈ, ਮਨ ਸ਼ੁੱਧ ਹੈ ਤਾਂ ਬੁੱਧੀ ਆਪੇ ਹੀ ਪਵਿਤ੍ਰ ਹੈ, ਮਨ ਦੇ ਗੰਦੇ ਭਾਵ ਹੀ ਬੁੱਧੀ ਨੂੰ ਵਿਗਾੜਦੇ ਹਨ। ਇਸ ਦੇ ਨਿਰਮਲ ਹੋ ਜਾਣ ਨਾਲ ਬੁੱਧ ਨਿਰਮਲ ਹੋਜਾਂਦੀ ਹੈ ਅਤੇ ਸ਼ੁੱਧ ਬੁੱਧੀ ਦੁਆਰਾ ਹੀ ਉਸ ਨੂੰ ਅਨੁਭਵ ਕੀਤਾ ਜਾਦਾ ਹੈ। ਅਨੁਭਵ ਤੋਂ ਬਾਅਦ ਐਸੀ ਅਵਸਥਾ ਹੈ :-

ਸਲੋਕ :- ਜੀਵੋ ਸ਼ਿਵਾ ਸ਼ਿਵੋ ਜੀਵ ঃ ਸ ਜੀਵ ঃ ਕੀਵਲ: ਸਿਵ: ॥

ਤੁਖ ਯੋਣ ਬਧੋ ਬ੍ਰੀਹੀ ਸਯਾਤ੍ਰ ਤੁਖਯਾ ਭਾਵੇਨ ਤੰਡੁਲ ঃ॥

ਏਵੰ ਬਧੋਸ ਤਥਾ ਜੀਵঃ ਕਰਨ ਨਾਸ਼ੇ ਸਦਾ ਸਿਵ ঃ॥

ਪਾਸ ਬਧੋ ਤਥ ਜੀਵ: ਪਾਸ ਮੁਕ੍ਤੋ ਸਦਾ ਸਿਵ ঃ ॥

ਅਰਥ :- ਜੀਵ ਸ਼ਿਵ ਹੈ, ਸ਼ਿਵ ਜੀਵ ਹੈ, ਸੋ ਜੀਵ ਕੇਵਲ ਸ਼ਿਵ ਸਰੂਪ ਹੀ ਹੈ, ਉਪਾਧੀ ਕਰਕੇ ਨਾਮੋਂ ਕਾ ਭੇਦ ਹੈ, ਵਾਸਤਵ ਕਰਕੇ ਨਹੀਂ। ਜੈਸੇ ਤੁਖੋ ਨਾਲ ਮਿਲੇ ਹੁਏ ਚਾਵਲ ਬ੍ਰਿਹੀ ਯਾ (ਸਾਰਿਓਂ) ਕਹਿਲਾਤੇ ਹੈਂ ਔਰ ਤੁਖ ਲਾਹ ਦਿਉ ਤਾਂ ਵੋਹੀ (ਸਾਰਿਓਂ) ਚਾਵਲ ਕਹਿਲਾਤੇ ਹੈਂ। ਐਸੇ ਹੀ ਕਰਮ ਨਾਲ ਬੰਧਾ ਹੂਆ ਜੀਵ ਕਹਿਲਾਤਾ ਹੈ ਔਰ ਕਰਮੋਂ ਕੇ ਨਾਸ਼ ਹੋਣੇ ਤੇ ਸ਼ਿਵ ਕਹਾਤਾ ਹੈ। ਪਾਸ (ਫਾਂਸੀ) ਫਾਹੀ ਨਾਲ ਬੱਧਾ ਹੂਆ ਜੀਵ ਹੈ ਪਾਸ ਮੁਕਤ ਸੇ ਸ਼ਿਵ ਹੈ। ਇਸ ਲਈ ਭਾਈ ਕਰਮਾਂ ਧਰਮਾਂ ਦਾ ਕਰਤਾ ਮਨ ਹੈ। ਮਨ ਕਰਕੇ ਸਾਰੇ ਭਰਮ ਹਨ, ਅਹੰਕਾਰ ਕਰਕੇ ਮੈਂ ਮੇਰੀ ਹੈ, ਅਹੰਕਾਰ ਦੀ ਨਵਿਰਤੀ ਹੀ ਮਨ ਮਾਰਨ ਦਾ ਮੂਲ ਸਾਧਨ ਹੈ, ਮਨ ਦੇ ਮਰਨ ਤੋਂ ਹੀ ਬ੍ਰਹਮ ਰੂਪ ਹੈ।

ਅੰਤਹਕਰਣ ਕਾ ਨਿਰਨਾ : - ਮਨ ਕੋ ਅੰਤਸ਼ਕਰਣ ਭੀ ਕਹਤੇ ਹੈਂ, ਅੰਤਹ ਦਾ ਅਰਥ ਹੈ ਅੰਦਰੂਨੀ, ਕਰਣ ਦਾ ਅਰਥ ਹੈ ਯੰਤਰ ਜਾਂ ਸਾਧਨ ਅਰਥਾਤ ਅੰਦਰੂਨੀ ਸਾਧਨ ਜਿਸਕੇ ਦੁਆਰਾ ਹਮ ਕਿਸੀ ਬਾਤ ਕਾ ਗਿਆਨ ਪ੍ਰਾਪਤ ਕਰਤੇ ਹੈ, ਇਸ ਪਰ ਸੋਚ ਵਿਚਾਰ ਬਿਮਰਸ਼ ਕਰਤੇ ਹੈਂ ਔਰ ਉਸ ਕੇ ਬਾਰੇ ਮੇਂ ਆਪਣਾ ਨਿਰਣਾ ਦੇਤੇ ਹੈਂ, ਇੰਦ੍ਰੀਆਂ ਬਹਿਰੂਨੀ ਬਾਹਰਲਾ ਯੰਤਰ (ਔਜ਼ਾਰ) ਹੈ। ਮਨ ਕਾ ਕੰਮ ਹੈ ਸੰਕਲਪ ਬਿਕਲਪ, ਚਿਤ ਕਾ ਕਾਰਜ ਹੈ ਸਿਮ੍ਰਤੀ ਜਾਂ ਸਿਮਰਨ ਸ਼ਕਤੀ ਬੁੱਧੀ ਕਾ ਕੰਮ ਹੈ। ਨਿਸ਼ਚੇ ਕਰਨਾ ਅਹੰਕਾਰ (ਮੈਂ ਰੂਪ ਵਿਚ ਪ੍ਰਗਟ) ਹੋਤਾ ਰਹਿਤਾ ਹੈ। ਅੰਤਸ਼ਕਰਣ ਕੇ ਚਾਰ ਭਾਗ ਹੈਂ। ਮਨ, ਬੁਧ, ਚਿੱਤ, ਅਹੰਕਾਰ ।

ਅਹੰਕਾਰ ਇਕ ਧਾਗੇ ਕੇ ਸਮਾਨ ਹੈ। ਇਸ ਵਿਖੇ ਇੰਦ੍ਰੀਆਂ ਰੂਪੀ ਮੋਤੀ ਪ੍ਰੋਏ ਹੈਂ, ਅਹੰਕਾਰ ਰੂਪੀ ਧਾਗਾ ਟੂਟ ਜਾਣ ਨਾਲ ਇੰਦ੍ਰੀਆਂ ਰੂਪੀ ਮੋਤੀ ਗਿਰ ਜਾਤੇ ਹੈਂ, ਅਹੰਕਾਰ ਕਰਕੇ ਆਪਣੇ ਆਪ ਕੋ ਕਰਤਾ ਭੋਗਤਾ ਮਾਨਤਾ ਹੈ। ਆਤਮਾ ਅਸੰਗ ਹੈ। ਇੱਛਾ ਮੁਤਾਬਿਕ ਭੋਗ ਉਪਭੋਗ ਪ੍ਰਾਪਤ ਹੋਣ ਤਾਂ ਸੁਖੀ, ਨਾ ਮਿਲਣ ਤੋਂ ਦੁੱਖ ਮਾਨਤਾ ਹੈ। ਦੁੱਖ ਸੁੱਖ, ਹਰਖ ਸ਼ੋਕ, ਜਨਮ ਮਰਨ, ਅਹੰਕਾਰ ਕਰਕੇ ਹੀ ਜੀਵ ਹੈ। ਚਿੱਤ ਸਾਰੇ ਸੰਸਕਾਰਾਂ ਦਾ ਖਜ਼ਾਨਾ ਹੈ। ਇਸ ਵਿਚ ਸਾਰੇ ਸੰਸਕਾਰ ਇਕੱਤਰ ਰਹਤੇ ਹੈਂ। ਇਹ ਸਿਮਰਨ ਸ਼ਕਤੀ ਅਰਥਾਤ ਸਿਮ੍ਰਤੀ ਕਾ ਬੀਜ ਹੈ। ਚਿਤ ਕੋ ਗੁਪਤ ਮਨ ਜਾਂ ਉਪਚੇਤਨ ਭੀ ਕਿਹਾ ਜਾਵੇ ਹੈ। ਇਸ ਵਿਚ 90 ਪ੍ਰਤੀਸ਼ਤ

ਸੰਸਕਾਰ ਰਹਿਤੇ ਹੈਂ, 10 ਪ੍ਰਤੀਸ਼ਤ ਮਨ ਵਿਚ ਰਹਤੇ ਹੈਂ, ਸੁਪਨੇ ਵਿਚ ਵੀ ਇਹ ਮਨ ਕੰਮ ਕਰਤਾ ਹੈ। ਚਿਤ ਬ੍ਰਿਤੀ ਦਾ ਨਾਸ਼ ਕਰਨਾ ਮਹਾਨ ਕਠਨ ਕਾਰਜ ਹੈ। ਇਸ ਦੇ ਨਾਸ਼ ਹੋਣ ਤੋਂ ਬਿਖਿਆਕਾਰ ਵਿਰਤੀ ਦਾ ਨਾਸ਼ ਕਰਕੇ ਬ੍ਰਹਮਾਕਾਰ ਬਣਾ ਲੇਵੇ, ਫੇਰ ਹਮਾਰਾ ਚਿਤ ਸੰਸਾਰ ਤੋਂ ਉਲਟ ਕੇ ਬ੍ਰਹਮ ਵਿਚ ਲੀਨ ਹੋ ਜਾਵੇਗਾ।

ਮਨ ਸੰਕਲਪ ਵਿਕਲਪ ਕਰੇ, ਬੁਧੀ ਨਿਸ਼ਚੇ ਕਰ ਲੇਤ ॥

ਚਿਤ ਚਿੰਤਨ, ਅਹੰਕਾਰ ਬਿਰਤੀ ਅਹੰਭਾਵ ਭਰ ਲੇਤ ॥

ਆਤਮਾ ਨੇੜੇ ਬੁੱਧੀ ਹੈ, ਬੁੱਧੀ ਨੇੜੇ ਮਨ ਹੈ ਮਨ ਦੇ ਨੇੜੇ ਇੰਦ੍ਰੀਆਂ ਹਨ, ਇੰਦ੍ਰੀਆਂ ਦੇ ਨੇੜੇ ਸੰਸਾਰ ਕੇ ਪਦਾਰਥ ਹਨ। ਗਿਆਨ ਇੰਦ੍ਰੀਆਂ ਕਾ ਸੰਸਾਰਕ ਪਦਾਰਥਾਂ ਨਾਲ ਸਬੰਧ ਹੋਤਾ ਹੈ। ਗਿਆਨਸ਼ੀਲ ਨਾੜੀਆਂ ਕੇ ਦੁਆਰਾ ਉਨ੍ਹਾਂ ਵਸਤੂਆਂ ਕਾ ਗਿਆਨ ਅੰਤਹਕਰਣ ਤੱਕ ਪਹੁੰਚਾਤੀ ਹੈ।

## 39. ਮਨ ਕੇ ਅਲੰਕਾਰ

1) ਮਨ ਇਕ ਵਕੀਲ ਦੀ ਨਿਆਈ ਹੈ, ਅਪਨੇ ਬੀਚਾਰ ਬੁੱਧੀ ਆਗੇ ਰਖਤਾ ਹੈ, ਬੁੱਧੀ ਇਕ ਨਿਆਏਧੀਸ਼ ਕੀ ਨਿਆਈ ਹੈ, ਇਸੇ ਬਿਸ਼ੇ ਪਰ ਸੋਚ ਬਿਚਾਰ ਕੇ ਆਪਣਾ ਨਿਰਣਾਂ ਦੇਤੀ ਹੈ ਅਤੇ ਪ੍ਰਧਾਨ ਮੰਤਰੀ ਕੀ ਨਿਆਈ ਮਨ ਕੋ ਉਸ ਨਿਰਣਯ ਕੇ ਅਨੁਸਾਰ ਕਾਰਜ ਕਰਨੇ ਕਾ ਆਦੇਸ਼ ਦੇਤੀ ਹੈ, ਮਨ ਕੋ ਇਸ ਪਰ ਆਚਰਣ ਕਰਨੇ ਕੋ ਕਹਤੀ ਹੈ। ਬੁੱਧੀ ਕੀ ਆਗਿਆ ਤੋਂ ਬਾਦ ਮਨ ਸੈਨਾਪਤੀ ਕੀ ਭਾਂਤੀ ਕਾਰਜ ਕਰਤਾ ਹੈ। ਚੇਸ਼ਟਾਸ਼ੀਲ ਨਾੜੀਆਂ ਕੇ ਦੁਆਰਾ ਵਹ ਆਦੇਸ਼ ਕਰਮ ਇੰਦ੍ਰੀਆਂ ਤੀਕ ਪਹੁੰਚਾਤਾ ਹੈ ਔਰ ਉਸ ਕਾਰਜ ਨੂੰ ਕਰਵਾਤਾ ਹੈ। ਬੁਧੀ ਨਿਆਏਧੀਸ਼ ਅਤੇ ਪ੍ਰਧਾਨ ਮੰਤ੍ਰੀ ਕਾ ਕਾਰਜ ਕਰਤੀ ਹੈ, ਮਨ ਵਕੀਲ ਅਤੇ ਸੈਨਾਪਤੀ ਕਾ ਕਾਰਜ ਕਰਤਾ ਹੈ। ਇਸ ਪ੍ਰਕਾਰ ਮਨ ਬੁੱਧੀ ਔਰ ਇੰਦ੍ਰੀਆਂ ਕੋ ਮਿਲਾਨੇ ਵਾਲੀ ਏਕ ਕੜੀ ਅਰਥਾਤ ਮਨ ਕਾ ਬੁੱਧੀ ਔਰ ਇੰਦ੍ਰੀਆਂ ਨਾਲ ਸਬੰਧ ਹੈ, ਮਨ ਇੰਦ੍ਰੀਆਂ ਕਾ ਰਾਜਾ ਹੈ ਇੱਛਾ ਅਨੁਸਾਰ ਕਾਰਜ ਕਰਵਾਤਾ ਹੈ।

2) ਮਾਨੋ ਮਨ ਇਕ ਕਾਰਖਾਨਾ ਹੈ, ਆਤਮਾ ਇਸ ਕਾਰਖਾਨੇ ਕੀ ਸਵਾਮੀ ਹੈ। ਬੁੱਧੀ ਪ੍ਰਬੰਧਕ ਹੈ, ਮਨ ਹੈੱਡ ਕਲਰਕ ਹੈ, ਬੁੱਧੀ ਰੂਪੀ ਪ੍ਰਬੰਧਕ ਸੇ ਆਦੇਸ਼ ਪ੍ਰਾਪਤ ਕਰਤਾ ਹੈ ਫਿਰ ਕਰਮ ਇੰਦ੍ਰੀਆਂ ਰੂਪੀ ਕਲਰਕੋਂ ਪਰ ਆਦੇਸ਼ ਕਰਕੇ ਅਚਰਣ ਕਰਵਾਤਾ ਹੈ ।

3) ਮਨ ਕਾ ਤੀਸਰਾ ਅਲੰਕਾਰ :- ਸਰੀਰ ਏਕ ਰੱਥ ਹੈ, ਇੰਦ੍ਰੀਆਂ ਘੋੜੇ ਹੈ, ਮਨ ਲਗਾਮ ਔਰ ਬੁੱਧੀ ਸਾਰਥੀ ਹੈ, ਆਤਮਾ ਇਸ ਰਥ ਕਾ ਸਵਾਰ ਹੈ। ਇਹ ਸਿੱਧ ਹੂਆ, ਕਰਤਾ ਮਨ ਹੀ ਹੈ ਨਾ ਕਿ ਇੰਦ੍ਰੀਆਂ, ਦੁੱਖ ਸੁੱਖ ਦਾ ਭੋਗਤਾ ਮਨ ਹੀ ਹੈ। ਅੰਤਹਕਰਣ ਜੜ੍ਹ ਹੈ ਭੂਤੋਂ ਕੀ ਸਤੋਂ ਅੰਸ਼ ਤੋਂ ਉਤਪਨ ਹੋਆ ਹੈ, "ਭੂਤਨ ਕੀ ਸਤੋ ਅੰਸ਼ ਜੋ ਹੈ ਤਾਂ ਤੇ ਅੰਤਹਕਰਣ ਭਯੋ ਹੈ" ਆਤਮਾ ਦੇ ਪ੍ਰਤੀਬਿੰਬ ਦੁਆਰਾ ਪ੍ਰਕਾਸ਼ਤ ਹੋਤਾ ਹੈ, ਦੁਖ ਸੁਖ ਕਾ ਭੋਗਤਾ ਵੀ ਅੰਤਹਕਰਣ ਹੈ। ਆਤਮਾ ਕਰਤਾ ਭੋਗਤਾ ਨਹੀਂ, ਵਹ ਅਸੰਗ ਹੈ ਅਭੰਗ ਹੈ। ਦਸਮ ਗੁਰੂ ਜੀ ਨੇ ਕਿਹਾ ਹੈ।

ਅੰਤਹਕਰਣ ਮੇਂ ਆਤਮਾ ਕਾ ਪ੍ਰਤੀਬਿੰਬ (ਪਰਛਾਈ) ਨਾ ਪਵੇ ਤੋਂ ਵਹ ਬੇਕਾਰ ਹੈ, ਜਿਵੇਂ ਬੰਦ ਕਰਨ ਤੋਂ ਐਨਕ ਕਿਸ ਕੰਮ ਦੀ ਹੈ।

ਮਨ ਦੇ ਰਹਿਣ ਦੇ ਅਸਥਾਨ :- ਦਿਲ ਚਾਰ ਵਸਤੂਆਂ ਦਾ ਸਥਾਨ ਹੈ, ਪ੍ਰਾਣ, ਮਨ, ਅਹੰਕਾਰ, ਆਤਮਾ। ਨਿੰਦ੍ਰਾ ਅਤੇ ਸਮਾਧੀ ਵਿਚ ਮਨ ਦਾ ਸਥਾਨ ਦਿਲ ਹੈ, ਜਾਗਰਤ ਅਵਸਥਾ ਵਿਚ ਮਨ ਦਾ ਅਸਥਾਨ ਦਿਮਾਗ ਮਸਤਕ ਜਾਂ ਤ੍ਰਿਕੁਟੀ ਹੈ।

## 40. ਮਨ ਦੇ ਭੇਦ

1. ਚੇਤਨ ਮਨ 2. ਉਪਚੇਤਨ ਮਨ 3. ਸਮੱਸ਼ਟੀ ਮਨ ਜਾਂ ਵਿਸ਼ਵ ਵਿਆਪੀ ਮਨ ।

**1. ਚੇਤਨ :-** ਇਸ ਸੇ ਹਮ ਜਾਗਰਤ ਵਿਚ ਸੋਚਤੇ ਹਾਂ ਦੇਖਤੇ ਸੁਣਤੇ ਪੜ੍ਹਦੇ ਇਤਿਆਦਿਕ ਕਿਰਿਆ ਕਰਦੇ ਹਾਂ।

**2. ਉਪਚੇਤਨ ਮਨ :-** ਇਸੇ ਚਿਤ ਕਹਤੇ ਹੈਂ, ਸੰਸਕਾਰਾਂ ਦਾ ਭੰਡਾਰ ਹੈ।

**3. ਸਮੱਸ਼ਟੀ ਮਨ ਵਿਸ਼ਵ ਵਿਆਪੀ ਮਨ :-** ਸ੍ਰਿਸ਼ਟੀ ਕੇ ਪ੍ਰਾਰੰਭ ਤੋਂ ਲੈ ਕੇ ਬ੍ਰਹਮੰਡ ਤੀਕ ਬਹੁਤ ਸਾਰੇ ਸੰਸਕਾਰ ਪ੍ਰਕਿਰਤੀ ਮੇਂ ਮਿਲ ਕਰ ਘੁੰਮਤੇ ਰਹਿਤੇ ਹੈਂ ਅਤੇ ਇਕ ਵਿਸ਼ੇਸ਼ ਖੇਤਰ ਮੇਂ ਇਕੱਤਰ ਹੋਤੇ ਰਹਿਤੇ ਹੈਂ, ਇਸ ਪ੍ਰਦੇਸ਼ ਕੋ ਵਿਸ਼ਵ ਵਿਆਪੀ ਮਨ ਕਹਾ ਜਾਤਾ ਹੈ। ਜਿਸ ਪ੍ਰਕਾਰ ਕਾ ਮਨੁੱਖ ਕਾ ਸੁਭਾਵ ਹੋਤਾ ਹੈ। ਉਹ ਸੰਸਕਾਰ ਮਨੁੱਖ ਵੱਲ ਆਪਣੇ ਆਪ ਚਲੇ ਆਤੇਂ ਹੈ, ਮਨੁਖ ਜਿਹੜੀ ਦਿਸ਼ਾ ਵੱਲ ਮਨ ਇਕਾਗਰ ਕਰਤਾ ਹੈ, ਉਸੀ ਪ੍ਰਕਾਰ ਕੇ ਬੀਚਾਰੋਂ ਕੀਆਂ ਲਹਿਰਾਂ ਉਸ ਕੇ ਮਨ ਮੇਂ ਉਤਪਨ ਹੋਣੇ ਲਗਤੀਆਂ ਹੈਂ। ਇਸ ਪ੍ਰਕਾਰ ਭਲੇ ਬੁਰੇ ਵਿਚਾਰ ਹੀ ਸੰਸਕਾਰ ਨਹੀਂ, ਬਾਹਰ ਭੀ ਸੰਸਕਾਰਾਂ ਦਾ ਆਵਰਣ ਛਾਯਾ ਹੋਯਾ ਹੈ। ਕੁਝ ਪੁਰਾਤਨ ਸੰਸਕਾਰ ਅੰਦਰ ਹਨ, ਕੁਝ ਜਨਮ ਤੋਂ ਬਾਅਦ ਘਰੋਂ ਬਾਹਰੋਂ ਮਿਲਦੇ ਹਨ। ਬਾਹਰਲੇ ਸੰਸਕਾਰਾਂ ਨਾਲ ਮਿਲਣ ਵਾਲਾ ਮਨ ਵਿਸ਼ਵ ਵਿਆਪੀ ਕਿਹਾ ਜਾਵੇ ਹੈ, ਯੋਗੀ ਨੂੰ ਯਤਨ ਦੁਆਰਾ ਬਾਹਰਲੇ ਸੰਸਕਾਰ, ਅੰਦਰ ਦਾਖਲ ਹੋਣ ਤੋਂ ਰੋਕਣੇ ਚਾਹੀਦੇ ਹਨ ਅਤੇ ਅੰਦਰਲੇ ਸੰਸਕਾਰਾਂ ਨੂੰ ਨਾਮ ਦੇ ਬਲ ਤੋਂ ਖਤਮ ਕਰ ਦੇਣੇ ਚਾਹੀਦੇ ਹਨ। ਸਾਡੇ ਚਿਤ ਦਾ ਸਬੰਧ ਬਿਸ਼ਵ ਬਿਆਪੀ ਮਨ ਨਾਲ ਹੈ, ਅੱਖਾਂ ਦੇਖ ਕੇ, ਕੰਨ ਸੁਣ ਕੇ, ਜਬਾਨ ਬੋਲ ਕੇ, ਇਸੇ ਤਰ੍ਹਾਂ ਸਾਰੀਆਂ ਇੰਦ੍ਰੀਆਂ ਬਾਹਰੋਂ ਮਨ ਨਾਲ ਮਿਲ ਕੇ ਚਿਤ ਤਾਈਂ ਬੇਅੰਤ ਸੰਸਕਾਰ ਪਹੁੰਚਾਦੀਆਂ ਹਨ, ਚਿਤ ਸੰਸਕਾਰਾਂ ਨੂੰ ਸੰਚੇ ਕਰਦਾ ਰਹਿੰਦਾ ਹੈ, ਭਜਨ ਵੇਲੇ ਸੰਸਕਾਰ ਹੀ ਦੀਵਾਰਾਂ ਬਣ ਕੇ ਆਤਮ ਗਿਆਨ ਵਿਚ ਰੁਕਾਵਟ ਬਣ ਜਾਂਦੇ ਹਨ। ਇਨ੍ਹਾਂ ਤੇ ਵਿਜਯ ਪਾਉਣ ਲਈ

ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥ ੧ ॥(ਪੰਨਾ ੨੭੪)

ਚੁਪ ਚਾਪ ਨੇਤ੍ਰ ਬੰਦ ਕਰਕੇ ਬੈਠ ਜਾਵੋ, ਬਾਹਰਲੇ ਸੰਸਕਾਰਾਂ ਵਲੋਂ ਮਨ ਰੋਕ ਕੇ ਬਾਰੰ-ਬਾਰ ਅਭਿਆਸ ਕਰਦੇ ਹੋਏ, ਮਨ ਨੂੰ ਸ਼ਾਂਤ ਕਰਨ ਵਿਚ ਸਫਲ ਹੋ ਜਾਉਗੇ।

## 41. ਮਨ ਦੀ ਬਿਯੁਤਪਤੀ(ਬਨਾਵਟ) :-

ਮਨ ਦੀ ਉਤਪਤੀ ਤੀਨ ਗੁਣਾਂ ਤੋਂ ਹੋਈ ਹੈ। ਸਤ ਅਰਥਾਤ ਸ਼ਾਂਤੀ, ਖੁਸ਼ੀ ਜਾਂ ਆਨੰਦ। (2) ਰਜ :- ਅਰਥਾਤ ਚੰਚਲਤਾ, ਬੇਚੈਨੀ, ਰਜੋ ਗੁਣ ਤੋਂ ਉਤਪਨ ਹੋਈ ਹੈ। (3) ਤਮ:- ਤਮੋ ਗੁਣ ਤੋਂ ਪ੍ਰਮਾਦ ਆਲਸ ਗਫਲਤ, ਇਸ ਲਈ ਜਦੋਂ ਸਤੋ ਵਿਰਤੀ ਹੁੰਦੀ ਹੈ ਖੁਸ਼ ਹੋ ਜਾਂਦਾ ਹੈ, ਰਜੋ ਵਿਰਤੀ ਹੋਣ ਤੋਂ ਚੰਚਲ ਸੁਭਾਵ ਵਾਲਾ ਹੋ ਜਾਂਦਾ ਹੈ, ਤਮੋ ਗੁਣ ਆਵਣ ਤੋਂ ਆਲਸੀ ਦਰਿਦ੍ਰੀ ਬਣ ਜਾਤਾ ਹੈ। ਇਹ ਮਨ ਦੀ ਤਿੰਨਾਂ ਗੁਣਾਂ ਦੀ ਕਿਰਿਆ ਦੱਸੀ ਹੈ।

## ਮਨ ਦੀਆਂ ਹਾਲਤਾਂ

**1. ਜਾਗਰਤ ਅਵਸਥਾ :-** ਜਾਗਰਤ ਅਵਸਥਾ ਏਕ ਲੰਬਾ ਸਫਰ ਹੈ। ਇਸ ਵਿਚ ਆਤਮਾ, ਮਨ, ਸਰੀਰ ਤੀਨੋਂ ਹੀ ਹੋਤੇ ਹੈ।

**2. ਸੁਪਨ ਅਵਸਥਾ :-** ਸੁਪਨੇ ਵਿਚ ਸਰੀਰ ਨਹੀਂ ਹੋਤਾ ਅਰਥਾਤ ਲਯ ਹੋ ਜਾਤਾ ਹੈ, ਮਨ ਆਤਮ ਹੀ ਰਹਤੇ ਹੈਂ, ਇਸ ਅਵਸਥਾ ਵਿਚ ਮਨ ਭਿੰਨ ਰੂਪ ਧਾਰਨ ਕਰਤਾ ਹੈ, ਦ੍ਰਿਸ਼ ਔਰ ਦ੍ਰਿਸ਼ਟਾ ਦੋਨੋਂ ਏਕ ਹੀ ਹੋਤੇ ਹੈਂ, ਮਨ ਹੀ ਦ੍ਰਿਸ਼ ਜੋ ਦਿਖਾਈ ਦੇਤਾ ਹੈ ਅਤੇ ਮਨ ਹੀ ਦ੍ਰਿਸ਼ਟਾ (ਦੇਖਣ ਵਾਲਾ) ਹੈ।

**3. ਸੁਸ਼ੁਪਤੀ ਅਵਸਥਾ :-** ਇਸ ਅਵਸਥਾ ਵਿਚ ਮਨ ਔਰ ਇੰਦ੍ਰੀਆਂ ਲਯ ਹੋ ਜਾਤੀ ਹੈ, ਆਤਮਾ ਹੀ ਹੋਤਾ ਹੈ, ਮਨ ਸੂਖਮ ਔਰ ਬੀਜ ਰੂਪ ਮੇਂ ਰਹਿਤਾ ਹੈ। ਇਸ ਮੇਂ ਐਸਾ ਹੋਤਾ ਹੈ ਮੁਝੇ ਕੁਝ ਭੀ ਪਤਾ ਨਾ ਰਹਾ, ਆਜ ਹਮ ਸੁਖ ਸੇ ਸੋਏ, ਅਨੰਦ ਕਾ ਭਾਨ (ਪ੍ਰਕਾਸ਼ ਹੋਤਾ ਹੈ) ਕਾਰਣ ਅਵਸਥਾ ਹੈ।

## 42. ਮਨ ਕੀਆਂ ਤੀਨ ਬਿਰਤੀਆਂ

ਇੰਨਾਂ ਦੇ ਉਤਪਨ ਹੋਣ ਦਾ ਕਾਰਣ ਮਾਯਾ ਦੇ ਤੀਨ ਗੁਣ ਹਨ :-

**1. ਸ਼ਾਂਤ ਵਿਰਤੀ :-** ਇਹ ਬਿਰਤੀ ਸੁਖ ਰੂਪੀ ਹੋਤੀ ਹੈ। ਇਸ ਵਿਚ ਸਤੋਗੁਣ ਦੀ ਪ੍ਰਧਾਨਤਾ ਹੁੰਦੀ ਹੈ। ਬਿਰਤੀ ਸ਼ਾਂਤ ਹੋਤੀ ਹੈ। ਇਹ ਅਨੰਦ ਸਦਾ ਨਹੀਂ ਰਹਿਤਾ, ਕਭੀ ਕਭੀ ਲਕਸ਼ ਕੀ ਔਰ ਜਾਤਾ ਹੈ ਸਦਾ ਨਹੀਂ। ਪੱਕਾ ਅਨੰਦ ਤਾਂ ਤੁਰੀਆ ਪਦ ਮੇਂ ਹੈ।

**2. ਘੋਰ ਬਿਰਤੀ :-** ਇਹ ਰਜੋ ਗੁਣ ਤੋਂ ਉਤਪਨ ਹੋਤੀ ਹੈ। ਇਸ ਵਿਚ ਚੰਚਲਤਾ, ਕਾਮ, ਕ੍ਰੋਧ, ਮੋਹ, ਰਾਗ, ਦਵੈਸ਼, ਅਹੰਕਾਰ, ਸੁਖ ਦੁਖ ਮਨ ਕੇ ਵਿਕਾਰ ਪੈਦਾ ਹੋਤੇ ਰਹਿਤੇ ਹੈਂ। ਰਾਜਸੀ ਕ੍ਰਿਆ ਚੰਗੀ ਲਗਤੀ ਹੈ। ਚਾਰ ਬੰਦਿਆਂ ਵਿਚ ਬੈਠ ਕਰ ਗੱਲਾਂ ਬਾਤਾਂ ਕਰਨੀਆਂ, ਬ੍ਰਹਮਾਕਾਰ ਬਿਰਤੀ ਨਹੀਂ ਹੋਤੀ ਬਾਹਜ ਮੁਖ ਰਹਿਤੀ ਹੈ।

**3. ਮੂਢ ਬਿਰਤੀ :-** ਇਹ ਤਮੋ ਗੁਣ ਤੋਂ ਪੈਦਾ ਹੋਤੀ ਹੈ। ਆਲਸ ਨੀਂਦ ਆਦਿ ਇਸ ਕੇ ਬਿਕਾਰ ਹੈਂ। ਵਿਸ਼ੇ ਭੋਗਣ ਦੀ ਚੇਸ਼ਟਾ ਬਣੀ ਰਹਤੀ ਹੈ। ਭੋਗਣ ਤੋਂ ਸ਼ਾਂਤੀ, ਬਾਅਦ ਵਿਚ ਫਿਰ ਇਛਾ ਦਾ ਬਣਿਆ ਰਹਿਣਾ ਅਤੇ ਮਨ ਦਾ ਚੰਚਲ ਹੋ ਕੇ ਘੋਰ ਅਰਥਾਤ ਤੀਬਰ ਗਤੀ ਹੋ ਜਾਤਾ ਹੈ ਅਤੇ ਜਦੋਂ ਬਿਸ਼ੇ ਭੋਗਤਾ ਹੈ, ਮੂਢ ਹੋ ਜਾਤਾ ਹੈ। ਫਿਰ ਕਹਤਾ ਹੈ ਬਸ ਕਰੋ ਉਹੋ ਵਸਤੂ ਇਕ ਖਿਣ ਤੋਂ ਬਾਅਦ ਚੰਗੀ ਨਹੀਂ ਭਾਸਤੀ, ਇੰਦ੍ਰੀਆਂ ਔਰ ਬਿਸ਼ਿਓਂ ਸੇ ਪੈਦਾ ਹੂਆ ਸੁਖ, ਸੱਚਾ ਸੁੱਖ ਨਹੀਂ ਹੈ। ਕਾਮ ਕ੍ਰੋਧ ਲੋਭ ਮੋਹ ਸਥੂਲ ਬਿਰਤੀਆਂ ਹਨ, ਅਹੰਕਾਰ ਸੂਖਮ ਬਿਰਤੀ ਹੈ। ਬਿਕਾਰਾਂ ਵਲੋਂ ਚਿਤ ਦੀ ਬਿਰਤੀ ਦਾ ਨਿਰੋਧ ਹੀ ਜੋਗ ਹੈ। ਐਸਾ ਕਰਨ ਵਾਲਾ ਜੋਗੀ ਹੈ। ( ਯੋਗਾਸ ਚਿਤ ਵਿਰਤੀ ਨਿਰੋਧਃ)

**ਮਨ ਕੀ ਦਿਸ਼ਾਏਂ, ਅਵਸਥਾਏਂ ਪਾਂਚ ਪ੍ਰਕਾਰ ਕੀ ਹੈ :-**

**1. ਕਸ਼ਿਪਤ ਅਵਸਥਾ :-** ਰਜੋ ਗੁਣ ਦੇ ਵਧਣ ਤੋਂ ਹਰ ਵੇਲੇ ਮਨ ਦਾ ਚੰਚਲ ਰਹਿਣਾਂ, ਅਨਸਥਿਰ ਹੋਣਾਂ, ਟਿਕਾਅ ਵਿਚ ਨਾ ਰਹਿਣਾਂ, ਇੱਧਰ ਉਧਰ ਘੁੰਮਣਾਂ, ਇਸ ਵਿਚ ਰਾਗ ਦ੍ਵੈਸ਼ ਕਾਮ ਕ੍ਰੋਧ ਦੀ ਪ੍ਰਬਲਤਾ ਹੋਤੀ ਹੈ।

**2. ਬਖਸ਼ਿਪਤ ਅਵਸਥਾ :-** ਰਜੋ ਗੁਣ ਦੇ ਘੱਟ ਤੋਂ ਕੁਝ ਸਤੋ ਗੁਣ ਪੈਦਾ ਹੋਣ ਤੋਂ ਕੁਝ ਅਨੰਦ ਸੁਖ ਦਾ ਪੈਦਾ ਹੋਣਾਂ, ਪਰ ਤਮੋ ਗੁਣ ਦੇ ਕਾਰਣ ਜਲਦੀ ਹੀ ਆਵਰਣ ਪੈਦਾ ਹੋ ਕੇ ਮਨ ਦੀ ਸ਼ਾਂਤੀ ਦਾ ਭੰਗ ਹੋ ਜਾਣਾਂ, ਸਥਿਰਤਾ ਕਾ ਖਤਮ ਹੋ ਜਾਣਾਂ, ਚੰਚਲਤਾ ਦਾ ਉਤਪਨ ਹੋਣੇ ਵਾਲੀ ਐਸੀ ਅਵਸਥਾ ਕਹੀ ਹੈ।

**3. ਮੂੜ ਅਵਸਥਾ :-** ਤਮੋ ਗੁਣ ਦੇ ਵੱਧ ਜਾਣ ਤੋਂ ਤੰਦਰਾ ਨਿੰਦ੍ਰਾ ਆਲਸ ਪ੍ਰਮਾਦ ਆਦਿ ਬਿਰਤੀਆਂ ਤੋਂ ਹੋਣ ਵਾਲੀ ਜੜਤਾ ਕਾ ਨਾਮ ਮੂੜ ਅਵਸਥਾ ਹੈ। ਇਹ ਅਗਿਆਨ ਕੀ ਅਵਸਥਾ ਹੈ।

**4. ਏਕਾਗ੍ਰ ਅਵਸਥਾ :-** ਤਮੋ ਗੁਣ ਦੇ ਦੱਬ ਜਾਣ ਤੋਂ ਰਜੋ ਗੁਣ ਸੂਖਮ ਹੋ ਜਾਤਾ ਹੈ ਅਤੇ ਸਤੋ ਗੁਣ ਦੇ ਵੱਧ ਜਾਣ ਤੋਂ ਬ੍ਰਿਤੀ ਏਕਾਗ੍ਰ ਹੋ ਜਾਤੀ ਹੈ। ਇਸ ਨੂੰ ਸਾ-ਬਿਕਲਪ ਸਮਾਧੀ ਕਿਹਾ ਜਾਂਦਾ ਹੈ। ਜਿਸ ਵਿਚ ਚਿਤ ਦੀਆਂ ਬਾਕੀ ਸਭ ਬਿਰਤੀਆਂ ਲੀਨ ਹੋ ਜਾਤੀਆਂ ਹੈਂ, ਧਯਾਤਾ, ਧਿਆਨ, ਧੇਯ, ਤ੍ਰਿਪੁਟੀ ਦਾ ਭਾਨ ਰਹਿ ਜਾਤਾ ਹੈ। ਸਿਰਫ ਧਿਆਨ ਧੇਯ ਵਿਰਤੀ ਹੀ ਰਹਿਤੀ ਹੈ। ਮੈਂ ਅਮਕੀ ਵਸਤੂ ਕਾ ਧਿਆਨ ਕਰਤਾ ਹੂੰ ਇਸ ਅਵਸਥਾ ਨੂੰ ਇਕਾਗ੍ਰ ਅਵਸਥਾ ਕਿਹਾ ਜਾਵੇ ਹੈ।

**5. ਨਿਰੋਧ ਅਵਸਥਾ :-** ਇਸ ਵਿਚ ਸਤੋਗੁਣ ਬਿਰਤੀ ਦਾ ਵੀ ਤਿਆਗ ਹੋ ਜਾਤਾ ਹੈ। ਤ੍ਰਿਪੁਟੀ ਦਾ ਭਾਨ ਭੀ ਨਹੀਂ ਰਹਿਤਾ, ਫੁਰਨੇ ਤੋਂ ਰਹਿਤ ਅਵਸਥਾ ਹੈ।

**ਸਮਾਧੀ ਅਵਸਥਾ :-** ਇਸ ਨੂੰ ਨਿਰਵਿਕਲਪ ਸਮਾਧੀ ਜਾਂ ਨਿਰਬੀਜ਼ ਸਮਾਧੀ ਵੀ ਕਹਤੇ ਹੈਂ। ਮਾਯਾ ਅਵਿੱਦਿਆ, ਤੀਨ ਗੁਣ, ਪੰਜੇ ਕਲੇਸ਼, ਕਾਮ ਕ੍ਰੋਧ, ਭਲਾ ਬੁਰਾ ਸਭ ਖਤਮ ਹੋ ਜਾਤੇ ਹੈਂ। ਕੋਈ ਵਿਕਾਰ ਉਤਪਨ ਨਹੀਂ ਹੋਤਾ, ਜੈਸਾ ਵਾਯੂ ਤੋਂ ਬਿਨਾਂ ਦੀਵੇ ਕੀ ਅਵਸਥਾ ਹੈ।

ਇਸੇ ਪ੍ਰਕਾਰ ਯੋਗੀ ਕਾ ਮਨ ਪੂਰਨ ਸ਼ਾਂਤ ਹੋਤਾ ਹੈ। ਸਾਰੇ ਪਾਸਿਆਂ ਤੋਂ ਬਿਰਤੀਆਂ ਰੁਕ ਜਾਤੀਆਂ ਹਨ। ਆਪਣੀ ਆਤਮਾ ਮੇਂ ਲੀਨ ਹੋ ਜਾਵੇ ਹੈ। ਪਹਿਲੀਆਂ ਤੀਨ ਅਵਸਥਾ ਜੋਗ ਵਿਚ ਬਿਘਨ ਪਾਉਂਦੀਆਂ ਹਨ। ਇਨ੍ਹਾਂ ਤੇ ਕਾਬੂ ਪਾਉਣਾ ਕਰੇ, ਚੌਥੀ ਅਵਸਥਾ ਮਨ ਨੂੰ ਇਕਾਗ੍ਰ ਕਰਤੀ ਹੈ। ਪੰਜਵੀਂ ਆਤਮ ਅਨੰਦ ਸਰੂਪ ਹੈ। ਯੋਗ ਦੀ ਆਖਰੀ ਮੰਜ਼ਿਲ ਹੈ, ਮਨ ਕੋ ਰੋਕ ਕਰ ਲਕਸ਼ ਪਰ ਲਗਾਉ, ਹੌਲੀ ਹੌਲੀ ਅਭਿਆਸ ਕਰਨ ਤੋਂ ਚਿਤ ਕੀਆਂ ਸਭ ਬਿਰਤੀਆਂ ਦਾ ਨਿਰੋਧ ਹੋ ਜਾਤਾ ਹੈ।

## 43. ਮਨ ਕੇ ਤੀਨ ਦੋਸ਼

**1. ਮਲ ਦੋਸ਼ :-** ਕਾਮ, ਕ੍ਰੋਧ, ਈਰਖਾ, ਲੋਭ, ਮੋਹ ਇਸ ਕਾਰਣ ਤੋਂ ਬਿਆਪਦੇ ਹਨ। ਮਨ ਵਿਚ ਸਦਾ ਬਿਸ਼ੇ ਵਾਸ਼ਨਾ ਬਣੀ ਰਹਿਤੀ ਹੈ। ਮਲ ਨਾਮ ਪਾਪ ਕਾ ਹੈ, ਇਸ ਪ੍ਰਕਾਰ ਹੈ ਜਿਵੇਂ ਸ਼ੀਸ਼ੇ ਪਰ ਮੈਲ, ਮਲ (ਪਾਪ) ਕਾ ਆਵਰਣ (ਪਰਦਾ) ਹੈ। ਇਸਤ੍ਰੀ ਪੁੱਤਰ ਧਨ ਮਾਨ ਆਦਿ ਕੀ ਇੱਛਾ, ਇਸ ਦੋਸ਼ ਦੀ ਨਵਿਰਤੀ ਨਿਸ਼ਕਾਮ ਕਰਮਾਂ ਤੋਂ ਹੋਤੀ ਹੈ। ਮਹਾਰਾਜ ਸ੍ਰੀ ਗੁਰੂ ਤੇਗ ਬਹਾਦਰ ਜੀ ਫੁਰਮਾਤੇ ਹੈਂ :-

ਪਾਪੀ ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥ ੧ ॥(ਪੰਨਾ ੧੧੮੬)

**2. ਬਿਕਛੇਪ ਦੋਸ਼ :-** ਮਨ ਦੀ ਚੰਚਲਤਾ ਨੂੰ ਪ੍ਰਗਟ ਕਰਦਾ ਹੈ, ਪਿੱਪਲ ਦੇ ਪੱਤੇ ਵਾਂਗ ਹਵਾ ਦੀ ਸੰਗਤ ਤੋਂ ਚੰਚਲਤਾਈ ਧਾਰਨ ਕਰਤਾ ਹੈ। ਅਵਾਰਾ ਕੁੱਤੇ ਵਾਂਗ ਅਵਾਰਾ ਘੁੰਮਤਾ ਹੈ, ਬਾਂਦਰ ਦੀ ਭਾਂਤੀ ਇਕ ਜਗ੍ਹਾਂ ਸਥਿਰ ਨਹੀਂ ਰਹਿ ਸਕਦਾ, ਉਪਰਾਮਤਾ ਮਨ ਅਚੱਲਤਾਈ ਸ਼ਾਂਤੀ ਕਾ ਨਾਮ ਹੈ ਸਮ ਬਾਸ਼ਨਾ ਕੇ ਤਿਆਗ ਸੇ ਉਤਪਨ ਹੋਤੀ ਹੈ। ਮਨ ਕੋ ਸੰਸਾਰ ਕੇ ਪਦਾਰਥ ਵੱਲ ਨਾ ਜਾਣ ਦੇਵੋ, ਇਹ ਮਨ ਕੋ ਚੰਚਲ ਬਨਾਤੇ ਹੈਂ, ਬਿਰਤੀ ਨੂੰ ਸ਼ਬਦ ਅਭਿਆਸ ਦੁਆਰਾ ਇਕਾਗ੍ਰ ਕਰੇ। ਕਿਸੇ ਵਸਤੂ ਕੀ ਆਸ਼ਾ ਨਾ ਕਰੋ, ਆਪ ਕੋ ਕਦੇ ਵੀ ਨਿਰਾਸ਼ਤਾ ਕਾ ਮੂੰਹ ਨਹੀਂ ਦੇਖਣਾ ਪਵੇਗਾ। ਇਸ ਅਵਸਥਾ ਵਿਚ ਮਨ ਹਿਲਤੇ ਸ਼ੀਸ਼ੇ ਕੀ ਨਿਆਈ ਹੈ, ਜਿਵੇਂ ਹਿਲਤੇ ਸ਼ੀਸ਼ੇ ਵਿਚ ਮੂੰਹ ਨਹੀਂ ਦਿੱਸਦਾ, ਇਸ ਕਾ ਅਵਰਣ ਸੰਕਲਪ ਬਿਕਲਪ ਹਨ, ਇਸ ਦੋਸ਼ ਦੀ ਨਵਿਰਤੀ ਉਪਾਸ਼ਨਾ (ਪੂਜਾ) ਪਾਠ ਆਦਿ ਤੋਂ ਹੋਤੀ ਹੈ।

**3. ਅਵਰਣ ਦੋਸ਼ :-** ਇਹ ਅਗਿਆਨਤਾ ਵਾਲੀ ਅਵਸਥਾ ਹੈ, ਜੀਵ ਦੀ ਬੁਧੀ ਤੇ ਮਾਯਾ ਦਾ ਪਰਦਾ ਆਯਾ ਹੋਇਆ ਹੈ ਜੋ ਪ੍ਰਮਾਤਮਾ ਦੇ ਦਰਸ਼ਨ ਵਿਚ ਰੁਕਾਵਟ ਹੈ। ਜਿਵੇਂ ਸ਼ੀਸ਼ੇ ਤੇ ਪਰਦਾ ਆਉਣ ਨਾਲ ਕਿਸੇ ਵਸਤੂ ਦਾ ਪ੍ਰਤੀਬਿੰਬ ਦਿਖਾਈ ਨਹੀਂ ਦੇਤਾ। ਇਸੇ ਤਰ੍ਹਾਂ ਮਨ ਬੁੱਧੀ ਤੇ ਜੋ ਖੋਟੇ ਸੰਸਕਾਰਾਂ ਦਾ ਪਰਦਾ ਹੈ, ਉਹ ਆਤਮਾ ਨੂੰ ਪ੍ਰਤੱਖ ਨਹੀਂ ਹੋਣ ਦੇਂਦਾ। ਇਸ ਦੋਸ਼ ਦੀ ਨਵਿਰਤੀ ਗਿਆਨ ਤੋਂ ਹੈ। ਮਨ ਵਿਚ ਹਮੇਸ਼ਾਂ ਦੋਸ਼ ਰਹਿਤੇ ਹਨ, ਜਿਵੇਂ ਪੁੱਤਰ, ਇਸਤ੍ਰੀ ਨੂੰ ਮਾਤਾ ਭਾਵਨਾ ਨਾਲ ਤੱਕਦਾ ਹੈ, ਪਤੀ ਪਤਨੀ ਭਾਵਨਾ ਵਿਚ ਸ਼ੇਰ ਸ਼ਿਕਾਰ ਭਾਵਨਾ ਵਿਚ ਇਸਤ੍ਰੀ ਏਕ ਹੈ। ਮਨ ਦੀ ਦੋਸ਼ ਅਵਸਥਾ ਕਰਕੇ ਦ੍ਰਿਸ਼ਟੀਕੋਣ ਜੁਦਾ ਜੁਦਾ ਹੈ। ਇਸੇ ਤਰ੍ਹਾਂ ਆਵਰਣ ਦੋਸ਼ ਕਰਕੇ ਸੰਸਾਰ ਭਿੰਨ ਭਿੰਨ ਨਜ਼ਰ ਆ ਰਿਹਾ ਹੈ। ਵਾਸਤਵ ਵਿਚ ਬ੍ਰਹਮ ਰੂਪ ਹੀ

ਹੈ। ਆਤਮ ਦ੍ਰਿਸ਼ਟੀ ਪੈਦਾ ਕਰਨ ਲਈ ਸੰਸਾਰ ਨੂੰ ਬਦਲਣ ਦੀ ਲੋੜ ਨਹੀਂ, ਲੋੜ ਮਨ ਨੂੰ ਬਦਲਣ ਦੀ ਹੈ।

'ਬਿਨੁ ਮਨ ਮੂਏ ਕੈਸੇ ਹਰਿ ਪਾਇ ॥(ਪੰਨਾ ੬੬੫) ਗੁਰਬਾਣੀ ਨੇ ਫੁਰਮਾਇਆ ਹੈ।

## 44. ਮਨ ਕੀ ਬਿਰਤੀਆਂ

ਮਨ ਦੀਆਂ ਦੋ ਪ੍ਰਕਾਰ ਕੀ ਵਿਰਤੀਆਂ ਹੈ, ਏਕ ਦੈਵੀ, ਏਕ ਅਸੁਰੀ। ਦੈਵੀ ਵਿਰਤੀ ਹੋਣੇ ਪਰ ਸ਼ੁਭ ਇਛਾਵਾਂ, ਸ਼ੁਧ ਭਾਵਨਾਵਾਂ ਪੈਦਾ ਹੋਤੀਆਂ ਹਨ, ਜਿਵੇਂ ਸਤ ਅਹਿੰਸਾ ਦਯਾ ਸ਼ਰਧਾ ਭਗਤੀ ਆਦਿ ਇਹ ਬੰਧਨ ਮੁਕਤ ਦਾ ਕਾਰਣ ਹਨ। ਦੂਜੇ ਹਨ, ਕਾਮ ਕ੍ਰੋਧ ਲੋਭ ਮੋਹ ਅਹੰਕਾਰ, ਮਮਤਾ, ਆਸਾ ਤ੍ਰਿਸ਼ਨਾ, ਈਰਖਾ ਰਾਗ ਦ੍ਵੈਸ਼ ਇਹ ਸਭ ਬੰਧਨ ਦਾ ਕਾਰਣ ਹਨ। ਬਿਰਤੀਆਂ ਮੈਲੇ ਮਨ ਦਾ ਵਿਕਾਰ ਹਨ। ਜਿਵੇਂ ਸਮੁੰਦਰ ਵਿਚ ਜਵਾਹਰਭਾਟਾ ਆਉਂਦਾ ਹੈ। ਮਨ ਵਿਚ ਅਨੇਕ ਪ੍ਰਕਾਰ ਦੇ ਸੰਕਲਪ ਵਿਕਲਪਾਂ ਦਾ ਜਵਾਹਰਭਾਟਾ ਆਉਂਦਾ ਹੈ। ਸੰਕਲਪ ਬਿਕਲਪ ਰੂਪੀ ਲਹਿਰੇਂ ਹੀ ਵਿਰਤੀ ਕਹਿਲਾਵੇ ਹੈ। ਜਿਵੇਂ ਸੂਰਜ ਤੋਂ ਕਿਰਣਾਂ, ਮਨ ਰੂਪੀ ਸੂਰਜ ਤੋਂ ਬਿਚਾਰ ਰੂਪੀ ਮਾਨਸਿਕ ਕਿਰਣੇ ਹੀਂ ਵਿਰਤੀਆਂ ਹਨ। ਜਿਵੇਂ ਸੂਰਜ ਸ਼ਾਮ ਸਮੇਂ ਸਭ ਕਿਰਨਾਂ ਕੋ ਸੰਕੋਚ ਕਰ ਅਪਨੇ ਮੇਂ ਲੀਨ ਕਰ ਲੇਤਾ ਹੈ। ਸੂਰਜਾਂ ਦਾ ਸੂਰਜ ਜੋ ਪ੍ਰਮਾਤਮਾ ਹੈ ਉਸ ਵਿਚ ਆਪਣੇ ਆਪ ਨੂੰ ਅਭੇਦ ਕਰਨਾ ਹੈ। "ਮਨ ਕੇ ਅਧਿਕ ਤਰੰਗ" ਹੈਂ ਭਾਵ ਮਨ ਦੀ ਬੇਅੰਤ ਵਿਰਤੀਆਂ ਹਨ, ਮਨ ਜੰਗਲ ਦੀ ਨਿਆਈ ਹੈ, ਦਰੱਖਤ ਇਸ ਕੀ ਵਿਰਤੀਆਂ ਹਨ। ਮਨ ਤਲਾਬ ਕੀ ਭਾਂਤ ਹੈ, ਬੋਲਣਾ, ਸੁਣਨਾ, ਦੇਖਣਾਂ ਤੀਨ ਝਰੋਖੇ ਹਨ। ਜਿਨ ਕੇ ਅੰਦਰ ਇਨ੍ਹਾਂ ਦੁਆਰਾ ਵਾਯੂ ਆਕਰ ਬਿਚਾਰ ਰੂਪੀ ਤਰੰਗਾਂ ਨੂੰ ਪੈਦਾ ਕਰਤੀ ਹੈ, ਝਰੋਖੇ ਬੰਦ ਹੋ ਜਾਣ ਤਾਂ ਲਹਿਰਾਂ ਨਾ ਉੱਠਣ, ਸ਼ਾਂਤ ਹੋ ਜਾਣ। ਇਸੇ ਪ੍ਰਕਾਰ ਦੇਖਣਾਂ ਸੁਣਨਾ ਬੋਲਣਾਂ ਸੰਕੋਚ ਲਿਆ ਜਾਵੇ ਤਾਂ ਬਿਰਤੀ ਰੂਪੀ ਲਹਿਰਾਂ ਉਤਪਨ ਨਹੀਂ ਹੋਤੀਆਂ ਮਹਾਰਾਜ ਜੀ ਨੇ ਕਿਹਾ ਹੈ : ਬਿਨੁ ਦੇਖੇ ਉਪਜੈ ਨਹੀ ਆਸਾ ॥ (ਪੰਨਾ ੧੧੬੭) ਜੋ ਤਿੰਨਾਂ ਨੂੰ ਰੋਕਣਾਂ ਹੈ ਇਹ ਦਮ ਕਹਿਲਾਤਾ ਹੈ। ਭਾਵ ਇੰਦ੍ਰੀਆਂ ਨੂੰ ਵਿਕਾਰਾਂ ਤੋਂ ਰੋਕਣਾਂ ਹੀ ਦਮ ਹੈ। ਦਮ ਦਾ ਭਾਵ ਦਮਨ ਕਰਨਾ, ਮਨ ਕੇ ਬਿਚਾਰੋਂ ਪਰ ਕਾਬੂ ਪਾਉਣਾਂ ਸਮ ਹੈ, ਜਿਤਨੇ ਬਾਹਰ ਦੇ ਸੰਸਕਾਰ ਹਨ ਮਨ ਅੰਦਰ ਜਾਏਂਗੇ ਉਤਨਾਂ ਮਲੀਨ ਹੋ ਜਾਵੇਗਾ। ਜਿਤਨੀ ਦੇਰ ਬਾਸ਼ਨਾ ਦਾ ਬੱਧਾ ਹੋਇਆ ਮਲੀਨ ਮਨ ਸਹਿਤ ਹੈ। ਆਤਮ ਰੂਪੀ ਜਯੋਤੀ ਦਾ ਦੀਦਾਰ ਨਹੀਂ ਕਰ ਸਕਦਾ। ਵਾਸ਼ਨਾ ਤੋਂ ਰਹਿਤ ਹੋਣਾ ਹੀ ਮਨ ਰੂਪੀ ਸ਼ੀਸ਼ੇ ਦਾ ਸਾਫ ਕਰਨਾ ਹੈ। ਸਾਫ ਮਨ ਦੀ ਆਤਮ ਬਿਚਾਰ ਕਰ ਸਕਦਾ ਹੈ। ਇਸ ਲਈ 'ਬਾਸਨ ਮੇਟਿ ਨਿਬਾਸਨ ਹੋਈਐ (ਪੰਨਾ ੧੦੮੫), ਗਿਆਨ ਪ੍ਰਦੀਪਕਾ ਹੈ ।

ਸਲੋਕ : ਅੰਤ: ਸਾਰ ਵਿਹੀਨਸਯ ਸਹਾਯ: ਕਿ ਕਰਿਯਸ਼ਤਿ ॥

ਮਲਯੇ ਅਪੀ ਇਸਥਿਤੋ ਵੇਣੁ ਨ ਵੇਣੁ ਸ ਚੰਦਨਾਯਤੇ ॥

ਅਰਥ : ਅੰਦਰ ਵਿਚਾਰ ਰਹਿਤ ਪੁਰਸ਼ ਕੋ, ਸਹਾਇਕ ਕਿਆ ਕਰ ਸਕਤੇ ਹੈਂ। ਮਲਯ ਪਰਬਤ ਪਰ ਇਸਥਿਤ ਭੀ ਬਾਂਸ ਚੰਦਨ ਨਹੀਂ ਹੋ ਸਕਦਾ ਔਰ ਗੁਰਮੁਖ ਬਾਹਰ ਲੋਗੋਂ ਮੇਂ

ਪੂਜਯ ਨ ਭੀ ਹੋਗਾ ਤੋ ਭੀ ਅੰਦਰ ਸੇ ਸ਼ਾਂਤ ਚਿਤ ਰਹੇਗਾ, ਵਹ ਮਨਮੁਖ ਸੇ ਕਈ ਗੁਣਾ ਅੱਛਾ ਹੈ।

ਸਲੋਕ : ਮਦੋਪ ਸ਼ਮਨੰ ਸ਼ਾਸਤ੍ਰੰ ਖਲਾਨਾਂ ਕੁਰਵਤੇ ਮਦਃ ॥

ਚਖਸ਼ੁ ਪ੍ਰਕਾਸ਼ਕੰ ਤੇਜਃ ਉਲੂਕਾ ਨਾਂ ਅੰਧਤਾਮਿਵ ॥

ਅਰਥ : ਸ਼ਾਸਤ੍ਰ ਔਰ ਸਤਿਸੰਗ ਹੰਕਾਰ ਨਾਸ਼ਕ ਹੈ, ਪ੍ਰੰਤੂ ਮਨਮੁਖ ਕੇ ਹਿਰਦੇ ਮੇਂ ਹੰਕਾਰ ਪੈਦਾ ਕਰਤੇ ਹੈਂ। ਜੈਸੇ ਸੂਰਜ ਨੇਤ੍ਰੋਂ ਕੋ ਪ੍ਰਕਾਸ਼ ਦੇਣੇ ਵਾਲਾ ਹੈ, ਪ੍ਰੰਤੂ ਉੱਲੂ ਕੇ ਨੇਤ੍ਰੋਂ ਮੇਂ ਅੰਧਕਾਰ ਦੇਣੇ ਵਾਲਾ ਹੈ।

ਸਲੋਕ : ਯਸਯ ਨਾਸਤਿ ਸ੍ਵਯੰ ਪ੍ਰਗਯਾ ਸ਼ਾਸਤ੍ਰ ਤਸਯਾ ਕਰੋਤਿ ॥

ਲੋਚਨਾ ਭਯਾ ਹੀਨਸਯ ਦਰਪਨੰ ਕਿੰ ਕਰਿਸ਼ਯਤਿ ॥

ਅਰਥ :- ਜਿਸ ਨੂੰ ਆਪਣੀ ਬੁੱਧੀ ਨਹੀਂ, ਸ਼ਾਸ਼ਤ੍ਰ ਔਰ ਗੁਰੂ ਉਸ ਕੋ ਕੁਛ ਬੋਧ ਨਹੀਂ ਕਰ ਸਕਦੇ। ਜੈਸੇ ਦੋਨੋਂ ਨੇਤਰੋਂ ਸੇ ਹੀਨ ਪੁਰਸ਼ ਕੋ ਦਰਪਨ ਕਿਆ ਕੁਛ ਦਿਖਾ ਸਕਤਾ ਹੈ ? ਭਾਵ ਕੁਝ ਨਹੀਂ। ਇਸ ਲਈ ਸਤਿਸੰਗ ਮੇਂ ਜਾ ਕਰ ਗੁਰਮੁਖ ਕੋ ਹੀ ਲਾਭ ਹੋਤਾ ਹੈ, ਮਨਮੁਖ ਕੋ ਹਾਨੀ ਹੋਤੀ ਹੈ। ਜੈਸੇ ਸ੍ਵਾਂਤੀ ਨਛਤ੍ਰ ਕੀ ਬੂੰਦ ਸਿੱਪੀ ਮੇਂ ਪੜ ਕਰ ਮੋਤੀ ਪੈਦਾ ਕਰਤੀ ਹੈ ਔਰ ਵੋਹੀ ਸਰਪ ਕੇ ਮੁਖ ਮੇਂ ਪੜ ਕਰ ਜ਼ਹਿਰ ਵਰਧਕ ਹੋ ਜਾਤੀ ਹੈ। ਯਦਪਿ ਸਤਿਸੰਗ ਮੇਂ ਮਨਮੁਖ ਔਰ ਗੁਰਮੁਖ ਦੋਨੋਂ ਹੀ ਇਕੱਠੇ ਰਹਿਤੇ ਹੈ, ਪ੍ਰੰਤੂ ਫਲ ਭਿੰਨ ਭਿੰਨ ਹੋਤਾ ਹੈ।

ਚੌਪਾਈ : ਉਪਜਹਿ ਏਕ ਸੰਗ ਜਲ ਮਾਹੀ ॥ ਜਾਲਜ ਜੋਕ ਜਿਮ ਗੁਣ ਵਿਲਗਾਹੀ ॥

ਸੁਧਾ ਸੁਰਾ ਸਮ ਸਾਧੁ ਅਸਾਧੂ ॥ ਜਨਕ ਏਕ ਜਗ ਜਲਧਿ ਅਗਾਧੂ ॥

ਅਰਥ : ਜੈਸੇ ਜਲ ਮਹਿ ਜੋਕ ਅਰ ਕੰਵਲ ਇਕੱਠੇ ਪੈਦਾ ਹੋਤੇ ਹੈਂ ਤਥਾ ਏਕ ਹੀ ਸਮੁੰਦਰ ਸੇ ਵਿਖ ਔਰ ਅੰਮ੍ਰਿਤ ਇਕੱਠੇ ਨਿਕਲੇ ਹੈਂ ਤੈਸੇ ਏਕ ਈਸ਼ਵਰ ਸੇ ਸਾਧੂ ਅਸਾਧੂ ਪੈਦਾ ਹੂਏ ਹੈਂ, ਸੁਭਾਵ ਨਿਆਰਾ ਨਿਆਰਾ ਹੈ।

= ਸੁਧਾ ਸੁਧਾਕਰ ਸੁਰਸਰੀ ਸਾਧੂ ॥ ਗਰਲ ਅਨਲ ਕਲਮਲਿ ਸਰਿ ਵਿਆਧੂ॥

ਪ੍ਰੰਤੂ ਸੁਧਾ ਅੰਮ੍ਰਿਤ, ਸੁਧਾਕਰ ਚੰਦ੍ਰਮਾ, ਸੁਰਸਰੀ ਗੰਗਾ ਔਰ ਸਾਧੂ ਲੋਕ ਆਪਣੇ ਕਰਤੱਵ ਸੇ ਭਲੇ ਕਹਿਲਾਤੇ ਹੈਂ ਔਰ ਗਰਲ ਵਿਖ ਅਗਨੀ ਔਰ ਕਰਮ ਨਾਸ਼ਾ ਨਦੀ ਤਥਾ ਦੁਸ਼ਟ ਲੋਕ ਯੇ ਅਪਣੀ ਕਰਨੀ ਸੇ ਮੰਦ ਕਹਿਲਾਤੇ ਹੈਂ।

ਦੋਹਾ : ਭਲੇ ਭਲਾਈ ਪੈ ਲਹਹਿ ਨੀਚਾਈ ਨੀਚ ॥

ਸੁਧਾ ਸੁਰਾਹੀ ਅੰਮ੍ਰਿਤਾ ਗਰਲ ਸਰਾਹੀਏ ਮੀਚ ॥

ਭਾਵ ਅਰਥ: ਕਮਲ ਜੜ੍ਹ ਹੈ ਔਰ ਜੋਕ ਚੇਤਨ ਹੈ, ਕੰਵਲ ਜਲ ਸੇ ਉਤਪਨ ਹੋ ਕਰ ਜਲ ਕੋ ਨਹੀਂ ਜਾਣ ਸਕਤਾ ਔਰ ਨਾ ਜਲ ਮੇਂ ਲਿਪਾਇ ਮਾਨ ਹੋਤਾ ਹੈ। ਐਸੇ ਹੀ ਸੰਤ ਸੰਸਾਰ ਮੇਂ ਉਤਪਨ ਹੋ ਕਰ ਸੰਸਾਰ ਕੋ ਜਾਣਤੇ ਨਹੀਂ, ਜਾਨੇ ਮਿਥਿਆ ਸਮਝਤੇ ਹੈਂ ਔਰ ਨਿਰਲੇਪ ਰਹਿਤੇ ਹੈਂ।

ਜਿੰ ਵਿਰੰਚ ਨਿਰਲੇਪ ਉਪਾਏ ॥ ਪਦਮ ਪਤ੍ਰ ਜਿਮ ਜਗ ਜਲ ਜਾਏ ॥

ਅਰਥ : ਔਰ ਜਲ ਜੋਕ ਕੇ ਬਰਾਬਰ ਹੈ ਜੋ ਕਿ ਜਗਤ ਕੇ ਦੁਖ ਕੋ ਜਾਣ ਕਰ ਭੀ ਜਗਤ ਮੇਂ ਪੜੇ ਰਹਿਤੇ ਹੈਂ, ਕਿਸੀ ਪੁੰਨ ਵਿਸ਼ੇਸ਼ ਕੇ ਪ੍ਰਭਾਵ ਸੇ ਮਨਮੁਖ ਸਤਿਸੰਗ ਮੇਂ ਚਲੇ ਭੀ ਜਾਵੇ ਤਉ ਭੀ ਉਨ ਕਾ ਸੁਭਾਵ ਨਹੀਂ ਬਦਲਤਾ ।

ਮੂਲ : ਖਲਹੁ ਕਰੈ ਭਲ ਪਾਇ ਸੁ ਸੰਗੁ ॥ ਮਿਟਇ ਨ ਮਲਿਨ ਸੁਵਾਉ ਅਭੰਗੁ॥

ਲਖ ਸੁਵੇਸ ਜਗ ਵੰਚਕ ਜੇਊ ॥ ਵੇਖ ਪ੍ਰਤਾਪ ਪੂਜੀਅਤ ਤੇਊ ॥

ਉਗਰਹਿ ਅੰਤ ਨ ਹੋਇ ਨਿਬਾਹੂ ॥ ਕਾਲ ਨੇਮੀ ਜਿਮ ਰਾਵਣ ਰਾਹੂ ॥

ਅਰਥ : ਮਨਮੁਖ ਊਪਰ ਸੇ ਕਿਤਨਾ ਭੀ ਅੱਛਾ ਵੇਸ ਧਾਰਨ ਕਰੇ ਤੋ ਭੀ ਉਸ ਕਾ ਪਾਜ ਅੰਤ ਮੇਂ ਖੁੱਲ੍ਹ ਜਾਏਗਾ, ਰਹੇਗਾ ਨਹੀਂ, ਪਾਖੰਡ ਸੇ ਮਨੁਸ਼ ਲੋਗੋਂ ਮੇਂ ਪੂਜਯ ਭੀ ਹੋ ਜਾਏਗਾ, ਪ੍ਰੰਤੂ ਉਸ ਕਾ ਚਿਤ ਸ਼ਾਂਤ ਨਹੀਂ ਹੋਏਗਾ।

ਦੋਹਾ : ਅਤਯਾਚਾਰੀਹ, ਅਨਾਚਾਰੀ, ਅਤਨਿੰਦਾ, ਅਤਊਪ ॥

ਮੂਰਖ ਕੇ ਲਖਛਣ ਯਹੀ ਅਤਿ ਹਾਸੀ ਅਤਿ ਚੂਪ ॥

ਸਲੋਕ : ਮੂਰਖ ਸਯ ਪੰਚ ਚਿਨ੍ਹਾਨਿ ਗਰਵੋ ਦੁਰਬਚਨ ਮੁਖੇ,

ਹਠੀ ਚਈਵ ਵਿਸ਼ਾਦੀ ਚ ਸਦੋਕਤੰ ਨਈਵ ਮਨਯਤੇ ॥1॥

ਅਮਿਤ ਕੁਰਵਤੇ ਮਿਤ੍ਰ ਮਿਤ੍ਰ ਦ੍ਵੇਸ਼੍ਹ ਹਿਨਸ੍ਤਿ ਚ ॥

ਕਰਮ ਆਰੰਭ ਃ ਤਤੋ ਦੁਸਅੰ ਤਮਾਹੁ : ਮੂਢੰ ਚੇਤਸ ॥2॥

ਅਨਾਹੂਤ ਃ ਪ੍ਰਵਿਸਤੀ ਹੀ ਅਪ੍ਰਿਸ੍ਟੋ ਬਹੁ ਭਾਸ਼ਤੇ ॥

ਅਵਿਸ਼੍ਹਸੇ ਵਿਸ਼੍ਹਸ੍ਤਿ ਮੂਢ ਚੇਤਾਨ ਧਰਮ ਃ ॥9॥

ਅਰਥ : ਮੂਰਖ ਕੀ ਪਾਂਚ ਨਿਸ਼ਾਨੀ ਹੋਤੀ ਹੈ। ਅਹੰਕਾਰ, ਮੁਖ ਕੇ ਕਟੂ ਬਚਨ, ਹਠ, ਵਿਸ਼ਾਦ (ਝੂਰਨਾ), ਸ੍ਰੇਸ਼ਟ ਪੁਰਸ਼ੋਂ ਕਾ ਉਪਦੇਸ਼ ਨ ਮਾਨਨਾ ॥1॥ ਮਿਤ੍ਰੋਂ ਕੇ ਸਾਥ ਦ੍ਵੈਸ਼ ਤਥਾ ਹਾਂਸੀ ਕਰਨਾ, ਦੁਸ਼ਟ ਕਰਮੋਂ ਕਾ ਅਰੰਭ ਕਰਨਾ, ਐਸੇ ਪੁਰਸ਼ ਕੋ ਮੂਢ ਕਹਿਤੇ ਹੈਂ॥2॥ ਬਿਨਾ

ਬੁਲਾਏ ਕਿਸੀ ਕੇ ਘਰ ਜਾਣਾ, ਬਿਨਾ ਪੁਛੇ ਬਹੁਤੇ ਬੋਲਣਾਂ ਔਰ ਅਵਿਸ਼ਵਾਸ਼ੀ ਪਰ ਵਿਸ਼ਵਾਸ਼ ਕਰਨੇ ਵਾਲੇ ਕੋ ਮੂਰਖ ਕਹਤੇ ਹੈਂ। ਪਰ ਗੁਰਮੁਖ ਸੁਭਾਵ ਕੋ ਬਦਲ ਦੇਤਾ ਹੈ।

ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥( ਪੰਨਾ ੯੩੫)

ਅਰਥ : ਆਤਮ ਵੀਚਾਰ ਕਰਕੇ ਕਿ ਮਨ ਕਾ ਧਰਮ ਹਰਖ ਸ਼ੋਕ ਹੈ ਔਰ ਮੈਂ ਮਨ ਸੇ ਅਲੱਗ ਅਨੰਦ ਸਰੂਪ ਹੂੰ, ਮੇਰੇ ਮੇਂ ਹਰਖ ਸੋਗ ਨਹੀਂ ਹੈ। ਐਸਾ ਜਾਣ ਕਰ ਮਾਨ ਅਪਮਾਨ, ਸੁਖ ਦੁਖ ਵਿਚ ਸਮ ਰਹਿਤਾ ਹੈ। ਗੁਰਮੁਖ ਮੁਮਖਸ਼ੂ ਵੀਚਾਰ ਕਰਤਾ ਹੈ ਕਿ ਜਬ ਮੈਂ ਆਪਣੀ ਮਹਿਮਾ ਮੇਂ ਅਸਥਿਤ ਹੂੰ ਤਬ ਕਹਾਂ ਆਤਮਾ ਔਰ ਕਹਾਂ ਅਨਾਤਮਾ ? ਕਹਾਂ ਸ਼ੁਭ ਔਰ ਕਹਾਂ ਅਸ਼ੁਭ ਹੋ ? ਕਹਾਂ ਚਿੰਤਾ ਔਰ ਕਹਾਂ ਅਚਿੰਤਾ ਹੈ ? ਐਸੀਆਂ ਵੀਚਾਰਾਂ ਤੋਂ ਆਤਮ ਪਦ ਮੇਂ ਅਰੂੜ ਰਹਿਤਾ ਹੈ, ਆਤਮਾ ਪਦ ਨੂੰ ਪ੍ਰਾਪਤ ਕਰਨ ਵਾਲੀ ਔਕੁੜਾਂ ਕਾ ਅੱਗੇ ਨਿਰੂਪਣ ਕੀਤਾ ਜਾ ਰਿਹਾ ਹੈ ਪੜੋ ਧਿਆਨ ਨਾਲ ।

## 45. ਰਾਗ ਦਵੈਸ਼

ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥

ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ ॥

ਸਾਧਸੰਗ ਸ੍ਨੇਹ ਸਤ੍ਹਿੰ ਸੁਖਯੰ ਬਸੰਤਿ ਨਾਨਕਹ ॥ ੨ ॥(ਪੰਨਾ ੧੩੫੪)

ਅਰਥ : ਧ੍ਰਿਗ ਹੈ ਮਾਤਾ ਪਿਤਾ ਦਾ ਸਨੇਹ, ਧ੍ਰਿਕਾਰ ਹੈ ਭਰਾ ਤੇ ਸਬੰਧੀਆਂ ਦੇ ਸਨੇਹ ਨੂੰ, ਧ੍ਰਿਕਾਰ ਹੈ ਘਰ ਦੇ ਪਦਾਰਥਾਂ ਦੇ ਸਨੇਹ ਨੂੰ, ਸਾਧ ਸੰਗਤ ਦਾ ਸਨੇਹ ਸੱਚਾ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਇਹ ਸੁਖ ਵਿਚ ਵਾਸ ਦੇਣ ਵਾਲਾ ਹੈ।

ਸਲੋਕ ਡਖਣੇ ਮਃ ੫ ॥ ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥

ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥ ੧ ॥(ਪੰਨਾ ੧੧੦੨)

ਜਿਸ ਵਸਤੂ ਸਥਾਨ ਜਾਂ ਮਨੁੱਖ ਤੋਂ ਹਮੇਂ ਸੁਖ ਮਿਲਿਆ ਹੋਵੇ ਜਾਂ ਸੁਖ ਮਿਲਣੇ ਦੀ ਆਸ਼ਾ ਹੋਵੇ, ਉਸ ਸੇ ਹਮੇਂ ਪ੍ਰੇਮ ਆਸਕਤਿ ਆਕਰਖਣ ਹੋ ਜਾਤਾ ਹੈ। ਜਿਸ ਨੂੰ ਅਸੀਂ ਰਾਗ ਕਹਿਤੇ ਹਾਂ, ਜਿਸ ਸੇ ਹਮੇਂ ਦੁਖ ਮਿਲਾ ਹੋ ਜਾਂ ਦੁਖ ਮਿਲਣੇ ਕੀ ਆਸ਼ਾ ਹੋ ਉਸ ਸੇ ਹਮੇਂ ਬਿਕਰਸ਼ਣ ਯਾਂ ਘਿਰਣਾਂ ਹੋ ਜਾਤੀ ਹੈ। ਜਿਸ ਨੂੰ ਅਸੀਂ ਦ੍ਵੈਸ਼ ਕਹਿਤੇ ਹਾਂ। ਜਿਥੇ ਦ੍ਵੈਸ਼ ਹੈ ਵਹਾਂ ਕ੍ਰੋਧ ਭੀ ਜਰੂਰ ਹੋਤਾ ਹੈ। ਜੋ ਆਪਣੇ ਸੁਖ ਵਾਸਤੇ ਵਸਤੂਆਂ ਕਾ ਪ੍ਰਾਪਤ ਕਰਨਾ ਹੈ ਵਹ ਰਾਗ ਹੈ, ਬਿਸ਼ੇ ਚਿੰਤਨ ਸੇ ਰਾਗ, ਰਾਗ ਸੇ ਕਾਮ, ਕਾਮ ਸੇ ਕ੍ਰੋਧ, ਕ੍ਰੋਧ ਸੇ ਮੋਹ, ਮੋਹ ਸੇ ਸਿਮ੍ਰਤੀ ਕਾ ਨਾਸ਼, ਸਿਮ੍ਰਤੀ ਨਾਸ਼ ਸੇ ਬੁੱਧੀ ਕਾ ਨਾਸ਼, ਬੁੱਧੀ ਬਿਨਾਸ਼ ਸੇ ਮਨੁਖ ਕਾ ਬਿਨਾਸ਼ ਹੋ ਜਾਤਾ ਹੈ, ਰਾਗ ਕੋ ਇਸ ਵਾਸਤੇ ਕਲੇਸ਼ ਕਹਾ ਹੈ। ਸੁਖ ਦੁਖ ਤੋਂ ਬਿਨਾਂ ਪ੍ਰਾਪਤ ਨਹੀਂ ਹੋਤੇ ਜਿਥੇ ਰਾਗ ਹੈ ਵਹਾਂ ਭਯ ਭੀ ਹੈ, ਰਾਗ ਦਵੈਸ਼ ਹੀ ਵਾਸਤਵਿਕ ਕਰਮ ਹੈ, ਪੁੰਨ ਪਾਪ ਕਾ ਬੀਜ ਹੈ। ਯਦੀ ਤੁਮ

ਅਪਨੇ ਆਪ ਕੋ ਪਤੀ ਖਿਆਲ ਕਰਤੇ ਹੋ ਤਾਂ ਇਸਤ੍ਰੀ ਮੇਂ ਰਾਗ ਪੈਦਾ ਹੋ ਜਾਤਾ ਹੈ, ਪਰ ਜਦੋਂ ਇਹ ਖਿਆਲ ਕਰਤੇ ਹੋ ਕਿ ਅਮਕਾ ਮੇਰਾ ਸ਼ਤਰੂ ਹੈ ਤਾਂ ਦਵੈਸ਼ ਪੈਦਾ ਹੋ ਜਾਤੀ ਹੈ। ਆਪਣੇ ਬਲ ਕੋ ਦੇਖ ਕਰ ਅਹੰਕਾਰ ਕਰਤਾ ਹੈ, ਨੀਚੀ ਸ਼੍ਰੇਣੀ ਕੇ ਲੋਗੋਂ ਸੇ ਘਿਰਣਾ ਕਰਤਾ ਹੈ, ਅਹੰਕਾਰ ਸੇ ਦਵੈਸ਼ ਪੈਦਾ ਹੋਤੀ ਹੈ। ਅਵਿੱਦਿਆ ਸੇ ਅਬਿਬੇਕ ਪੈਦਾ ਹੋਤਾ ਹੈ ਅਰਥਾਤ ਸਤ ਅਸੱਤ ਦੀ ਪਹਿਚਾਨ ਨਾ ਹੋਣਾਂ, ਅਬਿਬੇਕ ਸੇ ਅਹੰਕਾਰ ਕੀ ਉਤਪਤੀ ਹੋਤੀ ਹੈ, ਅਹੰਕਾਰ ਸੇ ਰਾਗ ਦਵੈਸ਼ ਪੈਦਾ ਹੋਤੇ ਹੈਂ, ਰਾਗ ਦਵੈਸ਼ ਸੇ ਕਾਰਣ ਕਰਮ ਔਰ ਕਰਮ ਕੇ ਅਨੁਸਾਰ ਸਰੀਰ ਧਾਰਨ ਕਰਨਾ ਪੈਂਦਾ ਹੈ। ਸਰੀਰ ਧਾਰਨ ਸੇ ਦੁਖ ਮਿਲਤਾ ਹੈ, ਇਹ ਬੰਧਨ ਕੀ ਜੰਜੀਰ ਕੀਆ ਸਾਤ ਕੜੀਆਂ ਹਨ। ਜਦ ਤੂੰ ਦੁਖ ਨਹੀਂ ਚਾਹਤਾ ਤਾਂ ਸਰੀਰ ਨਾ ਧਾਰਨ ਕਰ, ਯਦਿ ਸਰੀਰ ਨਹੀਂ ਚਾਹਤਾ ਤਾਂ ਕਰਮ ਨਾ ਕਰ, ਯਦੀ ਕਰਮ ਨਹੀਂ ਚਾਹਤਾ ਰਾਗ ਦਵੈਸ਼ ਨਾ ਕਰ, ਯਦੀ ਰਾਗ ਦਵੈਸ਼ ਨਹੀਂ ਚਾਹਤਾ ਤੋਂ ਅਹੰਕਾਰ ਨਾ ਕਰ, ਯਦੀ ਅਹੰਕਾਰ ਨਹੀਂ ਚਾਹਤਾ ਤੋ ਬਿਬੇਕ ਸੀਖ, ਯਦੀ ਬਿਬੇਕ ਚਾਹਤਾ ਹੈ ਤਾਂ ਬ੍ਰਹਮ ਗਿਆਨ ਦੁਆਰਾ ਅਵਿੱਦਿਆ ਕਾ ਨਾਸ ਕਰ।

## 46.ਰਾਗ ਦ੍ਵੈਸ਼ ਦੂਰ ਕਰਨ ਦੇ ਉਪਾਵ

1. ਰਾਗ ਦ੍ਵੈਸ਼ ਕੋ ਪ੍ਰਤਿਪਕਸ਼ ਕੀ ਭਾਵਨਾ ਸੇ ਦੂਰ ਕਰੇਂ, ਰਾਗ ਨਾਮ ਪ੍ਰੇਮ ਤਥਾ ਮੋਹ ਕਾ ਹੈ। ਜਿਸ ਕੋ ਬੈਰਾਗ ਸੇ ਦੂਰ ਕਰੋ, ਦ੍ਵੈਸ਼ ਕੋ ਵਿਸ਼ਵ ਪ੍ਰੇਮ ਸੇ ਦੂਰ ਕਰੋ।

2. ਸਭ ਪਰ ਬ੍ਰਹਮ ਭਾਵਨਾ ਰਖਨੇ ਤੋਂ ਦਵੈਸ਼ ਪਰ ਬਿਜੈ ਪਾਈ ਜਾ ਸਕਦੀ ਹੈ, ਇਸ ਸੇ ਸਰਬ ਜਗਤ ਈਸ਼ਵਰ ਰੂਪ ਦਿਖਾਈ ਦੇਵੇਗਾ।

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥ ੧ ॥(ਪੰਨਾ ੯੮੮)

3. ਜਗਤ ਔਰ ਜਗਤ ਕੀ ਵਸਤੂਆਂ ਮੇਂ ਦੋਸ਼ ਨਾ ਢੂੰਡੇ, ਪ੍ਰੰਤੂ ਮਨ ਕੋ ਦੋਸ਼ੋਂ ਸੇ ਦੂਰ ਰੱਖੇ, ਜਗਤ ਔਰ ਜਗਤ ਕੇ ਪਦਾਰਥ ਭਲੇ ਬੁਰੇ ਨਹੀਂ ਹਨ, ਆਪਣਾਂ ਮਨ ਹੀ ਭਲਾਈ ਬੁਰਾਈ ਕੋ ਪੈਦਾ ਕਰਤਾ ਹੈ।

4. ਜਦੋਂ ਆਪ ਅਧਿਕਾਰ ਔਰ ਮਮਤਾ ਕੀ ਭਾਵਨਾ ਕੋ ਦੂਰ ਕਰ ਨਿਰਮਮਤਾ ਕੀ ਅਵਸਥਾ ਪ੍ਰਾਪਤ ਕਰ ਲਵੋਗੇ ਤਾਂ ਦ੍ਵੈਸ਼ ਦੂਰ ਹੋ ਜਾਵੇਗੀ। ਕੋਈ ਆਪ ਕਾ ਅਧਿਕਾਰ ਖੋਹੇਗਾ ਤੇ ਆਪ ਕੋ ਦ੍ਵੈਸ਼ ਨਹੀਂ ਹੋਵੇਗੀ। ਕਿਉਂਕਿ ਆਪ ਨੇ ਅਧਿਕਾਰ ਕੀ ਭਾਵਨਾ ਹੀ ਤਿਆਗ ਦਿੱਤੀ ਹੈ।

5. ਖਿਮਾ ਭਾਵ ਧਾਰਨ ਕਰੇ ਇਸ ਸੇ ਅਗਰ ਕੋਈ ਆਪ ਕੋ ਹਾਨੀ ਪਹੁੰਚਾਨੇ ਕੀ ਕੋਸ਼ਿਸ਼ ਕਰੇਗਾ ਤੋ ਆਪ ਉਸ ਨਾਲ ਦ੍ਵੈਸ਼ ਨਹੀਂ ਕਰੇਂਗੇ।

6. ਅਹੰਕਾਰ ਸੈਨਾਪਤੀ ਹੈ, ਰਾਗ ਦ੍ਵੈਸ਼ ਇਸ ਕੇ ਸੈਨਿਕ ਹੈਂ।ਇਸ ਲਈ ਪਹਿਲੇ ਅਹੰਕਾਰ ਕੋ ਮਾਰੋ।

7. ਬ੍ਰਹਮ ਗਿਆਨ ਸੇ ਹੀ ਇਸ ਕੀ ਜੜ੍ਹ ਉਖਾੜ ਸਕਦੇ ਹੋ। ਬ੍ਰਹਮ ਗਿਆਨ ਪੂਰੇ ਸਤਿਗੁਰਾਂ ਦੀ ਕਿਰਪਾ ਤੋਂ ਪ੍ਰਾਪਤ ਹੁੰਦਾ ਹੈ। ਇਸ ਲੀਏ ਗੁਰੂ ਜੀ ਲਿਖਤੇ ਹੈਂ :-

ਮ: ੫ ॥ ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥

ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ੨ ॥ (ਪੰਨਾ ੫੨੨)

ਸਲੋਕ : ਇੰਦ੍ਰ ਯਸਯੇਂ ਦ੍ਰਿਸ ਯਾਰਥੇ ਰਾਗ ਦ੍ਵੈਸ਼ ਵਿਵਸਿਥਤਉ ॥

ਤਯੋਰ ਨ ਵਸ਼ਮਾਗਛੇਤ ਤਉ ਹਯਸਯ ਪਰਿ ਪੰਥਿਨਉ ॥

ਅਰਥ : ਇੰਦ੍ਰਯ ਇੰਦ੍ਰਯ ਕੇ ਅਰਥ ਯਾਨੇ ਵਿਸ਼ੇ ਮੇਂ ਰਾਗ ਦ੍ਵੈਸ਼ ਰਹਿਤੇ ਹੈਂ। ਤਿਨਕੇ ਅਧੀਨ ਨਾ ਹੋਵੇ, ਕਿਉਂਕਿ ਰਾਗ ਦ੍ਵੈਸ਼ ਇਸਕੇ ਸ਼ਤਰੂ ਹੈਂ।

ਸਲੋਕ : ਰਾਗ ਦ੍ਵੈਸ਼ ਵਿਯੁਕ੍ਤੈਸੁ ਵਿਸ਼ਯਾਨਿੰ ਦ੍ਰਿਯੈਸ੍ਚਰਨ ॥

ਆਤਮ ਵਸ਼ਯੈਰ ਵਿਧੇਯਾਤਮਾ ਪਰਸਾਦੰ ਅਧਿਗਛਤਿ ॥

ਟੀਕਾ : ਅਪਣੇ ਅਧੀਨ ਅੰਤਹਕਰਣ ਵਾਲਾ ਪੁਰਸ਼, ਰਾਗ ਦਵੈਸ਼ ਸੇ ਰਹਿਤ ਹੋ ਕਰ ਆਪਣੇ ਵਸ ਮੇਂ ਕਰੀ ਹੁਈ ਇੰਦ੍ਰੀਓ ਸੇ ਭੋਗੋਂ ਕੋ ਭੋਗਤਾ ਹੁਆ ਭੀ ਅੰਤਸ਼ਕਰਣ ਕੀ ਸ਼ੁੱਧੀ ਕੋ ਪ੍ਰਾਪਤ ਹੋਤਾ ਹੈ।

**************************

ਅਧਿਆਇ ਅੱਠਵਾਂ

# 47. ਪਾਂਚ ਵਿਸ਼ੇ ਨਿਰੂਪਣ

ਸ਼ਬਦ ਦਿਭਿ ਪੰਚਭਿਰੇਵ ਪੰਚ ॥ ਪੰਚਤ੍ਵਮਾਪੁ ਃ ਸ੍ਵਗੁਣੇਨ ਬਧਾ ਃ ॥

ਕੁਰੰਗਾ ਮਾਤੰਗ ਪਤੰਗ ਮੀਨ ॥ ਭਿੰਗਾ ਨਰ ਃ ਪੰਚ ਭਿਰੰਚਤਿ: ਕਿ ॥

ਅਰਥ : ਸ਼ਬਦ, ਸਪਰਸ਼, ਰੂਪ, ਰਸ, ਗੰਧ ਇਹ ਜੋ ਪਾਂਚ ਵਿਸ਼ੈ ਹੈ, ਉਨਾਂ ਮੇਂ ਅਸਕਤਿ ਹੂਏ, 'ਹਰਣ ਸ਼ਬਦ ਪਰ' 'ਹਾਥੀ ਸਪਰਸ਼ ਪਰ' 'ਪਤੰਗਾ ਰੂਪ ਪਰ' 'ਮੀਨ ਰਸ ਪਰ' 'ਭੌਰਾ ਗੰਧ ਪਰ' ਏ ਸਭ ਮੋਹਤ ਹੋ ਕਰ ਮ੍ਰਿਤੂ ਕੋ ਪ੍ਰਾਪਤ ਹੋਤੇ ਹੈਂ। ਜਿਸ ਮੇਂ ਪਾਂਚੋ ਵਿਸ਼ਯ ਪ੍ਰਬਲ ਹੋਂਗੇ ਉਸਦੀ ਕਿਆ ਕਥਾ ਹੋਗੀ।

ਗੁਰੂ ਵਾਕ :- ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥

ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ ੧ ॥ (ਪੰਨਾ ੪੮੬)

## (1) ਕਾਮ

ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥

ਚਿਤ ਹਰਣੰ ਤ੍ਰੈ ਲੋਕ ਗੰਮ੍ੰ ਜਪ ਤਪ ਸੀਲ ਬਿਦਾਰਣਹ ॥

ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥

ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥ ੪੬ ॥ (ਪੰਨਾ ੧੩੫੮)

ਪਦ ਅਰਥ :- ਭ੍ਰਮਾਵਣਹ-ਫਿਰਾਉਣ ਵਾਲੇ, ਬਿਦਾਰਣਹ-ਨਾਸ਼ ਕਰਨ ਵਾਲੇ, ਅਵਿਤ ਚੰਚਲ- ਸਥਾਈ ਇਕ ਰਸ ਨਾ ਰਹਿਣ ਵਾਲੇ, ਬਿਮੁੰਚਿਤ- ਛੁੱਟੀਦਾ ਹੈ।

ਅਰਥ :- ਹੇ ਕਾਮ ਨਰਕ ਵਿਚ ਬਿਸ੍ਰਾਮ ਕਰਨੇ ਵਾਲੇ, ਬਹੁਤ ਜੂਨਾਂ ਵਿਚ ਭਰਮਾਉਣ ਵਾਲੇ, ਚਿਤ ਮੋਹ ਲੈਣ ਵਾਲੇ, ਤਿੰਨਾਂ ਲੋਕਾਂ ਵਿਚ ਗੰਮਤਾ ਰੱਖਣ ਵਾਲੇ, ਜਪ ਤਪ ਅਰ ਸ਼ੀਲ ਦੇ ਨਾਸ਼ ਕਰਨ ਵਾਲੇ, ਤੁਛ ਸੁਖ ਦੇਣ ਵਾਲੇ, ਨਾ ਸਥਾਈ ਵਾਲੇ, ਊਚਾਂ ਤੇ ਨੀਚਾਂ ਵਿਚ ਇਕੋ ਜਿਹਾ ਸਮਾਉਣ ਵਾਲੇ, ਤੇਰੇ ਭੈ ਤੋਂ ਉਨ੍ਹਾਂ ਸਾਧਾਂ ਦਾ ਸੰਗ ਕਰਕੇ ਛੁਟਕਾਰਾ ਹੁੰਦਾ ਹੈ। ਜਿਨ੍ਹਾਂ ਨੂੰ ਪ੍ਰਮੇਸ਼ਰ ਦੀ ਓਟ ਹੈ ਗੁਰੂ ਸਾਹਿਬ ਜੀ ਕਥਨ ਕਰਦੇ ਹਨ।

## ਕਾਮ ਦੇ ਪੰਜ ਦੋਸ਼

1. ਪਹਿਲਾ ਨਰਕ ਦਾ ਭੋਗਣਾਂ, ਜੋ ਵਿਸ਼ੈ ਦੀ ਪ੍ਰਬਲਤਾ ਕਰਕੇ ਪ੍ਰਤੀਤ ਨਹੀਂ ਹੁੰਦਾ, ਪਿਛੋਂ ਨੂੰ ਭੈ ਬੀਭਤਸ ਕਰ ਦਿੰਦਾ ਹੈ।

2. ਦੂਜਾ ਨਰਕ ਤਰ੍ਹਾਂ ਤਰ੍ਹਾਂ ਦੇ ਸਰੀਰਕ ਜੋ ਕੋੜ੍ਹ ਤੁਲ ਹੁੰਦੇ ਹਨ, ਦੇ ਕੇ ਸਰੀਰ ਨੂੰ ਨਾਸ ਕਰ ਦਿੰਦਾ ਹੈ।

3. ਤੀਸਰਾ ਨਰਕ ਸੰਸਾਰ ਵਿਚ ਅਪਕੀਰਤੀ ਤੇ ਭਲੇ ਮਾਣਸਾਂ ਨੂੰ ਤ੍ਰਿਸਕਾਰ ਦੁਆਉਂਦਾ ਹੈ।

4. ਚੌਥਾ ਨਰਕ ਰਾਜ ਦੰਡ ਦੁਆਉਂਦਾ ਹੈ।

5. ਪੰਜਵਾਂ ਨਰਕ ਪ੍ਰਲੋਕ ਦੇ ਦੁੱਖ ਤਥਾਂ ਜੂਨਾਂ ਭਰਮਾਉਂਦਾ ਹੈ। ਕਾਮੀ ਪੁਰਸ਼ ਦੀ ਵਿਰਤੀ ਹਮੇਸ਼ਾਂ ਵਿਸ਼ੇ ਪਰਾਇਣ ਰਹਿੰਦੀ ਹੈ। ਸੰਕਲਪਾਂ ਦਾ ਬੰਧਨ, ਮੁਕਤ ਨਹੀ ਹੋਣ ਦੇਂਦਾ। ਜੈਸਾ ਸੰਕਲਪ ਤੈਸਾ ਹੀ ਵਾਸਾ ਹੁੰਦਾ ਹੈ। ਸੋ ਵਿਸ਼ਈ ਨੂੰ ਵਿਸ਼ੇ ਪਰਾਇਣ ਹੋਣ ਕਰਕੇ ਧਰਮ ਮਲੀਨ ਜੂਨਾਂ ਦਾ ਵਾਸਾ ਮਿਲਦਾ ਹੈ।

## 48. ਕਾਮ ਕੀ ਹੈ ?

ਕਾਮ ਸ਼ਬਦ ਕੇ ਦੋ ਅਰਥ ਹਨ, ਕਾਮਨਾ ਤਥਾ ਇੱਛਾ। ਦੂਸਰਾ ਅਰਥ ਹੈ ਇਸਤਰੀ ਭੋਗ ਕੀ ਇੱਛਾ।

ਕਾਮ ਕਾਮ ਸਭ ਕੋਈ ਕਹੇ, ਕਾਮ ਨ ਜਾਨੈ ਕੋਇ॥

ਜਿਤਨੀ ਮਨ ਕੀ ਕਲਪਨਾ ਕਾਮ ਕਹਾਵੈ ਸੋਇ।

ਇਹ ਸਭ ਨਾਲੋਂ ਬਲੀ ਸ਼ਤਰੂ ਹੈ। ਇਸ ਨੂੰ ਜਿੱਤਣ ਦਾ ਕਭੀ ਅਭਿਮਾਨ ਨ ਕਰੇ, ਕਾਮ ਕੋ ਵਧਾਨੇ ਵਾਲੀ ਇੰਦ੍ਰੀਯ ਆਂਖ ਹੈ। ਸੰਤ ਤੁਕਾ ਰਾਮ ਜੀ ਕਹਤੇ ਹੈਂ :- ਹੇ ਭਗਵਾਨ ਮੁਝੇ ਇਸਤਰੀ ਕਾ ਸੰਗ ਕਭੀ ਨਾ ਹੋ, ਲੱਕੜੀ ਪੱਥਰ ਜਾਂ ਮਿੱਟੀ ਕੀ ਮੂਰਤੀਆਂ ਭੀ ਮੇਰੇ ਸਾਹਮਣੇ ਨਾ ਹੋ। ਕਾਮ ਦੇ ਤਿਆਗ ਤੋਂ ਬਿਨਾਂ ਨਿਰਬਿਕਲਪ ਸਮਾਧੀ ਸਿੱਧ ਨਹੀਂ ਹੋ ਸਕਦੀ। ਕਿਉਂਕਿ ਸਮਾਧੀ ਮੇਂ ਬੀਰਜ ਕਾ ਤੇਲ ਜਲਤਾ ਹੈ। ਇਸਤਰੀਆਂ ਇਨਸਾਨ ਕੋ ਮੰਜ਼ਿਲ ਪਰ ਪਹੁੰਚਨੇ ਨਹੀਂ ਦੇਤੀਆਂ, ਇਸਤ੍ਰੀ ਕਾ ਖਿਆਲ ਮਾਤ੍ਰ ਭੀ ਮਨ ਕੋ ਗੰਦਾ ਕਰਕੇ ਜੋਗੀ ਕੇ ਤਪ ਫਲ ਦਾ ਨਾਸ਼ ਕਰ ਦੇਤਾ ਹੈ। ਕਾਮ ਪਰ ਵਿਜਯ ਪਾ ਲੈਣ ਨਾਲ ਯੋਗੀ ਸਭ ਵਿਕਾਰਾਂ ਕੋ ਸੁਗਮ ਹੀ ਵਸ ਕਰ ਲੇਤਾ ਹੈ, ਜਿਵੇਂ ਸ਼ੇਰ ਦੇ ਮੂੰਹ ਨੂੰ ਆਦਮੀ ਦਾ ਖੂਨ ਲੱਗ ਜਾਵੇ, ਫੇਰ ਹੋਰ ਖੂਨ ਨਹੀਂ ਪੀਤਾ, ਬੰਦੇ ਨੂੰ ਹੀ ਖਾਤਾ ਹੈ। ਆਦਮ ਖੋਰ ਬਣ ਜਾਤਾ ਹੈ, ਇਸੇ ਪ੍ਰਕਾਰ ਜਦੋਂ ਮਨੁੱਖ ਇਸਤ੍ਰੀ ਭੋਗ ਲੇਤਾ ਹੈ, ਫਿਰ ਉਸ ਕਾ ਮਨ ਸਦਾ ਇਸਤ੍ਰੀ ਪੀਛੇ ਭਾਗਤਾ ਹੈ, (ਕਾਮਨੀ) ਇਸਤ੍ਰੀ ਮਿੱਠੀ ਛੁਰੀ ਹੈ, ਜਿਸ ਨੇ ਇਸ ਸੇ ਛੂਆ ਖਰਬੂਜੇ ਕੀ ਭਾਂਤ ਕੱਟ ਗਿਆ।

ਕਵੀ ਨੇ ਕਹਾ ਹੈ :-

ਪਰ ਨਾਰੀ ਪੈਨੋ (ਤੇਜ਼) ਛੁਰੀ ਮਤ ਜਾਈਓ ਇਸ ਕੇ ਸੰਗ ॥

ਪਰ ਨਾਰੀ ਕੀ ਛਾਯਾ ਪੜਤ, ਅੰਧੇ ਹੋਵਤ ਭੁਜੰਗ ॥

ਨਾਗਿਨ ਕੇ ਦੋਈ ਫਨ, ਨਾਰੀ ਕੇ ਫਨ ਬੀਸ ॥

ਜਾ ਕੋ ਨਾਰੀ ਨੇ ਡਸਾ, ਮਰੇ ਹੈ ਬਿਸਯਹ ਬੀਸ ॥

ਨਾਰੀ ਪਰਾਈ ਅਪਨੀ, ਭੋਗੇ ਨਰਕੇ ਜਾਇ ॥

ਆਗ ਆਗ ਸਭ ਏਕ ਸੀ, ਹਾਥ ਦੀਏ ਜਰ ਜਾਇ ॥

ਜ਼ਹਿਰ ਪਰਾਇਆ ਅਪਨਾ, ਖਾਇ ਸੇ ਮਰ ਜਾਇ ॥

ਅਪਨੀ ਰਕਸ਼ਾ ਨਾ ਕਰੇ, ਕੌਨ ਤੋਹਿ ਸਮਝਾਇ ॥

ਪਰ ਨਾਰੀ ਪੈਨੀ (ਤੇਜ਼) ਛੁਰੀ, ਤੀਨ ਠੌਰ (ਸਥਾਨ) ਸੇ ਖਾਇ ॥

ਧਨ ਛੀਨੇ, ਜੌਬਨ ਹਰੇ, ਮੁਏ ਨਰਕ ਲੇ ਜਾਇ ॥

ਨਾਗਾਂ ਨਾਲੋਂ ਨਾਰ ਬੁਰੀ, ਚਲਤ ਫਿਰਤ ਡਸ ਜਾਇ ॥

ਨਾਗ ਪਲੰਘ ਪਰ ਨਾ ਚੜੇ, ਨਾਰ ਪਲੰਘ ਚੜ੍ਹ ਜਾਇ ॥

ਬਿਬੇਕ ਬੀਚਾਰ ਦੁਆਰਾ ਹੀ ਕਾਮ ਚੰਡਾਲ ਤੋਂ ਛੁਟਕਾਰਾ ਹੋ ਸਕਦਾ ਹੈ। ਇਸ ਮਾਰੂ ਰੋਗ ਤੋਂ ਬਚਨੇ ਲਈ ਹਲਕਾ ਸਾਤਵਿਕ ਭੋਜਨ, ਜਪ ਤਪ ਸਤਸੰਗ ਬਹੁਤ ਸਹਾਇਤਾ ਦੇਤੇਂ ਹੈਂ। ਹਰ ਅੱਠਵੇਂ ਦਿਨ ਬ੍ਰਹਮਚਾਰੀ ਨੂੰ ਵਰਤ ਰੱਖਣਾ ਚਾਹੀਦਾ ਹੈ। ਇਕਾਦਸ਼ੀ ਦੇ ਵਰਤ ਦਾ ਬਹੁਤ ਮਹਾਤਮ ਹੈ। ਸੰਗਰਾਂਦ ਮੱਸਿਆ ਪੁੰਨਿਆ ਕਰ ਲੇਵੇ ਜਾਂ ਮੌਕੇ ਮੁਤਾਬਿਕ ਉਹ ਵੀ ਠੀਕ ਕਿਉਂਕਿ ਰੋਜਾਨਾ ਲਗਾਤਾਰ ਖੁਰਾਕ ਖਾਣ ਤੋਂ ਹਰ ਅੱਠਵੇਂ ਦਿਨ ਭਾਵਨਾਂ ਮਲੀਨਤਾ ਵੱਲ ਪੈਦਾ ਹੋਤੀ ਹੈ। ਇਸ ਨੂੰ ਸ਼ੁੱਧ ਰੱਖਣ ਲਈ ਉਪਵਾਸ ਅਤੀ ਜਰੂਰੀ ਹੈ। ਗ੍ਰਿਸਤੀ ਵਾਸਤੇ ਸੰਜਮ ਰੱਖਣਾਂ ਜਰੂਰੀ ਹੈ। ਵਰਤ ਵਿਚ ਦੁੱਧ, ਫਲ ਦਾ ਲੋੜ ਮੁਤਾਬਿਕ ਉਪਯੋਗ ਕਰਨਾ ਜਾਂ ਨਿਭਾ ਸਕੇ ਤਾਂ ਜਲ ਪਾਣੀ ਤੇ ਰਹਿਣਾਂ, ਬ੍ਰਹਮਚਾਰੀ ਵਾਸਤੇ ਨਹਾਇਤ ਜਰੂਰੀ ਹੈ। ਉਪਨਯਾਸ (ਗੰਦੇ ਨਾਵਲ), ਬੁਰੇ ਗੀਤਾਂ ਦਾ ਪੜ੍ਹਨਾ ਸੁਣਨਾਂ, ਨਾਟਕੀ ਚੇਟਕੀ ਕਿਰਿਆ, ਨਕਲਾਂ, ਰਾਸਾਂ, ਸਿਨੇਮੇ, ਟੈਲੀਵਿਜ਼ਨ, ਸਤਵਾਦੀ ਇਨਸਾਨ ਅਤੇ ਮਨੁਸ਼ਤਾਂ ਦੀਆਂ ਸ਼ਤਰੂ ਹਨ। ਪਹਿਲੇ ਪਹਿਲੇ ਇਸ ਦਾ ਮਹਾਨ ਕਰੜਾਈ ਨਾਲ ਸਾਹਮਣਾਂ ਕਰਨਾ ਪੈਂਦਾ ਹੈ। ਮੁੱਢ ਕਾਲ ਵਿਚ ਆਪਣੀ ਅਧਿਆਤਮਕ ਸ਼ਕਤੀ ਅਤੇ ਪਵਿੱਤ੍ਰਤਾ ਦੀ ਪ੍ਰੀਖਿਆ ਨਾ ਕਰੇ, ਜਿਵੇਂ ਥੋੜੀ ਅਗਨੀ ਥੋੜੇ ਸਾਧਨ ਤੋਂ ਬੁੱਝ ਜਾਂਦੀ ਹੈ। ਇਸੇ ਤਰ੍ਹਾਂ ਥੋੜਾ ਧਿਆਨ ਤੇ ਗਿਆਨ ਵੀ ਥੋੜੀ ਵਾਸ਼ਨਾ ਰੂਪੀ ਮਿੱਟੀ ਤੁਛ ਵਿਕਾਰਾਂ ਰੂਪੀ ਜਲ ਤੋਂ ਖਤਮ ਹੋ ਜਾਂਦਾ ਹੈ। ਗਿਆਨ ਦੀ ਅਵਸਥਾ ਦੇ ਪ੍ਰਪੱਕ

ਹੋਏ ਬਿਨਾਂ, ਇਸਤ੍ਰੀ ਨੌਜਵਾਨ ਲੜਕਿਆਂ ਦੀ ਸੰਗਤ ਤੋਂ ਪ੍ਰਹੇਜ਼ ਕਰੇ, ਇਨ੍ਹਾਂ ਦੋਹਾਂ ਦਾ ਸੁਭਾਅ ਚੰਚਲ ਹੋਤਾ ਹੈ। ਇਸਤਰੀਆਂ ਛੋਕਰਿਆਂ ਪਾਸ ਬੈਠਣਾਂ, ਬਾਤ ਚੀਤ ਕਰਨਾਂ, ਮਨ ਨੂੰ ਚੰਚਲ ਬਨਾਤਾ ਹੈ। ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਨੇ ਸਾਰੀ ਜ਼ਿੰਦਗੀ ਇਸ ਬਚਨ ਨੂੰ ਨਿਭਾਇਆ। ਆਪ ਜੀ ਸਮਰੱਥ ਸਨ। ਜਗਿਆਸੂਆਂ ਨੂੰ ਸਿੱਖਿਆ ਦੇਣ ਲਈ ਆਪ ਵੀ ਇਸੇ ਭਾਵ ਵਿਚ ਵਰਤੇ। ਬ੍ਰਹਮਚਾਰੀ ਸਾਧੂ, ਚੇਲਾ ਚੇਲੀ ਸਿੱਖੀ ਸੇਵਕੀ ਨਾ ਬਣਾਵੇ, ਡੇਰਾ ਨਾ ਬੰਧੇ, ਇਕ ਜਗ੍ਹਾਂ ਬਿਸ਼੍ਰਾਮ ਨਾ ਕਰੇ। ਇਕ ਜਗ੍ਹਾਂ ਬਿਸ੍ਰਾਮ ਕਰਨਾ ਹੋਵੇ, ਸ਼ਹਿਰੋਂ ਪਿੰਡੋਂ ਦੂਰ ਨਦੀ ਕਿਨਾਰੇ ਜਾਂ ਪਵਿੱਤ੍ਰ ਅਸਥਾਨ ਵਿਖੇ ਕਰੇ, ਆਮ ਲੋਕਾਂ ਨਾਲ ਮਿਲਵਰਤਣ ਨਾ ਬਣਾਵੇ। ਤਿਆਗ ਰੱਖੇ, ਆਪਣੇ ਨਿਯਮਾਂ ਵਿਚ ਪ੍ਰਪੱਕ ਰਹੇ। ਆਪਣੇ ਪਾਸ ਇਸਤਰੀਆਂ ਦੇ ਆਉਣ ਤੋਂ ਸੰਕੋਚ ਕਰੇ, ਮੌਨ ਰਖੇ (ਭਾਵ) ਘੱਟ ਬੋਲੇ ਜ਼ਿਆਦਾ ਨਾਮ ਜਪੇ, ਸਤ ਸ਼ਾਸਤਰ ਦਾ ਬੀਚਾਰ ਕਰੇ। ਤੀਰਥ ਯਾਤਰਾ ਕਰੇ, ਤੀਰਥਾਂ ਤੇ ਜ਼ਿਆਦਾ ਦੇਰ ਨਾ ਠਹਿਰੇ, ਪੁੰਨ ਦਾਨ ਦੀ ਵਿਰਤੀ ਰੱਖੇ, ਜੋ ਵਸਤੂ ਆਵੇ ਪ੍ਰਭੂ ਲੇਖੇ ਲਾ ਦੇਵੇ, ਲੋੜ ਤੋਂ ਵੱਧ ਗ੍ਰਹਿਣ ਨਾ ਕਰੇ ਤਾਂ ਹੋਰ ਵੀ ਚੰਗੀ ਗੱਲ ਹੈ। ਰਾਤ ਨੂੰ ਪਾਸ ਕੋਈ ਵਸਤੂ ਨਾ ਰੱਖੇ, ਜਿਸ ਮਾਲਕ ਨੇ ਅੱਜ ਦੀਆ ਹੈ ਕੱਲ ਭੀ ਦੇਵੇਗਾ। ਪਾਸ ਪਦਾਰਥ ਹੋਵੇ ਕਈ ਵਾਰ ਲਾਲਚ ਵਿਚ ਆ ਕੇ ਜ਼ਿਆਦਾ ਛੱਕ ਜਾਂਦਾ ਹੈ। ਪਾਸ ਪੈਸਾ ਵੀ ਜਰੂਰਤ ਤੋਂ ਵੱਧ ਨਾ ਰਖੇ, ਇਹ ਵੀ ਉਪੱਦਰਾਂ ਦਾ ਕਾਰਨ ਹੈ। ਲੋੜ ਤੋਂ ਵੱਧ ਕੋਈ ਵੀ ਵਸਤੂ ਉਪਯੋਗ ਨਹੀਂ। ਸਿੱਖੀ ਸੇਵਕੀ ਬਣਾਉਣੀ, ਗੁਰਮੰਤਰ ਦੇਣੇ, ਸਾਧਕ ਦੇ ਰਾਹ ਵਿਚ ਰੁਕਾਵਟਾਂ ਹਨ। ਸਿੱਖੀ ਸੇਵਕੀ ਦਾ ਮੋਹ ਵਿਰਤੀ ਨੂੰ ਉਪਰ ਨਹੀਂ ਉੱਠਣ ਦੇਤਾ, ਦੂਜਾ ਕਿਸੇ ਸਿੱਖ ਸੇਵਕ ਨੇ ਬਚਨ ਨਾ ਮੰਨਿਆ, ਫਿਰ ਕ੍ਰੋਧ ਆਤਾ ਹੈ, ਇਹ ਵੀ ਰੁਕਾਵਟ ਹੈ, ਗੁਰਮੰਤਰ ਦੇਣਾਂ ਵੀ ਰੁਕਾਵਟ ਹੈ। ਉਹ ਇਵੇਂ ਜਿਵੇਂ ਟਿਊਬਵੈੱਲ ਚਲਾ ਕੇ ਪਾਣੀ ਦੇਈਏ, ਰਸਤੇ ਵਿਚ ਆੜ ਕਈ ਜਗ੍ਹਾਂ ਵੱਢ ਦੇਈਏ, ਪਾਣੀ ਕਈ ਖੇਤਾਂ ਵਿਚ ਵੰਡਿਆ ਜਾਵੇਗਾ, ਕੋਈ ਵੀ ਖੇਤ ਅਥਵਾ ਕਿਨਾਰਾ ਭਰੇਗਾ ਨਹੀਂ। ਇਸ ਲਈ ਜਦੋਂ ਤੀਕ ਜਗਿਆਸੂ ਆਪ ਗਿਆਨ ਦੁਆਰਾ ਭਰਪੂਰ ਨਾ ਹੋਵੇ, ਉਤਨੀ ਦੇਰ ਉਪਦੇਸ਼ ਦੇਣ ਦਾ ਖਿਆਲ ਨਾ ਕਰੇ, ਨਹੀਂ ਲੋਕਾਂ ਨੂੰ ਗਿਆਨ ਦੇਂਦਾ ਦੇਂਦਾ ਆਪ ਅਗਿਆਨੀ ਰਹਿ ਜਾਵੇਗਾ। ਜਦ ਤੀਕ ਸਾਧਕ ਦਾ ਆਪਣਾ ਮਨ ਗਿਆਨ ਵਿਚ ਸਪੰਨ ਨਹੀਂ, ਇਸ ਨੂੰ ਗੁਰਮੰਤਰ ਦੇਣ ਦਾ ਅਧਿਕਾਰ ਵੀ ਨਹੀਂ ਔਰ ਉਸਦਾ ਉਪਦੇਸ਼ ਦੂਸਰੇ ਲਈ ਕਲਿਆਣਕਾਰੀ ਵੀ ਨਹੀਂ ਹੈ ਅਤੇ ਆਪਣੇ ਰਾਹ ਵਿਚ ਵੀ ਰੁਕਾਵਟ ਹੈ। ਕਈ ਜਗਿਆਸੂਆਂ ਨੂੰ ਆਦਤ ਹੁੰਦੀ , ਸਿੱਖੀ ਸੇਵਕੀ ਬਣਾ ਕੇ ਮਾਯਾ, ਮਾਨ ਪ੍ਰਾਪਤ ਕੀਤਾ ਜਾਵੇ, ਇਹ ਚਾਰ ਕੁ ਦਿਨਾਂ ਦਾ ਠਾਠਾ ਬਾਗਾ ਹੈ ਪਰ ਮਨ ਨੂੰ ਕੋਈ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਇਸ ਲਈ ਬੀਮਾਰ ਵਤ ਪੂਰਾ ਪੂਰਾ ਪ੍ਰਹੇਜ਼ ਕਰੇ, ਫਿਰ ਕਾਮ ਆਦਿਕ ਸ਼ਤਰੂਆਂ ਨੂੰ ਕਾਬੂ ਕਰ ਸਕਦਾ ਹੈ। ਸ਼ਰਾਬ, ਮਾਸ, ਅਫੀਮ, ਭੰਗ, ਡੋਡੇ, ਤੰਬਾਕੂ ਜ਼ਰਦਾ, ਬੀੜਾ, ਖੈਣੀ, ਨਸ਼ੀਲੀਆਂ ਗੋਲੀਆਂ ਟੀਕੇ ਅਥਵਾ ਬਿਨਾਂ ਮਤਲਬ ਤੋਂ ਕੁਸ਼ਤੇ ਖਾਣੇ, ਦਵਾਈਆਂ ਖਾਣੀਆਂ ਬ੍ਰਹਮਚਰਜ ਦੀਆਂ ਵੈਰੀ ਹਨ। ਕੱਚਾ ਪਿਆਜ਼, ਲਸਣ, ਧੋਵੀਂ ਮਸਰਾਂ ਦੀ ਦਾਲ, ਬਤਾਊਂ, ਖਟਾਈ, ਜ਼ਿਆਦਾ ਮਿੱਠਾ, ਜਿਆਦਾ ਭਾਰੀਆਂ ਚੀਜ਼ਾਂ, ਤੇਲ ਦੀਆਂ ਤਲੀਆਂ ਵਸਤੂਆਂ, ਹੋਟਲਾਂ ਆਦਿਕਾਂ ਦੇ ਬਣੇ ਪਦਾਰਥ, ਕਿਸੇ ਨੀਚ (ਅਸ਼ੁੱਧ) ਕਿਰਤ ਦਾ ਭੋਜਨ, (ਮਾਹਾਂਵਾਰੀ) ਕਾਲ ਮੇਂ ਇਸਤ੍ਰੀ ਹੱਥ ਦਾ ਭੋਜਨ, ਵਿਕਾਰਾਂ ਨੂੰ ਉਤਪੰਨ ਕਰਦਾ ਹੈ। ਗੰਦੀਆਂ ਤਸਵੀਰਾਂ

ਦੇਖਣਾਂ, ਪ੍ਰਤੱਖ ਇਸਤਰੀਆਂ ਦੇ ਰੂਪ ਦੇਖਣ ਦੀ ਇੱਛਾ ਕਰਨੀ, ਬਿਬਰਜਿਤ ਹੈ, ਪਾਪ ਮਈ ਦ੍ਰਿਸ਼ਟੀ ਨਾਲ ਦੇਖਣਾਂ ਵੀ ਭੈੜਾ ਹੈ, ਬ੍ਰਹਮ ਮਈ ਦ੍ਰਿਸ਼ਟੀ ਵਿਚ ਸਾਰਾ ਸੰਸਾਰ ਗੋਬਿੰਦ ਮਈ ਦੇਖੋ, ਫਿਰ ਮਾਤਾ ਬਾਲਕ ਸਮਾਨ ਸ਼ੁੱਧ ਦ੍ਰਿਸ਼ਟੀ ਹੈ। ਬ੍ਰਹਮ ਰੂਪ ਦੇਖਣ ਨਾਲ ਮਨ ਵਿਚ ਕਦੇ ਵੀ ਗੰਦੀ ਵਾਸ਼ਨਾ ਉਤਪਨ ਨਹੀਂ ਹੋ ਸਕਦੀ, ਮਾਤਾ, ਬਹਿਣ, ਧੀ ਤੇ ਕਦੇ ਮਲੀਨ ਦ੍ਰਿਸ਼ਟੀ ਨਹੀਂ ਬਣਤੀ, ਕਿਉਂਕਿ ਆਪਣੀਆਂ ਹਨ, ਜੇ ਸਾਰੀਆਂ ਇਸਤ੍ਰੀਆਂ ਨੂੰ ਆਪਣਾ ਆਤਮਾ ਸਰੂਪ ਸਮਝ ਲਿਆ ਜਾਵੇ, ਫਿਰ ਦੋਖ ਦ੍ਰਿਸ਼ਟੀ ਕਿਤੇ ਨਹੀਂ ਰਹਿ ਸਕਦੀ, ਗ੍ਰਿਹਸਤੀ ਨੂੰ ਵਿਆਹੀ ਹੋਈ ਇਸਤ੍ਰੀ ਤੋਂ ਬਿਨਾਂ ਸਭ ਪਰ ਬ੍ਰਹਮ ਦ੍ਰਿਸ਼ਟੀ ਕਰਨੀ ਹੋਵੇਗੀ। ਕਾਮ ਚਿਤ ਦੀ ਵਿਰਤੀ ਦਾ ਨਾਸ਼ ਕਰਨ ਵਾਲਾ ਹੈ। ਇਸ ਦਾ ਰੰਗ ਕਸੁੰਭੇ ਦੇ ਰਗ ਵਤ ਭੜਕਾਊ ਹੋਤਾ ਹੈ।ਜੀਵ ਦਾ ਚਿਤ ਮੋਹਤ ਹੋ ਜਾਂਦਾ ਹੈ, ਕਾਮੀ ਪੁਰਸ਼ ਆਪਣੇ ਮਨ ਕਾ ਸਵਾਮੀ ਨਹੀਂ ਰਹਿੰਦਾ। ਉਸ ਦਾ ਮਨ ਵਿਸ਼ੈ ਸੰਕਲਪਾਂ ਦੇ ਹੇਠ ਘੋੜਾ ਬਣ ਜਾਤਾ ਹੈ। ਇਸ ਨੇ ਆਪਣਾ ਬਲ ਤਿੰਨਾਂ ਲੋਕਾਂ ਵਿਚ ਪਾਇਆ ਹੋਇਆ ਹੈ। ਜਪ ਤਪ ਸ਼ੀਲ ਧਰਮ ਦਾ ਨਾਸ਼ ਕਰਨਹਾਰਾ ਹੈ। ਖਿਣ ਮਾਤ੍ਰ ਦਾ ਜ਼ਜਬਾ ਹੈ, ਸਥਾਈ ਰੂਪ ਨਹੀਂ ਰਹਿੰਦਾ। ਸਰੀਰ ਰਹਿਤ ਹੈ, ਅਨੰਗ ਨਾਮ ਕਾਮ ਦਾ ਇਸੇ ਕਰਕੇ ਹੀ ਹੈ। ਚਿਤ ਵਿਚ ਜੋਸ਼ ਪੈਦਾ ਕਰ ਦੇਤਾ ਹੈ। ਆਪਣੀ ਦੇਹ ਨਹੀ ਹੋਤੀ, ਦਸ ਹਜ਼ਾਰ ਹਾਥੀ ਦਾ ਇਸ ਵਿਚ ਬਲ ਹੈ, ਊਚ ਨੀਚ ਸਭ ਨੂੰ ਇਕ ਰਸ ਬਿਆਪ ਰਿਹਾ ਹੈ। ਛਿਵੈ ਕਾਮੁ ਨ ਪੁਛੈ ਜਾਤਿ ॥(ਪੰਨਾ ੧੩੭) ਕਾਮ ਅਧੀਨ ਹੋਇਆ ਪੁਰਸ਼ ਜਾਤ ਭੇਦ ਵਾ ਊਚ ਨੀਚਤਾ ਭੀ ਨਹੀਂ ਦੇਖਤਾ, ਐਸੇ ਬੁਰਿਆਂ ਸੰਸਕਾਰਾਂ ਤੋਂ ਬਚਣਾ ਅਤੀ ਜਰੂਰੀ ਹੈ। ਸਤਿਗੁਰਾਂ ਨੇ ਇਸ ਦੀ ਰੋਕਥਾਮ ਲਈ ਸਾਧੂਆਂ ਦੀ ਸੰਗਤ ਦੱਸੀ ਹੈ, ਜਿਨ੍ਹਾਂ ਦਾ ਪ੍ਰਮੇਸ਼ਰ ਉਪਰ ਭਰੋਸਾ ਹੈ। ਉਨ੍ਹਾਂ ਨੂੰ ਸਾਧੂ ਨਹੀਂ ਕਿਹਾ, ਜੋ ਭਗਵੇਂ ਬਸਤਰ ਪਾ ਕੇ ਭੇਖ ਧਾਰਨ ਕਰਕੇ ਇਸਤਰੀਆਂ ਨੂੰ ਵੱਸ ਕਰਨ ਕਥਾ ਕੀਰਤਨ ਵਖਿਆਨ ਕਰਕੇ ਪਾਖੰਡ ਖਿਲਾਰ ਬੈਠਦੇ ਹਨ, ਇਹ ਉਨ੍ਹਾਂ ਮਹਾਤਮਾਂ ਨੂੰ ਕਿਹਾ ਹੈ, ਜੋ ਦਿਲ ਦੇ ਸਾਧ ਹਨ, ਜਿਨ੍ਹਾਂ ਨੂੰ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਦਾ ਆਸਰਾ ਨਹੀਂ, ਜੋ ਸੰਸਾਰਕ ਵਾਸ਼ਨਾ ਤੋਂ ਆਪ ਬਚੇ ਹਨ ਅਤੇ ਸਤਸੰਗੀਆਂ ਨੂੰ ਬਚਨ ਦਾ ਉਪਦੇਸ਼ ਦਿੰਦੇ ਹਨ। ਆਪ ਪਾਠਕਾਂ ਦੀ ਗਿਆਤ ਲਈ ਕਾਫੀ ਕੁਝ ਲਿਖਿਆ ਹੈ, ਸਮਝਣ ਦੀ ਲੋੜ ਹੈ। ਇਹ ਮਜਮੂਨ ਨਿਰਾ ਪੁਰਸ਼ਾਂ ਲਈ ਨਹੀਂ, ਜਿਤਨਾ ਪੁਰਸ਼ ਲਈ ਜ਼ਰੂਰੀ ਹੈ, ਉਤਨਾ ਇਸਤਰੀਆਂ ਲਈ ਵੀ ਲਾਭਦਾਇਕ ਹੈ। ਜਿਥੇ ਪੁਰਸ਼ ਨੂੰ ਇਸਤ੍ਰੀ ਦੀ ਸੰਗਤ ਹਾਨੀਕਾਰਕ ਹੈ, ਉਥੇ ਇਸਤ੍ਰੀ ਲਈ ਪੁਰਸ਼ ਦੀ ਸੰਗਤ ਵੀ ਨੁਕਸਾਨ ਦੇਹ ਹੈ।

ਪੁਰਾਤਨ ਗ੍ਰੰਥਾਂ ਵਿਚ ਕਾਮ ਸ਼ਬਦ ਦੀ ਬੜੀ ਅਲੋਚਨਾ ਕੀਤੀ ਹੈ, ਕਾਮ ਨੂੰ ਸ਼ੈਤਾਨ ਕਿਹਾ, ਕੀ ਆਪਾਂ ਸਾਰੇ ਸ਼ੈਤਾਨ ਦੇ ਪੁੱਤਰ ਹਾਂ, ਕੋਈ ਮੰਨਣ ਲਈ ਤਿਆਰ ਨਹੀਂ, ਕਾਮ ਸਾਰੇ ਜਗਤ ਦਾ ਬਾਪ ਹੈ। ਜੇ ਗ੍ਰਿਹਸਤੀ ਇਸ ਨੂੰ ਪੁੱਤਰ ਭਾਵਨਾ ਲਈ ਰਿਤੂਕਾਲ ਤੋਂ ਬਾਦ ਉਪਯੋਗ ਵਿਚ ਲਿਆਵੇ ਕਦ ਤੀਕ ਜਦ ਤੱਕ ਬੱਚੇ ਦੀ ਆਸ ਨਾ ਹੋਵੇ, ਇਕ ਮਾਸ ਤੋਂ ਪਹਿਲਾਂ ਇਸਤ੍ਰੀ ਦਾ ਸੰਗ ਕਰਨਾ ਵਿਵਰਜਿਤ ਹੈ। ਉਹ ਵੀ ਮਾਹਵਾਰੀ ਤੋਂ ਤੀਨ ਦਿਨ ਬਾਦ, ਮਹੀਨੇ ਪਿਛੋਂ ਸਿਰਫ ਏਕ ਬਾਰ। ਜਦੋਂ ਗਰਭ ਹੋ ਜਾਵੇ, ਉਸ ਤੋਂ ਬਾਅਦ ਸੰਸਰਗ ਕਰਨਾ ਬਹੁਤ ਜ਼ੁਲਮ ਹੈ, ਫਿਰ ਉਹ ਕਾਮ ਵਾਕਿਆ ਹੀ ਸ਼ੈਤਾਨ ਹੈ, ਗਰਭ ਵਿਚ ਪੁੱਤਰ ਪੁੱਤਰੀ ਦੇ ਹੋਣ ਤੋਂ ਜਿਹੜਾ ਪਿਤਾ ਇਸਤਰੀ ਦੀ ਸੰਗਤ ਕਰਦਾ ਹੈ, ਦਰਗਾਹ ਵਿਚ ਦੇਣਦਾਰ ਹੈ।

ਆਪਣੀ ਜਿਸਮਾਨੀ ਅਤੇ ਮਾਨਸਿਕ ਸ਼ਕਤੀ ਦਾ ਦੋਨੋਂ ਰੂਹਾਂ ਕਾਮ ਰੂਪੀ ਕੁਹਾੜਾ ਲੈ ਕੇ ਨਾਸ਼ ਕਰ ਰਹੀਆਂ ਹਨ। ਇਹ ਗ੍ਰਿਹਸਤੀ ਵਾਸਤੇ ਕੁਝ ਦੱਸਣਾਂ ਜ਼ਰੂਰੀ ਸੀ। ਬਾਕੀ ਬ੍ਰਹਮਚਾਰੀ ਨੂੰ ਤਾਂ ਅੱਠ ਪ੍ਰਕਾਰ ਦੇ ਕਾਮ ਉੱਪਰ ਕਾਬੂ ਪਾਉਣ ਦਾ ਆਦੇਸ਼ ਹੈ। ਇਸ ਦੁਨੀਆਂ ਦੀਆਂ ਕੀ ਪ੍ਰਲੋਕ, ਸਵਰਗ ਦੀਆਂ ਅਪੱਸ਼ਰਾਂ ਤੇ ਵੀ ਆਪਣਾ ਮਨ ਨਹੀਂ ਡੁਲਾਉਣਾਂ ਚਾਹੀਦਾ, ਮੰਜ਼ਿਲ ਤਹਿ ਹੀ ਤਾਂ ਹੋ ਸਕਦੀ ਹੈ, ਜੇ ਕਾਮ ਦੇ ਘੋੜੇ ਨਹੀ ਬਣਨਾਂ, ਉਸ ਨੂੰ ਆਪਣਾ ਘੋੜਾ ਬਨਾਉਣਾਂ ਹੈ। ਗ੍ਰਿਸਤੀ ਵੀ ਜੋ ਉੱਪਰ ਦੱਸੇ ਨਿਯਮ ਅਨੁਸਾਰ ਵਰਤਦਾ ਹੈ, ਉਹ ਵੀ ਏਕਾ ਨਾਰੀ ਜਤੀ ਹੈ। ਬਾਕੀ ਗ੍ਰਿਹਸਤ ਆਸ਼ਮ ਸਾਰੇ ਆਸ਼ਰਮਾਂ ਦੀ ਮਾਂ ਹੈ, ਉਤਪਤੀ ਸਾਰਿਆਂ ਦੀ ਇਸੇ ਤੋਂ ਹੈ। ਸੱਚਾ ਬ੍ਰਹਮਚਾਰਜ, ਸੱਚਾ ਗ੍ਰਿਹਸਤ, ਸੱਚਾ ਬਾਨਪ੍ਰਸਤ, ਸੱਚਾ ਸੰਨਿਆਸ ਪ੍ਰਵਾਨ, ਇਸ ਕਾਮ ਨੂੰ ਕਾਬੂ ਕਰਕੇ ਹੀ ਹਨ। ਘਰ ਨੂੰ ਅੱਗ ਲਾ ਕੇ ਸੁੱਖ ਨਾਲ ਵੱਸਣ ਦੀ ਆਸ ਨਹੀਂ ਕੀਤੀ ਜਾ ਸਕਦੀ।ਸਰੀਰ ਰੂਪੀ ਘਰ ਨੂੰ **'ਪੰਚ ਅਗਨਿ ਤਿਤੁ ਲਾਗਿ ਰਹੀ ॥(ਪੰਨਾ ੬੯੦)**

ਵਿਕਾਰਾਂ ਰੂਪੀ ਅੱਗ ਲਾ ਕੇ ਸ਼ਾਂਤੀ ਦੀ ਭਾਲ ਕਰੇ, ਮੂਰਖਤਾ ਹੈ। ਇਸ ਨੂੰ ਮੈਥਨ ਭੀ ਕਹਾ ਹੈ, ਕਿਉਂਕਿ ਸਰੀਰ ਮੈਥੁਨ ਕਰਕੇ ਉਤਪੰਨ ਹੋਤਾ ਹੈ, ਜਿਵੇਂ ਮਧਾਣੀ ਨਾਲ ਮੱਖਣ ਉਤਪੰਨ ਕਰਨ ਤੋਂ ਬਾਦ ਲੱਸੀ ਫੋਗ ਹੀ ਰਹਿ ਜਾਤੀ ਹੈ, ਇਸ ਪ੍ਰਕਾਰ ਕਾਮ ਰੂਪੀ ਮਾਧਾਣੀ ਸਰੀਰ ਰੂਪੀ ਮੱਟੀ ਵਿਚ ਪੈ ਕੇ ਬੀਰਜ ਰੂਪੀ ਮੱਖਣ ਕੱਢ ਦੇਵੇਂ ਹੈ, ਸਰੀਰ ਨਿਸਤੇਜ਼ ਚਮਕ ਦਮਕ ਤੋਂ ਰਹਿਤ ਸਾਰਹੀਨ ਰਹਿ ਜਾਤਾ ਹੈ। ਜੀਵ ਦੇ ਪੱਲੇ ਵਿਸ਼ਿਆਂ ਰੂਪੀ ਲੱਸੀ ਹੀ ਰਹਿ ਜਾਤੀ ਹੈ। ਇਸਤਰੀ ਦੇਖਣ ਤੋਂ ਮਨ ਨੂੰ ਹਰ ਲੇਵੇਂ ਹੈ, ਸਪਰਸ਼ ਤੋਂ ਬਲ ਨੂੰ ਹਰੇ ਹੈਂ, ਸੰਭੋਗ ਤੋਂ ਬੀਰਜ ਹਰ ਲੇਵੇਂ ਹੈ, ਬਾਅਦ ਵਿਚ ਬੰਦਾ ਪਸਚਾਤਾਪ ਕਰੇ ਹੈਂ। ਕਾਮੀ ਕੀੜਾ ਨਰਕ ਕਾ ਪੜਿਆ ਨਰਕੇ ਮਾਹਿ ॥ ਏਕ ਨਿਮਖ ਸੁਖ ਕਾਰਨੇ ਫਿਰ ਫਿਰ ਜੂਨੀ ਪਾਹਿ ॥ ਚਾਲੀ ਦਿਨ ਖੁਰਾਕ ਖਾਣ ਤੋਂ ਡੇਢ ਤੋਲਾ ਬੀਰਜ ਬਣਤਾ ਹੈ, ਜਿਸ ਨੂੰ ਇਕ ਛਿਣ ਵਿਚ ਰੋੜ੍ਹ ਕੇ ਰੱਖ ਦੇਵੇਂ ਹੈ, ਤਾਂ ਤੇ ਮਨ ਤਨ ਬਾਣੀ ਦੀ ਪਵਿੱਤ੍ਰਤਾ ਲਈ ਸਿਮਰਨ ਕਰੋ ਸਤਸੰਗ ਕਰੋ। ਪਸ਼ੂਆਂ ਵਿਚ ਕਾਮ ਚੇਸ਼ਟਾ ਪੁੱਤਰ ਪੁੱਤਰੀ ਭਾਵਨਾ ਵਾਲੀ ਹੈ, ਸਾਲ ਵਿਚ ਇਕ ਵਾਰ ਹਿਰਸ ਹੋਤੀ ਹੈ, ਬਾਕੀ ਸਾਰਾ ਸਾਲ ਸ਼ਾਂਤੀ ਨਾਲ ਗੁਜਾਰਤੇ ਹਨ। ਬੰਦਾ ਇਸ ਵਕਤ ਕਾਮ ਰੂਪੀ ਅੱਗ ਵਿਚ ਸੜ੍ਹ ਰਿਹਾ ਹੈ। ਵਿਸ਼ੈ ਵਾਸ਼ਨਾ ਦੀ ਨਦੀ ਵਿਚ ਰੁੜ ਰਿਹਾ ਹੈ। ਇਸ ਨੂੰ ਹਰ ਵਕਤ ਅੱਗ ਲੱਗੀ ਹੋਈ ਹੈ, ਆਪਣੇ ਪਰਾਏ ਦੀ ਪਹਿਚਾਨ ਨਹੀਂ ਕਰਤਾ, ਬੇਸ਼ਰਮਤਾ ਧਾਰੀ ਹੋਈ ਹੈ, ਪਸ਼ੂ ਜੜ ਬੁੱਧੀ ਦੇ ਹਨ, ਉਨ੍ਹਾਂ ਤੋਂ ਸਿੱਖਿਆ ਲੈ ਕੇ ਸੰਤੋਖ ਤੇ ਸਬਰ ਦਾ ਸਬਕ ਪੜ੍ਹ ਲੈ, ਫਿਰ ਤੇਰੀ ਕਲਿਆਣ ਹੋ ਜਾਵੇ।

**ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥**

**ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥ ੧ ॥(ਪੰਨਾ ੮੮੬)**

ਚਾਰ ਬੇਦ, ਛੇ ਸ਼ਾਸਤਰ, 27 ਸਿਮ੍ਰਤੀਆਂ, 18 ਪੁਰਾਣਾਂ ਨੇ ਤੈਨੂੰ ਇਕ ਪ੍ਰਮੇਸ਼ਰ ਸਮਝਣ ਦੀ, ਸਭ ਵਿਚ ਬ੍ਰਹਮ ਜੋਤੀ ਦੇਖਣ ਦੀ ਸਿੱਖਿਆ ਦਿੱਤੀ ਹੈ, ਪਰ ਤੂੰ ਫਿਰ ਵੀ ਅਮੋੜ ਹੋ ਕੇ ਵਰਤ ਰਿਹਾ ਹੈਂ।

ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥ (ਪੰਨਾ ੧੧੫੯)

ਇਸ ਲਈ ਤੈਨੂੰ ਦੁਰਲੱਭ ਦੇਹੀ ਪ੍ਰਾਪਤ ਹੋਈ ਹੈ। ਇਸ ਨੂੰ ਪਾ ਕੇ ਵਿਸ਼ੇ ਵਾਸ਼ਨਾ ਮਗਰ ਲੱਗ ਕੇ ਬਿਅਰਥ ਨ ਗਵਾ, ਹੁਣ ਦੇ ਖੁੰਝੇ ਹੋਏ ਨੂੰ ਫੇਰ ਪਤਾ ਨਹੀਂ ਕਦੋਂ ਸਮਾਂ ਮਿਲੇਗਾ, ਜਿਵੇਂ ਨਹੁਖ ਰਾਜੇ ਨੇ ਬੜੇ ਜੱਗ ਕੀਤੇ, ਸਵਰਗ ਵਿਚ ਚਲਾ ਗਿਆ, ਸਵਰਗ ਦੀ ਸਮਗ੍ਰੀ ਦਾ ਮਾਲਕ ਬਨਣ ਤੋਂ ਪਹਿਲਾਂ ਇੰਦਰ ਡਰਦਾ ਭੱਜ ਗਿਆ। ਇਸ ਨੇ ਉਸਦੀ ਇਸਤਰੀ ਸਚੀ ਨੂੰ ਕਾਬੂ ਕਰਨਾ ਚਾਹਿਆ। ਸਚੀ ਨੇ ਸੱਤ ਧਰਮ ਦੀ ਰਖਿਆ ਲਈ ਗੁਰੂ ਬ੍ਰਿਹਸਪਤੀ ਪਾਸ ਬੇਨਤੀ ਕੀਤੀ, ਉਨ੍ਹਾ ਕਿਹਾ ਕਿ ਮੈਂ ਆਪ ਦੇ ਆਵਣ ਲਈ ਤਿਆਰ ਹਾਂ। ਰਿਵਾਜ ਦੇ ਅਨੁਸਾਰ ਆਪ ਚਾਰ ਬ੍ਰਹਮਾ ਜੀ ਦੇ ਲੜਕਿਆਂ ਦੇ ਮੋਢਿਆਂ ਤੇ ਪਾਲਕੀ ਚੁਕਵਾ ਕੇ ਆਵੇ, ਕਾਮ ਅੰਧ ਨੇ ਇਵੇਂ ਕੀਤਾ, ਇਨ੍ਹਾਂ ਰਿਸ਼ੀਆਂ ਨੇ ਕਦੇ ਪਾਲਕੀ ਨਹੀਂ ਸੀ ਚੁੱਕੀ ਹੋਈ ਲਗਦੇ ਸਨ, ਤਾੜਨਾ ਕੀਤੀ ਸਰਪ ਸਰਪ ਭਾਵ ਛੇਤੀ ਕਰੋ ਛੇਤੀ ਕਰੋ, ਇਨ੍ਹਾਂ ਸਮਝਿਆ ਸਾਨੂੰ ਸਰਪ ਸਰਪ ਕਿਹਾ ਹੈ, ਉਨ੍ਹਾਂ ਸਰਾਪ ਦਿੱਤਾ ਤੂੰ ਸਰਪ ਹੋ, ਕਹਿੰਦੇ ਇਤਨਾ ਪੁੰਨੀ ਨਹੁਖ ਰਾਜਾ ਕਾਮ ਵਸ ਹੋਇਆ ਰਿਸ਼ੀਆਂ ਦੇ ਸਰਾਪ ਤੋਂ ਸਰਪ ਬਣਕੇ ਤਾਂਬੇ ਦੀ ਧਰਤੀ ਵਿਚ ਸੜਦਾ ਹੋਇਆ ਦੁੱਖ ਭੋਗ ਰਿਹਾ ਹੈ। ਜਿਤਨੇ ਪੁੰਨ ਦਾਨ ਜੱਗ ਜਪ ਕੀਤੇ ਸਨ, ਇਸ ਕਾਮ ਨੇ ਨਸ਼ਟ ਕਰਵਾ ਦਿੱਤੇ। ਸਾਧੂਆਂ ਦੀ ਬੇਅਦਬੀ ਸਚੀ ਦੇ ਸਤ ਭੰਗ ਕਰਨ ਦੀ ਦਲੀਲ, ਸਵਰਗਾਂ ਤੋਂ ਗਿਰਨਾਂ, ਨਰਕਾਂ ਦਾ ਦੁੱਖ ਭੋਗਣਾਂ, ਸਦਾ ਲਈ ਨਿੰਦਾ ਹੋਣੀ ਇਸ ਚੰਡਾਲ ਕਾਮ ਦਾ ਕਾਰਾ ਹੈ। ਇਸ ਲਈ ਇਸ ਤੋਂ ਸਾਵਧਾਨ ਰਹਿਣਾਂ, ਆਪਣੇ ਆਪ ਨੂੰ ਸਵੱਛ ਕਰਨਾ ਹਰ ਵਿਅਕਤੀ ਲਈ ਲੋੜੀਂਦਾ ਹੈ, ਇਕ ਵੇਰੀ ਦਾਗ ਲਗ ਜਾਵੇ ਬਾਅਦ ਵਿਚ ਭਾਵੇਂ ਉੱਤਮ ਪੁਰਸ਼ ਵੀ ਬਣ ਜਾਵੇ, ਤੋਹਮਤ ਨਹੀਂ ਮਿਟਦੀ, ਜਿਵੇਂ ਫੋੜਾ ਮਲ੍ਹਮ ਪੱਟੀ ਤੋਂ ਹੱਟ ਜਾਵੇ ਹੈਂ, ਪਰ ਦਾਗ ਨਹੀਂ ਮਿਟਦਾ। ਇਸ ਲਈ ਮੇਰੇ ਭਰਾਵੋ, ਮੇਰੀ ਬਹਿਨੋ, ਇਸ ਮਹਾਨ ਸ਼ੱਤਰੂ ਤੋਂ ਬਚਣ ਲਈ ਕੁਸੰਗਤ ਦਾ ਤਿਆਗ ਕਰਕੇ ਕਲਿਜੁਗ ਦੇ ਭਿਆਨਕ ਸਮੇਂ ਵਿਚ ਗੁਰੂ ਔਰ ਗੁਰਬਾਣੀ ਦੀ ਓਟ ਲੈ ਕੇ ਆਪਣਾ ਜੀਵਨ ਭਵਿੱਸ਼ ਉੱਜਲਾ ਬਣਾਵੋ। ਜੀਵ ਪੰਜਾਂ ਦੂਤਾਂ ਦੇ ਵੱਸ ਹੋਇਆ ਹੋਇਆ ਨੀਚ ਕਰਮ ਨਾ ਕਰੇ। ਸਤਿਗੁਰੂ ਜੀ ਬਾਣੀ ਦੁਆਰਾ :-

ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ ॥

ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ ॥

ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥

ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥ ੨ ॥ ( ਪੰਨਾ ੯੩)

ਕੁਮਾਰ ਅਵਸਥਾ ਮੇਂ ਸਰੀਰ ਕਮਜ਼ੋਰ ਦੇਖ ਕਰ, ਸੰਧੂਰ ਆਦਿ ਰਸ ਖਾਨੇ ਕੇ ਬਹਾਨੇ ਪਵਿੱਤਰ ਘ੍ਰਿਤਾਦਿ ਔਰ ਅਪਵਿਤ੍ਰ ਮਾਸ ਆਦਿ ਪਦਾਰਥ ਖਾਏ ਤੋ ਕਾਮ ਕ੍ਰੋਧ ਆਦਿ ਪੰਜੋਂ ਕਾ ਸਮੁਦਾਇ ਪੈਦਾ ਹੋ ਜਾਤਾ ਹੈ। ਉਨਕੇ ਪ੍ਰਭਾਵ ਸੇ ਸਭ ਜਪ ਤਪ ਸੰਜਮ ਛੋਡ ਦੀਏ ਔਰ ਕਾਲਖ ਲੱਗ ਗਈ, ਪ੍ਰਮੇਸ਼ਰ ਕਾ ਨਾਮ ਨਾ ਅਰਾਧਿਆ ਔਰ ਕਾਮ ਕਾ ਬੇਗ ਜਿਆਦਾ ਹੋ ਗਿਆ,

ਮਤਿ ਕੋ ਪਾਪ ਕਰਮਾਂ ਦੀ ਮੈਲ ਲੱਗ ਗਈ ਤੋ ਮਾਤਾ ਪਿਤਾ ਨੇ ਇਸਤਰੀ ਲਿਆ ਕੇ ਗਲ ਨਾਲ ਬਾਂਧ ਦੀ ਔਰ ਇਸਤ੍ਰੀ ਕੇ ਕਾਮ ਕਲੋਲੋਂ ਮੇਂ ਹੀ ਗੋਤੇ ਖਾਤਾ ਰਹਾ, ਨਿਕਲ ਨਹੀਂ ਸਕਿਆ। ਪ੍ਰਮੇਸ਼ਰ ਕਾ ਭਜਨ ਨਹੀਂ ਕੀਆ। ਇਸ ਵਾਸਤੇ ਦੂਸਰੀ ਕੁਮਾਰ ਅਵਸਥਾ ਭੀ ਭਜਨ ਵਾਸਤੇ ਨਹੀਂ, ਭਜਨ ਵਾਸਤੇ ਬਾਲ ਅਵਸਥਾ ਹੀ ਹੈ, (ਸ਼ੰਕਾ) ਅਗਰ ਕੁਮਾਰ ਅਵਸਥਾ ਭਜਨ ਵਾਸਤੇ ਨਹੀਂ, ਯੁਵਾ ਅਵਸਥਾ ਮੇਂ ਭਜਨ ਕਰ ਲੇਂਗੇ, (ਉੱਤਰ) ਤਰੁਣ ਨਾਮ ਜਵਾਨੀ ਕਾ ਹੈ, ਜਵਾਨੀ ਮੇਂ ਭੀ ਭਜਨ ਨਹੀਂ ਹੋਗਾ ਕਿਉਂਕਿ ਜਵਾਨੀ ਮੇਂ ਕਾਮ ਕੇ ਪ੍ਰਭਾਵ ਸੇ ਪਰਇਸਤ੍ਰੀ ਆਦਿਕੋਂ ਕੋ ਦੇਖੇਗਾ ਔਰ ਇੰਦ੍ਰੀਯੋਂ ਸੇ ਭੋਗ ਭੋਗਨੇ ਕੀ ਇੱਛਾ ਕਰੇਗਾ। ਭੋਗੋਂ ਮੇਂ ਹੀ ਪਿਆਰ ਹੋਗਾ ਪ੍ਰਮੇਸ਼ਰ ਮੇਂ ਨਹੀਂ। ਤਥਾ :-

ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥

ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥

ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥

ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥ ੩ ॥(ਪੰਨਾ ੯੩)

ਚੌਪਈ :- ਤਰੁਣ ਅਵਸਥਾ ਮੇਂ ਬਹੁ ਲੋਭ ॥ ਧਨ ਕੋ ਹੋਵੈ ਚਿਤ ਮੇਂ ਖੋਭ ॥

ਅਬਿਲਾ ਜੂਪ ਵਿਖੇ ਮਨ ਲਾਗੇ ॥ ਕੁਲ ਕੀ ਲੱਜਾ ਸਗਲ ਤਿਆਗੇ ॥

ਤਰੁਣ ਅਵਸਥਾ ਮੇਂ ਬਹੁ ਕ੍ਰੋਧ ॥ ਯਾਂਤੇ ਹੋਵੇ ਧਰਮ ਕੋ ਰੋਧ ॥

ਆਪ ਜਲੇ ਔਰ ਕੋ ਮਾਰੇ ॥ ਬ੍ਰਾਹਮਣ ਹੂੰ ਕੋ ਪ੍ਰਾਣ ਨਿਕਾਰੇ ॥

ਕ੍ਰੋਧ ਭਰਿਓ ਬਹੁ ਪਾਪ ਕਮਾਵੈ ॥ ਈਹਾ ਦੁਖ ਆਗੇ ਫੁਨਿ ਪਾਵੈ॥

ਕਈ ਜਵਾਨ ਬੜੇ ਰੂਪ ਵਾਲੇ ਆਪਣੀ ਜਵਾਨੀ ਕੋ ਐਸਾ ਨਸ਼ਟ ਕਰਤੇ ਹੈਂ ਜੈਸੇ ਪਤੰਗੇ ਦੀਵੇ ਪਰ ਆਪਣੇ ਆਪ ਕੋ :-

ਸਲੋਕ : ਯੋਸ਼ਿਤ ਹਿਰਣਯ ਆਭਰਣ ਅੰਬਰਾਦੀ : ਦ੍ਰਬੇਯਸ਼ੁ ਮਾਯਾ ਰਚਿਤੇਸ਼ੁ ਮੂਢਾ : ॥

ਪ੍ਰਲੋਭਿਤ ਆਤਮਾ ਹੀ ਉਪਭੋਗ ਬੁਧੀ :ਪਤੰਗ ਵਤ ਨਸ਼ਯਤਿ ਨਸ਼੍ਰ ਦ੍ਰਿਸ਼ਟੀ॥1॥

ਮਤੇਭ ਕੁੰਭ ਦਲਨੇ ਭੁਵਿ ਸੰਤਿ ਸ਼ੂਰਾ ਕੇਚਿਤ ਪ੍ਰਚੰਡ ਮ੍ਰਿਗਰਾਜ ਬਧੇਸ਼ੁ ਦਖਯ :॥2॥

ਕਿੰਤੂ ਬ੍ਰਵੀਮਿ ਬਲੀਨਾ ਪੁਰਤ: ਪ੍ਰਸਹਯ॥ਕੰਦਰਪ ਦਰਪ ਦਲਨੇ ਵਿਰਲੇ ਮਨੁਸ਼ਯ ॥3॥

ਅਰਥ : ਇਸਤ੍ਰੀ ਸਵਰਨ ਭੂਸ਼ਣ ਕਪੜੇ ਆਦਿ ਮਾਯਾ ਰਚਤ ਦ੍ਰਬਯੋਂ ਮੇਂ ਮੂਢ ਪੁਰਸ਼ ਲੋਭ ਯੁਕਤ ਆਤਮਾ ਵਾਲੇ ਉਪਭੋਗੋਂ ਕੀ ਬੁੱਧੀ ਕਰਕੇ ਇਸ ਤਰ੍ਹਾਂ ਨਸ਼ਟ ਹੋਤੇ ਹੈਂ, ਜੈਸੇ ਪਤੰਗੇ ਦੀਵੇ

ਪਰ ਆਪਣੇ ਆਪ ਕੋ ਨਸ਼ਟ ਕਰ ਦੇਤੇ ਹੈਂ, ਜਿਨੋਂ ਕੀ ਗਿਆਨ ਕੀ ਦ੍ਰਿਸ਼ਟੀ ਨਸ਼ਟ ਹੋ ਗਈ ਹੈ॥1॥ ਮਦ ਸੇ ਉਨਮਤ ਹਾਥੀ ਕੋ ਸਿਰ ਕੋ ਦਲਿਨ ਕਰਨੇ ਮੇਂ ਤੋ ਇਸ ਸੰਸਾਰ ਮੇਂ ਬਹੁਤ ਸੂਰਬੀਰ ਹੈ ਔਰ ਕਈ ਪੁਰਸ਼ ਪ੍ਰਚੰਡ ਸ਼ੇਰੋਂ ਕੋ ਮਾਰਨੇ ਮੇਂ ਚਤੁਰ ਹੈਂ॥2॥ ਕਿੰਤੂ ਬਲੀ ਪੁਰਸ਼ੋਂ ਕੇ ਸਾਮ੍ਹਨੇ ਹਠ ਪੂਰਵਕ ਕਹਿਤਾ ਹੂੰ ਕਿ ਕਾਮ ਕ੍ਰੋਧਾਦਿ ਜੋ ਰਿਪੁ ਹੈ, ਉਨ ਕੇ ਦਲਨ ਕਰਨੇ ਮੇਂ ਕੋਈ ਵਿਰਲਾ ਹੀ ਪੁਰਸ਼ ਹੈ ॥3॥ ਇਸ ਲਈ ਕਾਮ ਸ਼ਤਰੂ ਸਭ ਸੇ ਸਿਰਮੌਰ ਹੈ। ਦੇਵੀ ਦੇਵਤੇ ਮਨੁੱਖ ਦੈਂਤ ਪਸ਼ੂ ਪੰਛੀ ਸਭ ਪਰ ਇਸ ਦਾ ਹੁਕਮ ਚਲ ਰਿਹਾ ਹੈ।ਜਿਸ ਵਾਹਿਗੁਰੂ ਨੇ ਇਹ ਬਿਆਧੀ ਜੀਵ ਨੂੰ ਲਾਈ ਹੈ ਉਸੇ ਅੱਗੇ ਅਰਦਾਸ ਕਰਕੇ ਹੀ ਇਸ ਤੋਂ ਛੁਟਕਾਰਾ ਪ੍ਰਾਪਤ ਕੀਤਾ ਜਾ ਸਕਦਾ ਹੈ ਨਹੀਂ ਤਾਂ ਜੀਵ, ਘਰ ਔਰਤ ਹੁੰਦਿਆਂ ਵੀ ਪਰਾਈਆਂ ਵੱਲ ਬੁਰਾ ਤੱਕਦੇ ਹੈਂ, ਜਿਵੇਂ ਪਸ਼ੂ ਆਪਣੀ ਖੁਰਲੀ ਦੇ ਪੱਠੇ ਤਿਆਗ ਕੇ ਦੂਸਰੇ ਕੀ ਖੁਰਲੀ ਕੇ ਖਾਵੇਂ ਹੈ। ਇਸ ਲਈ ਕਾਮੀ ਪਸ਼ੂ ਵਤ ਹੈ।

## 49. ਕਾਮ ਰੋਗ ਤੋਂ ਉਤਪੰਨ ਹੋਈ ਮਸਾਨਿਆਂ ਦੀ ਕਮਜ਼ੋਰੀ ਦੀ ਔਸ਼ਧੀ :-

### ਬਹੁਮੂਤਰ ਮੂਤ੍ਰਾਘਾਤ ਪਿਸ਼ਾਬ ਕੀ ਜਲਨ ਆਦਿ।

ਤਾਲਮ ਖਾਣਾਂ, ਤਵਾਸ਼ੀਰ, ਮੋਚਰਸ, ਮੂਸਲੀ ਸਫੈਦ, ਭਖੜਾ, ਸਕਾਕਲ ਮਿਸ਼ਰੀ, ਸਾਲਬ ਮਿਸ਼ਰੀ, ਕੌਂਚ ਬੀਜ, ਸਫੈਦ ਸੰਦਲ, ਗੂੰਦ ਕਿੱਕਰ, ਗੂੰਦ ਕਤੀਰਾ, ਤੋਦਰੀ ਸਫੈਦ, ਤੋਦਰੀ ਸੁਰਖ, ਸਮੁੰਦਰ ਸੋਖ, ਬ੍ਰਹਮਨ ਲਾਲ, ਬ੍ਰਹਮਨ ਚਿੱਟਾ, ਬੀਜ ਇੰਮਲੀ, ਸ਼ਤਾਬਰ, ਮਗਜ਼ ਖੀਰਾ, ਮਗਜ਼ ਤਰਬੂਜ਼, ਸਭੇ ਇਕ-ਇਕ ਤੋਲਾ, ਕਾਬਲੀ ਮਿਸ਼ਰੀ ਅੱਠ ਤੋਲੇ ਪੀਹ ਕੇ ਕਪੜ ਛਾਣ ਕਰਕੇ 6 ਮਾਸ਼ੇ ਸਵੇਰੇ, 6 ਮਾਸ਼ੇ ਸ਼ਾਮ ਨੂੰ ਸੋਤੇ ਵਕਤ ਦੂਧ ਸਾਥ ਵਰਤੇ।

**ਸੁਪਨ ਪ੍ਰਮੇਹ :-** ਮੂਸਲੀ ਸਫੈਦ 3 ਮਾਸੇ, ਬਹੁਫਲੀ 6 ਮਾਸ਼ੇ, ਰਾਤ ਨੂੰ ਪਾਣੀ ਵਿਚ ਭਿਉਂ ਦਿਉ। ਸਵੇਰੇ ਡੰਡੇ ਕੂੰਡੇ ਨਾਲ ਘੋਟ ਕੇ ਰਸ ਨੂੰ ਕਪੜੇ ਵਿਚੋਂ ਪੁਣ ਕੇ ਮਿਸ਼ਰੀ ਮਿਲਾ ਕੇ ਪੰਦਰਾਂ ਦਿਨਾਂ ਤੱਕ ਪੀਣਾਂ, ਹੋਰ ਏਨਾਂ ਏਨਾਂ ਪੀਉ, ਕਮਰ ਦਰਦ, ਧਾਂਤ ਦਾ ਜਾਣਾਂ, ਸੁਪਨਦੋਸ਼ ਠੀਕ ਹੋ ਜਾਵੇਗਾ।

**ਮਧੂਮੇਹ (ਸ਼ੂਗਰ):-** ਜਾਮਨ ਦੀ ਗਿਟਕ ਢਾਈ ਤੋਲੇ, ਗੁੜਮਾਰ ਬੂਟੀ ਢਾਈ ਤੋਲੇ, ਹਲਦੀ 4 ਤੋਲੇ, ਬਹੇੜਾ 7 ਮਾਸ਼ੇ, ਸਭ ਚੀਜਾਂ ਮਿਲਾ ਕੇ ਪੀਸ ਲਵੋ। ਤਾਜ਼ੇ ਪਾਣੀ ਨਾਲ 2 ਮਾਸ਼ੇ ਹਰ ਰੋਜ ਨਿਰਨੇ ਪੇਟ, 20 ਦਿਨ ਤੀਕ ਖਾਉ, ਖੱਟੇ ਮਿੱਠੇ ਦਾ ਪ੍ਰਹੇਜ਼, ਰੋਟੀ ਬੇਸਣ ਦੀ ਖਾਣੀ ।

**ਇਸਤਰੀਆਂ ਲਈ :-** ਹਿਸਟੇਰੀਆ, ਗਸ਼ੀ ਕਮਜ਼ੋਰੀ, ਗਰਭ ਦਾ ਗਿਰਨਾ, ਰਿਤੂ ਸਮੇਂ ਸਿਰ ਨਾ ਆਉਣਾਂ, ਚੂਲੇ ਦਰਦ ਆਦਿ ਲਈ ਨੁਕਸ਼ਾ :-

ਕਸਤੂਰੀ ਡੇਢ ਮਾਸਾ, ਸੁਚੇ ਮੋਤੀ ਡੇਢ ਮਾਸਾ, ਕਹਰਵਾ ਇਕ ਤੋਲਾ, ਸੁੱਚਾ ਸਿਪ ਭਸਮ, ਹਕੀਕ ਭਸਮ, ਮੂੰਗਾ ਭਸਮ, ਇਕ ਇਕ ਤੋਲਾ, ਕੇਸਰ ਤਿੰਨ ਮਾਸੇ, ਸੋਨੇ ਦੇ ਵਰਕ 16, ਚਾਂਦੀ ਦੇ ਵਰਕ 32, ਖਮੀਰਾ ਬਨਫਸ਼ਾ ਇਕ ਛਟਾਂਕ, ਮੁਰੱਬਾ ਸੇਬ ਇਕ ਪਾਉ,

ਮੁਰੱਬਾ ਔਲਾ ਅੱਧ ਪਾਉ, ਦਸ ਹਰੜਾਂ ਮੁਰੱਬਾ, ਦੋ ਸੇਰ ਬਦਾਮਾਂ ਦਾ ਬਦਾਮ ਰੋਗਨ (ਸਾਹਮਣੇ ਕਢਾ ਕੇ) ਸਭ ਚੀਜ਼ਾਂ ਮਿਲਾਉ, ਸੁੱਚੇ ਮੋਤੀ ਤੋਲਾ ਭਰ, ਗੁਲਾਬ ਦੇ ਅਰਕ ਵਿਚ ਪਾ ਕੇ ਖਰਲ ਕਰਕੇ ਫਿਰ ਮਿਲਾਵੇ ਨਹੀਂ ਤਾਂ ਉੱਡਣਗੇ। ਨਿਰਨੇ ਕਾਲਜੇ ਖੁਰਾਕ ਤਿੰਨ ਮਾਸੇ ਦੁੱਧ ਜਾਂ ਮਲਾਈ ਨਾਲ, ਗਰਮੀ ਸੁਭਾਅ ਵਾਲੀ ਇਸਤਰੀ ਨੂੰ ਫਾਲਸੇ ਦੇ ਸ਼ਰਬਤ ਨਾਲ ਇਕ ਸਾਤਾ ਖਾਣਾ ਫਿਰ ਇਕ ਸਾਤਾ ਬੰਦ ਕਰਨੀ, ਤੇਲ ਖਟਾਈ ਨਹੀਂ ਵਰਤਣਾਂ, ਖਾਸ ਤੌਰ ਤੇ ਪ੍ਰਹੇਜ਼ ਕਰਨਾ।

**ਹਮਲ ਰਖਯਕ :-** ਕਸਤੂਰੀ 2 ਰੱਤੀ, ਕਚੂਰ 2 ਤੋਲੇ, ਹਿੰਗ 3 ਮਾਸੇ, ਤਵਾਸ਼ੀਰ, ਮਹਿੰਦੀ ਦੇ ਪੱਤ, ਮੁੰਡੀ 1-1 ਤੋਲਾ, ਮੋਤੀ ਸੁੱਚੇ 3 ਮਾਸੇ, ਮੋਤੀਆਂ ਨੂੰ ਰੂਹ ਕਿਉੜਾ ਜਾਂ ਗੁਲਾਬ ਅਰਕ ਵਿਚ ਖਰਲ ਕਰ ਲੈਣਾਂ ਅਤੇ ਬਾਕੀ ਚੀਜ਼ਾਂ ਮਿਲਾ ਕੇ ਰਗੜਾਈ ਕਰਨੀ, ਗੂੰਦ ਦੇ ਪਾਣੀ ਵਿਚ ਚਨੇ ਬਰਾਬਰ ਗੋਲੀਆਂ ਬਣਾ ਲਉ, ਗਰਭਵਤੀ ਨੂੰ ਇਕ ਗੋਲੀ ਸਵੇਰੇ, ਇਕ ਗੋਲੀ ਸ਼ਾਮ ਨੂੰ ਪਾਣੀ ਨਾਲ ਖਾਣੀ ਚਾਹੀਦੀ ਹੈ, ਗਰਭ ਨਹੀਂ ਡਿਗੇਗਾ।

**ਪ੍ਰਦਰ ਲਈ :-** ਇਕ ਤੋਲਾ ਸਵਰਨ ਬੰਗ, ਇਕ ਤੋਲਾ ਤੇਖਾਖੀਰ, ਇਕ ਤੋਲਾ ਕਮਰਕਸ, ਦੋ ਛਟਾਂਕ ਗੇਰੂ ਰਗੜ ਕੇ ਮਿਲਾ ਲਉ, 6 ਮਾਸੇ ਦੀ ਪੁੜੀ ਸਵੇਰੇ ਤਾਜ਼ੇ ਦੁੱਧ ਨਾਲ ਮਲਾਈ ਵਿਚ ਲਪੇਟ ਕੇ ਵਰਤਨੀ, ਤਿੰਨ ਦਿਨ ਲਗਾਤਾਰਾ ਰੋਟੀ ਬੈਸਣੀ, ਘਿਉ ਨਾਲ ਖਾਣੀ, ਲੂਣ ਮਿੱਠਾ, ਚਾਹ ਆਦਿਕਾਂ ਦਾ ਦਵਾਈ ਸਮੇਂ ਪ੍ਰਹੇਜ਼।

ਪਹਿਲੀ ਉਮਰ ਵਿਚ ਕੁਸੰਗਤ ਦੇ ਪ੍ਰਭਾਵ ਤੋਂ ਲੜਕੇ ਲੜਕੀਆਂ ਨੂੰ ਐਸੇ ਨਿਕੰਮੇ ਰੋਗ ਲੱਗ ਜਾਂਦੇ ਹਨ, 13 ਸਾਲ ਦੀ ਉਮਰ ਤੋਂ 30 ਸਾਲ ਤੀਕ ਕਾਮ ਦਾ ਪੂਰਾ ਜ਼ੋਰ ਹੋਤਾ ਹੈ, ਨੀਚ ਦੇ ਵੱਸ ਹੋਇਆ ਹੋਇਆ ਭੈੜੀਆਂ ਆਦਤਾਂ ਤੋਂ ਨਿਕੰਮੇ ਰੋਗ ਖਰੀਦ ਕੇ ਜ਼ਿੰਦਗੀ ਤਬਾਹ ਕਰ ਲੈਂਦਾ ਹੈ। ਖਾਣ ਪੀਣ ਪਹਿਨਣ ਨੂੰ ਸਾਦੇ ਢੰਗ ਦਾ ਬਨਾਉਣਾਂ ਚਾਹੀਦਾ ਹੈ। ਮਨ ਵਿਚ ਕਦੇ ਭੀ ਗੰਦੇ ਭਾਵ ਪੈਦਾ ਨਹੀਂ ਹੋਣ ਦੇਣੇਂ, ਕੁਸੰਗਤ ਤੋਂ ਹਮੇਸ਼ਾਂ ਦੂਰ ਰਹਿਣਾਂ, ਪਵਿੱਤਰ ਭਾਵਨਾਂ ਪੈਦਾ ਕਰਨੀਆਂ, ਸਦ ਗ੍ਰੰਥ ਪੜ੍ਹਨੇ, ਪਵਿੱਤਰ ਆਤਮਾ ਦੀ ਸੰਗਤ ਕਰਨੀ, ਬਰਾਬਰ ਦਿਆਂ ਦੀ ਸੰਗਤ ਤੋਂ ਵੀ ਪ੍ਰਹੇਜ਼ ਕਰਨਾ। ਪਹਿਲੇ ਮਨ ਦਾ ਪ੍ਰਣਾਮ ਹੋਤਾ ਹੈ, ਫਿਰ ਤਨ ਦਾ, ਜੇ ਮਨ ਪਵਿਤ੍ਰ ਹੋਵੇਗਾ ਤਾਂ ਤਨ ਕਰਕੇ ਕਦੇ ਵੀ ਬੁਰਾਈ ਨਹੀਂ ਕਰੇਗਾ। ਆਪਣੇ ਆਪ ਨੂੰ ਕਦੇ ਵੀ ਵਿਹਲੇ ਨਹੀਂ ਬੈਠਣ ਦੇਣਾਂ, ਕਿਸੇ ਨਾ ਕਿਸੇ ਕਾਰਜ ਵਿਚ ਹਮੇਸ਼ਾਂ ਮਨ ਨੂੰ ਲਾਈ ਰੱਖਣਾਂ, ਵਿਹਲਾ ਮਨ ਹੀ ਪਾਪਾਂ ਮਈ ਸੰਕਲਪਾਂ ਨੂੰ ਉਤਪਨ ਕਰਦਾ ਹੈ, ਦੋਨੋਂ ਸਮੇਂ ਸੈਰ ਜਾਂ ਵਰਜਿਸ਼ ਜਰੂਰ ਕਰਨੀ, ਹਫਤੇ ਵਿਚ ਦੋ ਵਾਰੀ ਕੇਸੀ ਇਸ਼ਨਾਨ, ਇਕ ਵਾਰ ਜਰੂਰ ਕਰੇ।ਦਿਨ ਵਿਚ ਹੋ ਸਕੇ ਦੋ ਵਾਰੀ ਇਸ਼ਨਾਨ ਕਰੇ, ਨਹੀਂ ਇਕ ਵਾਰ ਜਰੂਰ ਕਰੇ। ਮਾਤਾ ਪਿਤਾ ਬਹਿਨ ਭਰਾ ਬਜੁਰਗ ਮਹਾਂਪੁਰਸ਼ਾਂ ਵਿਦਵਾਨਾਂ ਦਾ ਅਦਬ ਕਰਕੇ ਸਦਾ ਅਸੀਸ ਪ੍ਰਾਪਤ ਕਰੇ। ਦੋਨੋਂ ਵੇਲੇ ਦਾ ਨਿੱਤਨੇਮ ਨਾ ਖੁੰਝਾਵੇ, ਪਾਪ ਮਈ ਕਰਮਾਂ ਨੂੰ ਮਾਤਾ ਪਿਤਾ ਬਜੁਰਗਾਂ ਤੋਂ ਛੁਪਾਵੇ ਨਾਂ ਸਗੋਂ ਪ੍ਰਗਟ ਕਰਕੇ ਇਨ੍ਹਾਂ ਤੋਂ ਬਚਣ ਦੀ ਅਸੀਸ ਪ੍ਰਾਪਤ ਕਰੇ। ਇੱਧਰ ਉੱਧਰ ਚੋਰੀ ਛਪੋਰੀ ਨਿਕੰਮੇ ਹਕੀਮ ਡਾਕਟਰਾਂ ਦੀਆਂ ਦਵਾਈਆਂ ਤੋਂ ਬਚੇ। ਦਵਾਈ ਨਾਲੋਂ ਪ੍ਰਹੇਜ਼ ਨਾਲ ਰੋਗਾਂ ਤੋਂ ਛੁਟਕਾਰਾ ਪ੍ਰਾਪਤ ਕਰੇ। ਮਾਤਾ ਪਿਤਾ ਵੀ ਜੀਵ ਦੇ ਅਸਲੀ ਮਿੱਤਰ ਹਨ, ਧਰਮ ਔਰ ਆਚਰਣ ਦੀ

ਸਿੱਖਿਆ ਤੇ ਆਪ ਚਲਦੇ ਹੋਏ ਬੱਚਿਆ ਨੂੰ ਧਰਮ ਮਾਰਗ ਦੀ ਸਿੱਖਿਆ ਦੇ ਕੇ ਦ੍ਰਿੜ ਕਰੇ। ਬੱਚੇ ਦੀਆਂ ਆਦਤਾਂ ਤੇ ਕਾਬੂ ਰੱਖੇ ਤਾਂ ਜੋ ਕੁਸੰਗੀਆਂ ਦੀ ਕੁਸੰਗਤ ਵਿਚ ਜਾ ਕੇ ਆਪਣੇ ਵਰਤਮਾਨ ਤੇ ਭਵਿੱਖ ਨੂੰ ਨਾ ਵਿਗਾੜ ਬੈਠੇ। ਜਦੋਂ ਬੱਚੀਆਂ ਬੱਚਿਆਂ ਨੂੰ ਇਸ ਯੋਗ ਸਮਝਣ ਕਿ ਉਹ ਕਾਮ ਚੇਸ਼ਟਾ ਦੇ ਭਾਵ ਨੂੰ ਸਮਝਣ ਲੱਗ ਪਏ ਹਨ ਤਾਂ ਆਪ ਵਿਕਾਰਾਂ ਦਾ ਤਿਆਗ ਕਰ ਦੇਵੇ, ਉਨ੍ਹਾਂ ਸਾਹਮਣੇ ਇਸਤ੍ਰੀ, ਉਨ੍ਹਾਂ ਦੀ (ਮਾਤਾ) ਨਾਲ ਆਮ ਬਾਤ ਚੀਤ, ਬੈਠਣਾਂ ਉੱਠਣਾਂ ਨਾ ਕਰੇ ਤਾਂ ਜੋ ਉਨ੍ਹਾਂ ਤੇ ਕਿਸੇ ਪ੍ਰਕਾਰ ਦਾ ਵੀ ਗਲਤ ਪ੍ਰਭਾਵ ਨਾ ਪਵੇ ਔਰ ਵਰ ਲਾਇਕ ਹੋਣ ਤੇ ਉਨ੍ਹਾਂ ਦੀ ਸ਼ਾਦੀ ਕਰ ਦੇਵੇ। ਕਈ ਵਾਰੀ ਸਮੇਂ ਅਨੁਸਾਰ ਬੱਚਿਆਂ ਬੱਚੀਆਂ ਨੂੰ ਨਾ ਵਿਆਹੁਣ ਨਾਲ ਭੈੜੇ ਨਤੀਜੇ ਬੇਜ਼ਤੀ ਦਾ ਕਾਰਣ ਬਣ ਜਾਤੇ ਹੈਂ। ਇਸ ਲਈ ਸਮੇਂ ਅਨੁਸਾਰ ਹੀ ਆਪਣੀ ਇੱਜ਼ਤ ਦੀ ਸੰਭਾਲ ਲਈ ਇਨ੍ਹਾਂ ਦੇ ਜੀਵਨ ਨੂੰ ਨੱਥ ਦੇਣਾਂ ਚਾਹੀਦਾ ਹੈ। ਗੁਰਮਤਿ ਮਰਯਾਦਾ ਅਨੁਸਾਰ ਗੁਰਸਿੱਖਾਂ ਨਾਲ ਮੇਲ ਕਰਨਾ ਤੇ ਕਰਾਉਣਾਂ ਚਾਹੀਦਾ ਹੈ। ਇਸ ਨਾਲ ਸਤਿਗੁਰੂ ਜੀ ਵੀ ਪ੍ਰਸੰਨ ਹੁੰਦੇ ਹਨ ਅਤੇ ਆਪਣੀ ਜ਼ਿੰਦਗੀ ਵੀ ਮੇਲ ਮਿਲਾਪ ਦੀ ਬੀਤ ਜਾਂਦੀ ਹੈ। ਓਮ ਤਤ ਸਤ- ਨੂੰ ਜਾਣੇ ਬਿਨਾਂ ਮਲਨ ਵਾਸ਼ਨਾ ਦਾ ਨਾਸ ਨਹੀਂ ਹੋ ਸਕਦਾ। ਸ਼ਿੰਗਾਰ ਦਾ ਸਮਾਨ, ਵਾਸ਼ਨਾ ਵਾਲੇ ਤੇਲ, ਸਾਬਣ, ਨੱਕਾਂ ਕੰਨਾਂ ਦਾ ਵਿੰਨਣਾਂ, ਵੰਗਾਂ ਚੂੜੀਆਂ, ਝਾਂਜਰਾਂ ਆਦਿ ਗੁਰਮਤਿ ਬਿਹਤ ਨਹੀਂ ਹਨ। ਇਹ ਸਭ ਵਸਤੂਆਂ ਕਾਮ ਨੂੰ ਸ਼ਹਿ ਦੇਣ ਵਾਲੀਆਂ ਹਨ। ਕਾਮ ਵਾਸ਼ਨਾਂ ਤੋਂ ਛੁਟਕਾਰਾ ਪਾਉਣ ਲਈ :-

## ਮੰਤਰ

1) ਓਮ ਘੋਰ ਘੋਰ ਘੋਰ ਸ਼ਿਵ ਘੋਰ ਕਾਮ ਦਗਧੰ ਸ਼ਿਵ ਸ਼ਕਤੀ ਆਇ ਨਮਹ ॥

ਇਸ ਮੰਤਰ ਦਾ ਰੋਜ਼ਾਨਾ 108 ਵੇਰ ਜਾਪ ਕਰਨਾਂ।

2) ਓਮ ਪਾਰਾ ਜੀਉ ਹਮਾਰਾ ਬਾਰਾ ਬਰਸ ਕੀ ਕੰਨਿਆ ਘੋੜੇ ਪਰ ਚੜੀ ਜਾਇ, ਪਾਰਾ ਉਲਟ ਘਰ ਮਹਿ ਸਮਾਇ॥ ਅਬ ਦੇ ਖੋਜਤੀ ਹਨੁਮੰਤ ਤੇਰੇ ਮੰਤਰ ਕੀ ਸ਼ਕਤਿ ਗੁਰ ਕੀ ਸ਼ਕਤਿ ਹਮਾਰੀ ਭਗਤ ਫੁਰਹੋ ਮੰਤ੍ਰ ਈਸਵਰੋ ਵਾਚ ॥

ਰਾਤ ਵਕਤ ਸੌਣ ਵੇਲੇ ਤੀਨ ਵੇਰ ਪੜ੍ਹੇ, ਸੁਪਨੇ ਮੇਂ ਮਲੀਨ ਭਾਵ ਪੈਦਾ ਨਾ ਹੋਵੇ।

### ਗੁਰਮਤਿ ਪ੍ਰੇਮੀਆਂ ਲਈ :-

੩) ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥

ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥ ੧ ॥(ਪੰਨਾ ੨੬੯)

੪) ਜਤੁ ਪਾਹਾਰਾ ਧੀਰਜੁ ਸੁਨਿਆਰੁ ॥ਅਹਰਣਿ ਮਤਿ ਵੇਦੁ ਹਥੀਆਰੁ॥ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥(ਪੰਨਾ ੮)

ਸਵੇਰੇ ਇਸ਼ਨਾਨ ਤੋਂ ਬਾਅਦ ਆਸਣ ਪਰ ਬੈਠ ਕਰ ਪਾਣੀ ਪਰ 108 ਵੇਰ ਪੜ੍ਹੇ, ਸੋਮਵਾਰ ਸ਼ੁਰੂ ਕਰਨਾਂ, 40 ਰੋਜ ਕਰੇ, ਬਾਦ ਮੇਂ ਪਾਣੀ ਪੀ ਲਵੇ। ਮਹਾਂਪੁਰਸ਼ਾਂ ਦੀ ਅਜ਼ਮਾਈ ਜੁਗਤੀ ਹੈ।

ਕਾਮ ਤੁਗਣਾਂ ਨ ਭਯੰ ਲੱਜਾ :-

ਕਾਮੀ ਪੁਰਸ਼ ਕੋ ਲਜਾ ਨਹੀਂ ਹੋਤੀ। ਕਾਮ ਕਾ ਨਿਵਾਸ ਨੇਤਰੋਂ ਮੇਂ ਹੈ। ਜਿਸ ਨੇ ਕਾਮ ਕੋ ਜਯ ਕਰਨਾ ਹੈ। ਉਹ ਪਹਿਲੇ ਇਸਤਰੀ ਕੀ ਤਰਫ ਨੇਤਰ ਨਾ ਜਾਣ ਦੇਵੇ। ਇਸਤ੍ਰੀ ਕੇ ਕਿਸੇ ਅੰਗ ਨੂੰ ਨਾ ਦੇਖੇ। ਫਿਰ ਮਨ ਕੋ ਇਸਤਰੀ ਕੀ ਤਰਫ ਨਾ ਜਾਣ ਦੇਵੇ ਭਾਵ ਮਨ ਸੇ ਇਸਤ੍ਰੀ ਕਾ ਸੰਕਲਪ ਨਾ ਕਰੇ।

ਸੰਕਲਪਾਤੁ ਜਾਯਤੇ ਕਾਮ: ਬਧੁਨਾ ਧੈਰਯ ਨਾਸ਼ਨ :॥

ਅਰਥ: ਪੁਰਸ਼ ਕੇ ਧੀਰਜ ਕੋ ਨਾਸ਼ ਕਰਨੇ ਵਾਲਾ ਕਾਮ ਇਸਤ੍ਰੀਓਂ ਕੇ ਸੰਕਲਪ ਸੇ ਪੈਦਾ ਹੋਤਾ ਹੈ।

ਦੋਹਾ : ਪ੍ਰਥਮੇ ਚੰਚਲ ਮਨ ਦੂਜੇ ਚੰਚਲ ਨੈਨ ॥

ਤੀਜੀ ਚੰਚਲ ਨਾਰ ਮਿਲ ਕੈਸੇ ਨਾ ਉਪਜੇ ਮੈਨ ॥

ਬਸ ਕਾਮ ਕੇ ਜਯ ਕਰਨੇ ਕਾ ਉਪਾਇ ਇੰਦ੍ਰੀਉਂ ਕੀ ਰੁਕਾਵਟ ਹੈ। ਇਸ ਉਪਾਏ ਦੁਆਰਾ ਕਾਮ ਕੋ ਜਯ ਕਰ ਲੱਜਾ ਰੂਪੀ ਇਸਤ੍ਰੀ ਦੀ ਰਖਿਆ ਕਰ ।

## ਆਠ ਪ੍ਰਕਾਰ ਕਾ ਕਾਮ :-

1. ਸ੍ਰਵਣ 2. ਸਿਮਰਣ 3. ਕੀਰਤਨ 4. ਕੇਲ 5. ਇਕਾਂਤ ਬਾਤ

6. ਦ੍ਰਿੜ ਸੰਕਲਪ 7. ਯਤਨ ਕਰਨਾ 8. ਸਪਰਸ਼ ਜਾਂ ਪ੍ਰਾਪਤੀ ।

ਅੱਠ ਪ੍ਰਕਾਰ ਦਾ ਦੁਸ਼ਟ ਕਾਮ ਹੈ। ਇਸ ਪਰ ਸਤਿਗੁਰਾਂ ਦੀ ਕਿਰਪਾ ਤੋਂ ਹੀ ਬਿਜੈ ਪਾਈ ਜਾ ਸਕਦੀ ਹੈ।

## 2. ਕ੍ਰੋਧ ਕਾ ਪ੍ਰਤੀਪਾਦਨ :-

ਸਤਿਗੁਰੂ ਜੀ ਮਹਾਰਾਜ ਕ੍ਰੋਧ ਪ੍ਰਤੀ ਕਥਨ ਕਰਦੇ ਹਨ :

ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥

ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ ॥

ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥

ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ ॥ ੪੭ ॥( ਪੰਨਾ ੧੩੫੮)

ਕਦੰਚ – ਕਦੀ, ਕਰੁਣਾ – ਦਇਆ, ਮਰਕਟਹ – ਬਾਂਦਰ ।

ਅਰਥ: ਹੇ ਕਲਿਜੁਗ ਦੇ ਮੂਲ ਕ੍ਰੋਧ (ਜਿਸ ਦੇ ਹਿਰਦੇ ਵਿਚ) ਕਦੇ ਦਇਆ ਨਹੀਂ ਉਪਜੀ, ਵਿਸ਼ਈ ਜੀਵਾਂ ਨੂੰ ਤੂੰ ਵੱਸ ਕਰਦਾ ਹੈਂ। ਜੋ ਤੇਰੇ ਵੱਸ ਹੋਏ ਹਨ ਇਸ ਲੋਕ ਵਿਚ ਬਾਂਦਰ ਦੀ ਤਰ੍ਹਾਂ ਨੱਚਦੇ ਹਨ ਅਤੇ ਅੱਗੇ ਅਨੇਕ ਪ੍ਰਕਾਰ ਦੀ ਤਾੜਨਾ ਨਾਲ ਤਾੜਦੇ ਹਨ ਜਮਦੂਤ, ਤੇਰੀ ਸੰਗਤ ਕਰਕੇ ਪੁਰਖ ਨੀਚ ਹੋ ਜਾਂਦਾ ਹੈ। ਹੇ ਦਿਆਲੂ ਪ੍ਰਭੂ ਦੀਨਾ ਦੇ ਦੁਖ ਦੂਰ ਕਰਨ ਵਾਲੇ ਸਭ ਜੀਵਾਂ ਦੀ ਰਖਿਆ ਕਰੀਏ ਜਾਂ ਕਰਦੇ ਹਨ।

ਭਾਵ :– ਗੁਰੂ ਜੀ ਕਰੋਧ ਨੂੰ ਸਨਮੁਖ ਕਰਕੇ ਉਸਦੇ ਔਗੁਣ ਦੱਸਦੇ ਹਨ, ਕਲਜੁਗ ਦਾ ਮੂਲ ਕ੍ਰੋਧ ਹੈ। ਕਰੋਧ ਤਮੋ ਗੁਣ ਦੇ ਪ੍ਰਭਾਵ ਤੇ ਹੁੰਦਾ ਹੈ। ਤਮੋ ਗੁਣ ਕਲਿਜੁਗ ਦਾ ਵਿਸ਼ੇਸ਼ ਲੱਛਣ ਹੈ। ਕਰੋਧ ਦੇ ਅਵੇਸ਼ ਤੇ ਕਦੇ ਦਇਆ ਨਹੀਂ ਉਪਜਦੀ, ਕਰੋਧੀ ਨੂੰ ਜੇ ਦਇਆ ਆ ਜਾਵੇ ਤਾਂ ਕ੍ਰੋਧ ਕਾਹਦਾ ? ਕਰੋਧੀ ਦੇ ਹਿਰਦੇ ਵਿਚ ਦਇਆ ਨਹੀਂ ਹੁੰਦੀ, ਕਰੋਧ ਸਮੇਂ ਮਨ ਛੇਤੀ ਮੁੜ ਨਹੀਂ ਸਕਦਾ, ਦਇਆ ਦੂਰ ਰਹਿੰਦੀ ਹੈ। ਜੋ ਪੁਰਖ ਵਿਸ਼ੇ ਅਧੀਨ ਹੁੰਦੇ ਹਨ,ਉਹ ਕ੍ਰੋਧਾਤਰ ਅਵੱਸ਼ਮੇਵ ਹੁੰਦੇ ਹਨ। ਉਹ ਬਾਂਦਰ ਦਾ ਨਾਚ ਭੈੜਾ ਤੇ ਕੋਝਾ ਲੱਗਦਾ ਹੈ, ਤਿਕੁਰ ਉਨਾਂ ਦੀ ਕਿਰਿਆ ਸਭ ਨੂੰ ਬੁਰੀ ਲੱਗਦੀ ਹੈ। ਬਾਂਦਰ ਖੁਸ਼ੀ ਨਾਲ ਨਹੀਂ ਨੱਚਦਾ, ਕਲੰਦਰ ਦਾ ਨਚਾਇਆ ਨੱਚਦਾ ਹੈ, ਤਿਵੇਂ ਕਰੋਧ ਕਲੰਦਰ ਦੇ ਵਸ ਵਿਸ਼ਈ ਮਨ ਨੱਚਦਾ ਹੈ, ਕ੍ਰੋਧੀ ਪੁਰਸ਼ ਦਿਲ ਦੁਖਾਉਣੇ ਦਾ ਮਹਾਨ ਪਾਪ ਕਰਦਾ ਹੈ। ਇਸ ਲਈ ਜਮ ਦੀ ਤਾੜਨਾਂ ਸਹਾਰਨੀ ਪੈਂਦੀ ਹੈ। ਕਰੋਧੀ ਪੁਰਸ਼ ਨੀਚ ਹੋ ਜਾਂਦਾ ਹੈ, ਕਰੋਧ ਵੇਲੇ ਜੋਸ਼ ਮਗਰੋਂ ਚਿੜਚਿਹਾਟ ਛਿਥਿਆਨ ਤੇ ਆਲਸ ਉਸਨੂੰ ਲੋਕਾਂ ਦੀ ਔਰ ਉਸਦੀ ਆਪਣੀ ਨਜ਼ਰ ਵਿਚ ਨੀਚ ਬਣਾ ਦੇਂਦੀ ਹੈ ਅੰਤ ਵਿਚ ਗੁਰੂ ਜੀ ਇਸ ਦਾ ਇਲਾਜ ਦੱਸਦੇ ਹਨ, ਅਕਾਲ ਪੁਰਖ ਹੀ ਇਸ ਤੋਂ ਰੱਖਿਆ ਕਰ ਸਕਦਾ ਹੈ ਤਾਂ ਤੇ ਉਸ ਅੱਗੇ ਪ੍ਰਾਰਥਨਾ ਕਰੋ ਕਿ ਉਹ ਸਾਨੂੰ ਬਚਾ ਲਵੇ।

## 50. ਕ੍ਰੋਧ ਕੀ ਹੈ ?

ਕ੍ਰੋਧ ਸੂਖਛਮ ਸਰੀਰ ਮੇਂ ਰਹਿਤਾ ਹੈ, ਸਥੂਲ ਮੇਂ ਇਸ ਪ੍ਰਕਾਰ ਆ ਜਾਤਾ ਹੈ। ਜਿਵੇਂ ਪ੍ਰਾਣੀ ਮੇਂ ਕ੍ਰੋਧ ਪੈਦਾ ਹੋਣੇ ਪਰ ਖੂਨ ਮੇਂ ਕਈ ਪ੍ਰਕਾਰ ਕੇ ਕਟਾਣੂ ਪੈਦਾ ਹੋ ਜਾਤੇ ਹੈਂ, ਕ੍ਰੋਧਾਤਰ ਮਾਤਾ ਦਾ ਦੁੱਧ ਪੀਣੇ ਪਰ ਕਈ ਵੇਰ ਬੱਚਿਆਂ ਦੀ ਮੌਤ ਹੋ ਜਾਤੀ ਹੈ। ਇਸ ਦਾ ਪ੍ਰਭਾਵ ਇੰਦ੍ਰੀਆਂ ਪਰ ਵੀ ਪੈਂਦਾ ਹੈ ਅਤੇ ਮਾਨਵ ਦਾ ਸਰਬਨਾਸ਼ ਕਰ ਦੇਤਾ ਹੈ, ਬੁਧੀ ਮਾਰੀ ਜਾਤੀ ਹੈ, ਵੀਚਾਰਧਾਰਾ ਵੀ ਖਤਮ ਹੋ ਜਾਤੀ ਹੈ। ਕ੍ਰੋਧ ਤੋਂ ਅਸਥਾਈ ਪਾਗਲਪਨ ਹੈ ਅਤੇ ਗਰਜਤੀ ਹੁਈ ਵਾਯੂ ਦੀ ਨਿਆਈ ਮਨ ਰੂਪੀ ਦੀਵੇ ਕੋ ਬੁਝਾ ਦੇਤਾ ਹੈ, ਹਨੇਰੀ ਆਨੇ ਤੋਂ ਪਹਿਲੇ ਸ਼ਾਂਤੀ ਆ ਜਾਤੀ ਹੈ। ਕ੍ਰੋਧ ਰੂਪੀ ਆਂਧੀ ਪਹਿਲੇ ਆਤੀ ਹੈ, ਸ਼ਾਂਤੀ ਬਾਦ ਵਿਚ ਆਤੀ ਹੈ। ਫਿਰ ਪਸ਼ਚਾਤਾਪ ਕਰਤਾ ਹੈ। ਕਿਸੇ ਪਰ ਭੀ ਕ੍ਰੋਧ ਨਹੀਂ ਕਰਨਾ ਚਾਹੀਦਾ। ਇਹ ਆਪਣੇ ਆਪ ਨੂੰ ਸਾੜਦਾ ਹੈ ਅਤੇ ਦੂਸਰੇ ਨੂੰ ਭੀ ਜਲਾਤਾ ਹੈ। ਜੋ ਬਲਦੀ ਤੀਲੀ ਦੂਸਰੇ ਨੂੰ ਜਲਾਨਾ ਚਾਹਤੀ ਹੈ

ਉਹ ਪਹਿਲੇ ਆਪ ਸੜ ਕੇ ਸਵਾਹ ਹੋ ਜਾਵੇਗੀ। ਜਿਸ ਨੂੰ ਸਾੜਨਾ ਚਾਹੁੰਦੀ ਸੀ ਅੱਗ ਲੱਗੇ ਜਾਂ ਨਾ ਲੱਗੇ।

ਦਸੋਂ ਦਿਸ਼ਾਂ ਸੇ ਕ੍ਰੋਧ ਕੀ ਉਠੀ ਪ੍ਰਬਲ ਆਗ ॥

ਸੀਤਲ ਸੰਗਤ ਸਾਧ ਕੀ ਤਹਾਂ ਉਭਰੇ ਭਾਗ ॥

ਕ੍ਰੋਧੀ ਸਾਧੂ ਬਹੁਤ ਹੈ ਸੀਲਵੰਤ ਕੋਈ ਏਕ ॥

ਤੀਨ ਲੋਕ ਕੀ ਸੰਪਦਾ ਰਹੀ ਮੱਥਾ ਟੇਕ ॥

ਕਰੋਧ ਨੂੰ ਖਿਮਾਂ, ਧੀਰਜ ਦਯਾ, ਸ਼ਾਂਤੀ, ਪ੍ਰੇਮ, ਲੱਜਾ ਗਿਆਨ ਸੇ ਦਬਾਣਾ ਚਾਹੀਦਾ ਹੈ। ਅਗਰ ਕੋਈ ਮਾਨ ਅਪਮਾਨ ਵੀ ਕਰ ਦੇਵੇ, ਇਕ ਰਸ ਰਹੇ, ਕ੍ਰੋਧ ਕੋ ਸਥਾਨ ਨਾ ਦੇ ਖਿਮਾਂ ਹੀ ਕਰ ਦੇਵੇ। ਇਹ ਸਭ ਸੇ ਉੱਤਮ ਪ੍ਰਤੀਕਾਰ (ਬਦਲਾ) ਹੈ। ਸਭ ਨਾਲ ਪ੍ਰੇਮ ਰੱਖੋ, ਕਿਸੇ ਦਾ ਬੁਰਾ ਨਾ ਕਰੋ, ਜਿਸ ਪਾਸ ਖਿਮਾਂ ਰੂਪੀ ਤਲਵਾਰ ਹੈ, ਦੁਸ਼ਟ ਕਾ ਬਲ ਨਹੀਂ ਚਲਤਾ। ਜਿਵੇਂ ਭੂਮੀ ਪਰ ਕੱਖਾਂ ਕੀ ਆਗ ਜਲਨ ਤੋਂ ਬਾਦ ਸ੍ਵੈ ਸ਼ਾਂਤ ਹੋ ਜਾਤੀ ਹੈ ਆਪਣੀ ਜ਼ਬਾਨ ਪਰ ਮੌਨ ਰੱਖਣ ਨਾਲ ਕ੍ਰੋਧ ਟਲ ਜਾਤਾ ਹੈ, "ਮੌਨ ਸਭ ਦੁਖ ਹਰੇ, ਬੋਲੇ ਨਹੀਂ ਗੁੱਸਾ ਮਰੇ"॥ 'ਇਕ ਚੁੱਪ ਸੌ ਸੁਖ' ਨਿੰਦਿਆ ਨੂੰ ਅੰਮ੍ਰਿਤ ਸਮਝ ਕੇ ਸਹਨ ਕਰ ਲਵੋ, ਕ੍ਰੋਧ ਆਨੇ ਪਰ ਨਾਮ ਦਾ ਜਾਪ ਕਰੋ, ਆਪਣੇ ਮਨ ਕੋ ਪ੍ਰੇਮ ਦੀ ਭਾਵਨਾ ਨਾਲ ਪੂਰਨ ਕਰੋ, ਸ਼ਾਂਤਵਿਕ ਅਹਾਰ ਖਾਵੋ, ਅਗਰ ਕ੍ਰੋਧ ਪਰ ਜਿੱਤ ਪ੍ਰਾਪਤ ਨਹੀਂ ਹੋਈ ਤਾਂ ਪ੍ਰਭੂ ਚਰਨਾਂ ਵਿਚ ਅਰਦਾਸ ਕਰੋ। ਸੁਖਮਨੀ ਸਾਹਿਬ ਜੀ ਦਾ ਪਾਠ ਅੰਮ੍ਰਿਤ ਵੇਲੇ ਕਰਨਾ, ਪੰਜਾਂ ਦੂਤਾਂ ਵਲੋਂ ਹੀ ਮਨ ਨੂੰ ਸ਼ਾਂਤ ਰੱਖਦਾ ਹੈ। ਸ਼ਰਾਬ, ਮਾਸ, ਲਾਲ ਮਿਰਚ ਆਦੀ ਤੁਰਸ਼ ਵਸਤੂਆਂ ਦਾ ਪ੍ਰਹੇਜ਼ ਕਰੋ। ਆਪ ਸਭ ਦੇ ਹਿਤ ਦੀ ਬਾਣੀ ਬੋਲੋ, ਬਾਦ ਬਿਬਾਦ ਵਿਚ ਨਾ ਪਵੋ, ਆਪੇ ਹੀ ਕ੍ਰੋਧ ਨੂੰ ਸਥਾਨ ਨਹੀਂ ਮਿਲਦਾ।

ਦ੍ਰਿਸ਼ਟਾਂਤ :- 1. ਜਿਵੇਂ ਭਗਵਾਨ ਬੁੱਧ ਤੁਰੇ ਜਾ ਰਹੇ ਸਨ, ਕਿਸੇ ਨੀਚ ਵਿਅਕਤੀ ਨੇ ਉਨ੍ਹਾਂ ਨੂੰ ਅਕਾਰਣ ਹੀ ਗਾਲ੍ਹਾਂ ਕੱਢੀਆਂ, ਆਪ ਜੀ ਸੁਨਤੇ ਰਹੇ, ਜਦੋਂ ਬੋਲ ਕੇ ਹਟ ਗਿਆ, ਆਪ ਬੜੀ ਨਿਮਰਤਾ ਪੂਰਵਕ ਕਹਿਣ ਲੱਗੇ ਕੀ ਭਲਿਆ ਪੁਰਸ਼ਾ ਅਸੀਂ ਇਕ ਪ੍ਰਸ਼ਨ ਪੁੱਛ ਸਕਦੇ ਹਾਂ, ਕ੍ਰੋਧ ਵਿਚ ਹਾਂ ਸ਼ਬਦ ਕਿਹਾ, ਆਪ ਜੀ ਨੇ ਕਥਨ ਕੀਤਾ ਕਿ ਕੋਈ ਵਿਅਕਤੀ ਕਿਸੇ ਨੂੰ ਕੋਈ ਵਸਤੂ ਦੇਵੇ, ਉਹ ਗ੍ਰਹਿਣ ਨਾ ਕਰੇ, ਉਹ ਵਸਤੂ ਕਿਸ ਦੀ ਹੋਈ, ਇਸ ਨੂੰ ਮੰਨਣਾਂ ਪਿਆ ਕਿ ਦੇਣ ਵਾਲੇ ਦੀ। ਸੋ ਇਸੇ ਪ੍ਰਕਾਰ ਆਪ ਜੀ ਨੇ ਮੈਨੂੰ ਗਾਲ੍ਹਾਂ ਰੂਪੀ ਵਸਤੂ ਦਿੱਤੀ ਹੈ। ਮੈਂ ਗ੍ਰਹਿਣ ਨਹੀਂ ਕੀਤੀ ਇਹ ਕਿਸ ਦੀਆਂ ਹੋਈਆਂ, ਕਹਿਣ ਲੱਗਾ ਮੇਰੀਆਂ। ਆਪਣੀ ਗਲਤੀ ਮਹਿਸੂਸ ਹੋਈ। ਖਿਮਾਂ ਮੰਗੀ ਭਗਵਾਨ ਨੇ ਖਿਮਾਂ ਕਰ ਦਿੱਤਾ, ਇਹ ਹੈ ਜੁਗਤੀ ਕ੍ਰੋਧ ਸ਼ਾਂਤ ਕਰਨ ਦੀ।

2. ਜਿਵੇਂ ਗੋਇੰਦਵਾਲ ਮੇਂ ਪਠਾਣਾਂ ਕਾ ਜੋਰ ਸੀ, ਜਦੋਂ ਸਿੱਖਾਂ ਨੇ ਖੂਹ ਤੋਂ ਲੰਗਰ ਲਈ ਜਲ ਲੈਣ ਜਾਣਾਂ, ਪਠਾਣਾਂ ਨੇ ਗੁਲੇਲੇ ਮਾਰ ਕੇ ਘੜੇ ਭੰਨ ਦੇਣੇ। ਸਤਿਗੁਰੂ ਅਮਰਦਾਸ ਜੀ ਨੂੰ ਸਿੱਖਾਂ ਨੇ ਬੇਨਤੀ ਕੀਤੀ, ਆਪ ਜੀ ਨੇ ਸ਼ਾਂਤ ਰਹਿਣ ਲਈ ਕਿਹਾ, ਮਸ਼ਕਾਂ ਲੈ ਦਿੱਤੀਆਂ,

ਇਨ੍ਹਾਂ ਦੁਸ਼ਟਾਂ ਨੇ ਤੀਰਾਂ ਨਾਲ ਮਸ਼ਕਾਂ ਵਿੰਨ੍ਹ ਦਿੱਤੀਆਂ, ਫਿਰ ਅਰਜ਼ ਕੀਤੀ ਆਪ ਨੇ ਪਿੱਤਲ ਦੀਆਂ ਗਾਗਰਾਂ ਲੈ ਦਿੱਤੀਆਂ, ਇਨ੍ਹਾਂ ਨੇ ਗੋਲੀਆਂ ਦੇ ਨਿਸ਼ਾਨੇ ਬਣਾਉਣੇ। ਅਖੀਰ ਸਿੱਖਾਂ ਨੇ ਫਿਰ ਬੇਨਤੀ ਕੀਤੀ, ਮਹਾਰਾਜ ਜੀ ਨੇ ਸ਼ਾਂਤ ਰਹਿਣ ਲਈ ਕਿਹਾ, ਕੁਦਰਤੀ ਇਕ ਦਿਨ ਸ਼ਸਤਰਧਾਰੀ ਜਮਾਤ ਆ ਗਈ, ਸਨਧ-ਬੱਧ ਵਿਦਿਆਰਥੀਆਂ ਦੀ ਮੰਡਲੀ ਸੀ, ਉਨ੍ਹਾਂ ਲੰਗਰ ਤਿਆਰ ਕਰਨਾਂ ਸੀ, ਜਲ ਲੈਣ ਗਏ, ਇਨ੍ਹਾਂ ਭੂਤਰੇ ਹੋਏ ਪਠਾਣਾਂ ਨੇ ਪਹਿਲੇ ਵਾਂਗ ਕੀਤੀ, ਗੁਲੇਲਾ ਮਹੰਤ ਸਾਹਿਬ ਦੀ ਅੱਖ ਤੇ ਵੱਜਾ, ਵਿਦਿਆਰਥੀਆਂ ਨੇ ਗੁੱਸੇ ਵਿਚ ਆ ਕੇ ਕਈ ਮਾਰੇ, ਕਈ ਵੱਢੇ ਟੁੱਕੇ, ਇਸੇ ਤਰ੍ਹਾਂ ਇਥੋਂ ਬਾਦਸ਼ਾਹੀ ਖਜ਼ਾਨਾ ਖੱਚਰਾਂ ਤੇ ਲੱਦਿਆ ਜਾ ਰਿਹਾ ਸੀ, ਹਨੇਰੀ ਆਉਣ ਤੋਂ ਇਨ੍ਹਾਂ ਦਾਅ ਬਚਾ ਕੇ ਖਜਾਨੇ ਵਾਲੀਆਂ ਖੱਚਰਾਂ ਲਕੋ ਲਈਆਂ, ਆਖਰ ਭਾਲਣ ਤੋਂ ਇਨ੍ਹਾਂ ਦੇ ਘਰੋਂ ਮਿਲੀਆਂ, ਸਰਕਾਰ ਨੇ ਬੰਨ੍ਹ ਕੇ ਗੋਲੀਆਂ ਨਾਲ ਉਡਾ ਦਿੱਤੇ ਫਿਰ ਮੁੜ ਇਨ੍ਹਾਂ ਕਦੇ ਵੀ ਸ਼ਰਾਰਤ ਨਾ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ ਗੁਰਮੁਖ ਮਨ ਵਿਚ ਬਦਲੇ ਦੀ ਭਾਵਨਾ ਨਾ ਰੱਖੇ, ਆਪ ਕਿਸੇ ਦਾ ਬੁਰਾ ਨਾ ਚਿਤਵੇ, ਪ੍ਰਮੇਸ਼ਰ ਸੰਤ ਦੋਖੀਆਂ ਨੂੰ ਆਪ ਹੀ ਦੰਡ ਦੇ ਦੇਂਦਾ ਹੈ। ਜੇ ਆਪ ਵੈਰ ਕਰੇ, ਈਰਖਾ ਰਖੇ, ਪ੍ਰਮੇਸ਼ਰ ਵਲੋਂ ਮਦਦ ਨਹੀਂ ਮਿਲਦੀ ਕਿ ਇਹ ਦੋਨੋਂ ਇਕੋ ਜਿਹੇ ਹਨ, ਉਲਝੇ ਰਹਿਣ ਦਿਉ। ਇਸ ਲਈ ਸਾਧੂ ਦਾ ਵੱਡਾ ਸ਼ਸਤਰ ਖਿਮਾਂ ਹੈ। ਜੋ ਕਰੋਧ ਦਾ ਨਾਸ਼ ਕਾਰਕ ਹੈ।

## 51. ਸਾਧੂ ਦੀ ਵਿਰਤੀ

ਜਿਵੇਂ ਇਕ ਸੀਤਲ ਦਾਸ ਨਾਮੀ ਸਾਧੂ ਧੂਨੀਆਂ ਤਪਾਇਆ ਕਰੇ, ਇਕ ਗੁਰਮੁਖ, ਪਰਖ ਲਈ ਚਲਾ ਗਿਆ, ਜੀ ਆਪ ਦਾ ਨਾਮ ਕੀ ਹੈ, ਦੱਸਣ ਤੋਂ ਸੀਤਲ ਦਾਸ ਹੈ, ਦੋ ਤਿੰਨ ਵਾਰੀ ਪੁਛਿਆ ਸੰਤ ਕ੍ਰੋਧ ਨਾਲ ਖਫਾ ਹੋ ਕੇ ਧੂਣੇ ਦੀ ਬਲਦੀ ਲੱਕੜ ਲੈ ਕੇ ਮਗਰ ਭੱਜਿਆ, ਕਿ ਤੈਨੂੰ ਇਕ ਵੇਰੀ ਦੱਸਿਆ, ਦੋ ਵਾਰੀ ਦੱਸਿਆ, ਹੱਟਦਾ ਹੀ ਨਹੀਂ, ਇਸ ਨੇ ਕਿਹਾ ਸੰਤ ਜੀ ਪਰਖਣ ਲਈ ਮੈਂ ਕਿਹਾ ਸੀ, ਆਪ ਨਾਮ ਦੇ ਤਾਂ ਸੀਤਲ ਦਾਸ ਹੋ ਪਰ ਉਂਝ ਭਾਂਬੜ ਦਾਸ ਹੋ। ਸਾਧੂ ਨੂੰ ਹਮੇਸ਼ਾਂ ਸ਼ਾਂਤ ਸੁਭਾ ਵਿਚ ਰਹਿਣਾਂ ਚਾਹੀਦਾ ਹੈ।

## 3. ਈਰਖਾ

ਇਹ ਲਗਾਤਾਰ ਕ੍ਰੋਧ ਹੀ ਹੈ, ਆਪਣੇ ਤੋਂ ਵੱਡੇ ਧਨਵਾਨ ਮਾਨੀ ਪੁਰਸ਼ ਨੂੰ ਦੇਖ ਕੇ ਦਿਲ ਨੂੰ ਸਾੜਨਾਂ, ਈਰਖਾ ਕਹਿਲਾਤਾ ਹੈ, ਦੂਸਰੇ ਦੀ ਤਰੱਕੀ ਸਫਲਤਾ ਨੂੰ ਦੇਖ ਕੇ ਜਰ ਨਾ ਸਕਣਾਂ। ਕਈ ਮਹਾਤਮਾਂ ਵੀ ਦੂਸਰੇ ਮਹਾਤਮਾ ਦਾ ਜਸ ਵੇਖ ਕੇ ਸੜਦੇ ਹਨ, ਨਿੰਦਾ ਦੋਹਾਂ ਧਿਰਾਂ ਦੀ ਹੀ ਹੋਤੀ ਹੈ। ਕਬੀਰ ਸਾਹਿਬ ਜੀ ਕਥਨ ਕਰਤੇ ਹੈਂ :-

ਮਾਯਾ ਤਜਨੀ ਸਹਜ ਹੈ, ਸਹਜ ਤ੍ਰਿਯਾ ਕਾ ਨੇਹ ॥

ਮਾਨ ਵਡਾਈ ਈਰਖਾ, ਤਜਨੀ ਦੁਰਲਭ ਇਹ ॥

1. ਤੰਗ ਦਿਲ ਆਦਮੀ ਕੇ ਮਨ ਮੇਂ ਈਰਖਾ ਰਹਿਤੀ ਹੈ। ਉਦਾਰਤਾ ਕੇ ਅਭਿਆਸ ਤੋਂ ਇਸ ਨੂੰ ਦੂਰ ਕੀਤਾ ਜਾ ਸਕਦਾ ਹੈ।

2. ਜਦੋਂ ਸਭ ਨੂੰ ਆਪਣੀ ਆਤਮਾ ਕਰਕੇ ਜਾਣ ਲਵੋ, ਫਿਰ ਕਿਸੇ ਨਾਲ ਈਰਖਾ ਕਰਨਾ ਬਣ ਹੀ ਨਹੀਂ ਸਕਦਾ, ਇਹ ਵੇਦਾਂਤ ਸਾਧਨ ਹੈ।

3. ਭਗਤ ਸਭ ਨੂੰ ਗੋਬਿੰਦ ਕਰਕੇ ਜਾਣਦਾ ਹੈ, ਇਹ ਭਗਤੀ ਜੋਗ ਸਾਧਨਾ ਹੈ।

4. ਕ੍ਰਮ ਯੋਗੀ ਸਭ ਨੂੰ ਪ੍ਰਮੇਸ਼ਰ ਕਾ ਰੂਪ ਜਾਣ ਕੇ ਸੇਵਾ ਕਰਤਾ ਹੈ, ਸੇਵਾ ਭਾਵ ਸੇ ਈਰਖਾ ਦੂਰ ਹੋਤੀ ਹੈ। ਈਰਖਾ ਵਾਲਾ ਕਿਸੇ ਦੀ ਸੇਵਾ ਨਹੀਂ ਕਰ ਸਕਦਾ। ਇਹ ਵਿਚਾਰ ਸਾਧਨਾ ਹੈ ਕਿ ਸਭ ਨੂੰ ਆਪਣਾ ਮਿੱਤਰ ਭਾਈ ਸਮਝਣਾਂ ਔਰ ਸਭ ਨੂੰ ਈਸ਼ਵਰ ਦੀ ਉਲਾਦ ਜਾਨਣਾਂ। ਇਹ ਉਪਾਅ ਈਰਖਾ ਨੂੰ ਦੂਰ ਕਰਨ ਦੇ ਦੱਸੇ ਹਨ। ਸਤਿਗੁਰੂ ਜੀ ਕਿਰਪਾ ਕਰਕੇ ਹਰ ਪੁਰਸ਼ ਨੂੰ ਉਦਾਰ (ਸ੍ਰੇਸ਼ਟ) ਵਿਰਤੀ ਬਖਸ਼ਣ।

## 4. ਲੋਭ

ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥
ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥
ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ ॥ ੪੮ ॥(ਪੰਨਾ ੧੩੫੮)

ਲੰਪਟ – ਲਗ ਰਿਹਾ ਹੈ, ਸਿਰਮੋਰਹ– ਸ਼੍ਰੋਮਣੀ, ਅਕਰਣੰ – ਨਾ ਕਰਨੇ ਜੋਗ।

ਅਰਥ :– ਹੇ ਲੋਭ ਤੂੰ ਸ਼੍ਰੋਮਣੀ ਪੁਰਸ਼ਾਂ ਨੂੰ ਭੀ ਲਗ ਰਿਹਾ ਹੈ, ਤੇਰੇ ਕਾਰਣ ਉਹ ਲੋਕ ਅਨੇਕਾਂ ਲਹਿਰਾਂ ਦੇ ਕਲੋਲ ਕਰਦੇ ਹਨ, ਤੇਰੇ ਕਰਕੇ ਜੀਵ ਅਨੇਕ ਤਰ੍ਹਾਂ ਦੌੜ ਰਹੇ ਹਨ, ਅਨੇਕਾਂ ਭਾਂਤਾ ਕਰਕੇ ਭਰਮਾਂ ਤੋਂ ਡੋਲਦੇ ਹਨ, ਤੈਨੂੰ ਨਾ ਮਿੱਤਰ ਦੀ, ਨਾ ਇਸ਼ਟ ਦੀ, ਨਾ ਸਾਕ ਦੀ, ਨਾ ਮਾਤਾ ਪਿਤਾ ਦੀ ਵੀ ਸ਼ਰਮ ਨਹੀਂ ਹੈ। ਨਾਂ ਕਰਨੇ ਯੋਗ ਕਾਰਜ ਵੀ ਤੂੰ ਕਰਵਾ ਦਿੰਦਾ ਹੈ, ਨਾ ਖਾਣੇ ਯੋਗ ਪਦਾਰਥ ਖਵਾਉਂਦਾ ਹੈ ਅਤੇ ਨਾ ਬਣਨ ਵਾਲੀਆਂ ਵਿਧੀਆਂ ਬਣਾਂ ਦਿੰਦਾ ਹੈ। ਆਪ ਸਾਡੀ ਰੱਖਿਆ ਕਰੋ, ਰੱਖਿਆ ਕਰੋ, ਹੇ ਸੁਆਮੀ ਹੇ ਨਰਹਰਹ ਗੁਰੂ ਨਾਨਕ ਸਾਹਿਬ ਜੀ ਬੇਨਤੀ ਕਰਨ ਦਾ ਢੰਗ ਦੱਸਦੇ ਹਨ। ਲੋਭ ਸਾਰੇ ਪਾਪਾਂ ਦੀ ਜੜ੍ਹ ਹੈ, ਪਾਪ ਦਾ ਬਾਪ ਹੈ। ਲੋਭੀ ਆਦਮੀ ਪੈਰ ਪੈਰ ਤੇ ਝੂਠ ਬੋਲਦਾ ਹੈ, ਆਪਣੇ ਸੁਆਰਥ ਲਈ ਦੂਸਰਿਆਂ ਦੀ ਹਾਨੀ ਕਰਦਾ ਹੈ, ਕਿਤਨਾ ਵੀ ਧੰਨ ਪ੍ਰਾਪਤ ਹੋ ਜਾਏ, ਲੋਭੀ ਦਾ ਪੇਟ ਨਹੀਂ ਭਰਤਾ, 999 ਦਰਿਆਵਾਂ ਨਾਲ ਸਮੁੰਦਰ ਵੀ ਭਰ ਜਾਤੇ ਹੈਂ ਪਰ ਲੋਭੀ ਦੀ ਭੁੱਖ ਮਾਇਆ ਪਦਾਰਥਾਂ ਨਾਲ ਨਹੀਂ ਮਿਟ ਸਕਦੀ, ਜਿਵੇਂ ਪਾਣੀ ਤੋਂ ਬੂਰਾ ਪੈਦਾ ਹੋ ਕੇ ਪਾਣੀ ਨੂੰ ਢੱਕ ਲੈਂਦਾ ਹੈ, ਇਸੇ ਤਰ੍ਹਾਂ ਬੰਦੇ ਦੇ ਹਿਰਦੇ ਵਿਚ ਲੋਭ ਪੈਦਾ ਹੋ ਕੇ ਗਿਆਨ ਵਿਚਾਰ ਨੂੰ ਢੱਕ ਲੇਵੇਂ ਹੈ। ਲੋਭੀ ਆਦਮੀ ਮਾਂ ਬਾਪ ਭੈਣ ਭਰਾ, ਮਿੱਤਰ ਸੱਜਣ, ਗੁਰੂ ਉਸਤਾਦ ਦਾ ਵੀ ਸਕਾ ਨਹੀਂ ਹੋਤਾ, ਲੋਭ ਬੜੀ ਬੁਰੀ ਬਲਾ ਹੈ।

ਜਿਵੇਂ :- ਮਾਖੀ ਬੈਠੀ ਸ਼ਹਦ ਪਰ, ਪੰਖ ਲਿਏ ਲਪਟਾਇ ॥

ਹਾਥ ਮਲੇ ਸਿਰ ਧੁਨੇ, ਲਾਲਚ ਬੁਰੀ ਬਲਾਇ ॥

ਸੌ ਹਾਥ ਸੇ ਧੰਨ ਕਮਾਉ ਔਰ ਹਜ਼ਾਰ ਹਾਥ ਸੇ ਦਾਨ ਕਰੋ, ਸੰਤੋਖ ਤੋਂ ਬਿਨਾਂ ਲੋਭ ਦੀ ਭੁੱਖ ਨਹੀਂ ਮਿਟਾਈ ਜਾ ਸਕਦੀ। ਜਿਤਨੀ ਭੀ ਦੌਲਤ ਹੈ, ਜਨਮ ਤੋਂ ਬਾਅਦ ਇਥੇ ਹੀ ਮਿਲੀ ਹੈ, ਮਰਨ ਤੋਂ ਬਾਅਦ ਇਥੇ ਹੀ ਰਹਿ ਜਾਵੇਗੀ। ਦੁਨੀਆਂ ਅਦਾਰਿਆਂ ਵਿਚ ਮਾਯਾ ਜਮ੍ਹਾਂ ਕਰਾਉਣ ਨਾਲੋਂ ਦਾਨ ਕਰਕੇ ਸੱਚੇ ਅਦਾਰੇ ਵਿਚ ਜਮ੍ਹਾਂ ਕਰਵਾ ਦਿਉ। ਲੋਭ ਤੋਂ ਛੁਟਕਾਰਾ ਪਾਉਣ ਦਾ ਵੱਡਾ ਸਾਧਨ ਦਾਨ ਹੈ। ਸੱਚਾ ਧੰਨ ਜੇ ਕੋਈ ਹੈ, ਉਹ ਸੰਤੋਖ ਹੈ।

ਗੋਧਨ, ਗਜਧਨ, ਬਾਜ਼ੀ ਧੰਨ, ਔਰ ਰਤਨ ਧਨ ਖਾਨ ॥

ਜਬ ਆਵੇ ਸੰਤੋਖ ਧਨ, ਸਭ ਧਨ ਮੂਲ ਸਮਾਨ ॥

## 5. ਮੋਹ

ਮੋਹ ਤੋਂ ਤੀਨ ਵਸਤੂਆਂ ਪੈਦਾ ਹੋਤੀਆਂ ਹਨ। ਜੈਸੇ ਮੇਰੀ ਇਸਤ੍ਰੀ, ਮੇਰਾ ਪੁੱਤਰ, ਮੇਰੀ ਜਾਇਦਾਦ ਆਦਿ। ਮੈਂ ਮੇਰੀ ਦਾ ਮੂਲ ਮੋਹ ਹੀ ਹੈ। ਮਿਥਿਆ ਪ੍ਰੀਤੀ ਦਾ ਨਾਮ ਮੋਹ ਹੈ। ਸੰਸਾਰ ਦੀ ਕਿਸੇ ਵੀ ਵਸਤੂ ਨਾਲ ਹੱਦੋਂ ਵੱਧ ਪ੍ਰੇਮ ਕਰਨਾਂ ਮੋਹ ਹੈ। ਮੋਹ ਕਾਰਨ ਹੀ ਸਾਰੇ ਦੁੱਖ ਹਨ। ਮੈਂ ਮੇਰੀ ਦਾ ਭਾਵ ਮਨ ਤੇ ਬੜ੍ਹਾ ਅਸਰ ਕਰਦਾ ਹੈ, ਜਿਵੇਂ ਮੇਰਾ ਪੁੱਤਰ ਮਰ ਗਿਆ, ਪਹਿਲੇ ਬਚਨ ਸੁਣਨ ਤੋਂ ਦੁੱਖ ਹੋਵੇਗਾ, ਫਿਰ ਸ਼ੋਕ ਦੇ ਸਮੁੰਦਰ ਵਿਚ ਡੁੱਬ ਜਾਵੇਗਾ।ਇਹ ਵਿਚਾਰ ਮਿਥਿਆ ਹੈ ਕਿ ਮੈਨੂੰ ਇਸਤ੍ਰੀ ਪੁੱਤਰ ਪਰਵਾਰ ਕਿਸੇ ਸੇ ਸੁੱਖ ਮਿਲੇਗਾ, ਜੇ ਬਿੱਲੀ ਕਿਸੇ ਕਾ ਚੂਚਾ ਖਾ ਜਾਏ, ਦੁੱਖ ਨਹੀਂ ਹੋਤਾ ਆਪਣਾ ਖਾਣ ਤੋਂ ਕਿਉਂ ? ਮੇਰ ਹੈ ਸਵੱਤ ਭਾਵ ਹੈ, ਦੁੱਖ ਦਾ ਕਾਰਣ ਮੈਂ ਮੇਰੀ ਮਮਤਾ ਹੀ ਹੈ, ਝੂਠੇ ਪਿਆਰ ਦੀ ਜੜ੍ਹ ਉਖੇੜ ਦੇਵੋ, ਇਹ ਹੀ ਮੋਹ ਦਾ ਕਾਰਣ ਹੈ। ਵਸਤੂ ਬਿਚਾਰ (ਆਤਮ ਗਿਆਨ) ਤੋਂ ਬਿਨਾਂ ਮੋਹ ਦੂਰ ਨਹੀਂ ਹੋਤਾ । ਸੰਸਾਰ ਦੇ ਪਦਾਰਥਾਂ ਨੂੰ ਨਿਤ ਰਹਿਣ ਵਾਲੇ ਮਾਨਤਾ ਹੈ, ਪਰ ਐਸਾ ਨਹੀਂ, ਸਭ ਖਿਨ ਭੰਗਰ (ਨਾਸ਼ਵਾਨ) ਹਨ। ਇਹ ਮੋਹ ਦਾ ਕਾਰਣ ਹੈ। ਮਿਥਿਆ ਸਰੀਰ ਮੇਂ ਨਿੱਤ ਬੁੱਧੀ ਅਤੇ ਸਰੀਰ ਨੂੰ ਹੀ ਆਤਮਾ ਕਰਕੇ ਜਾਣ ਰਿਹਾ ਹੈ। ਮੋਹ (ਅਗਿਆਨ) ਹੀ ਮਿਥਿਆ ਪਦਾਰਥਾਂ ਨੂੰ ਸੱਚੇ ਦਿਖਾ ਰਿਹਾ ਹੈ, ਭ੍ਰਾਂਤੀ ਕਰਕੇ ਦੇਹ ਨੂੰ ਸੁੱਖਾਂ ਦੀ ਗੇਹ (ਘਰ) ਮੰਨਦਾ ਹੈ, ਸਰੀਰ ਕੋ ਆਤਮ ਦੇਵ ਕਰਕੇ ਪੂਜਦਾ ਹੈ, ਅਵਿੱਦਿਆ ਦਾ ਬੁੱਧੀ ਪਰ ਪੜਦਾ ਹੈ। ਮੋਹ ਦੀ ਨਦੀ ਵਿਚ ਬੜੇ ਬੜੇ ਤੈਰਾਕ ਵੀ ਡੁੱਬ ਗਏ ਹਨ, ਜੈਸੇ ਕਿਹਾ ਹੈ :-

ਸੁਰ ਨਰ, ਮੁਨਿ ਸਭ ਫੰਸੇ, ਮ੍ਰਿਗ ਤ੍ਰਿਸ਼ਨਾ ਜਗ ਮੋਹ ॥

ਮੋਹ ਰੂਪ ਸੰਸਾਰ ਹੈ, ਗਿਰੇ ਮੋਹ ਨਦ ਹੀ ਜੋਹ ॥

ਮੋਹ ਜਾਲ ਵਿਚ ਫਸਿਆ ਹੋਇਆ, ਪੁੱਤਰ ਪਰਿਵਾਰ ਦੀ ਪਾਲਣਾਂ ਵਿਚ ਜੀਵਨ ਬਤੀਤ ਕਰ ਜਾਂਦਾ ਹੈ। ਗਿਆਨ ਰੂਪੀ ਸੂਰਜ ਨੂੰ ਮੋਹ ਰੂਪ ਬੱਦਲ ਚਮਕਨੇ ਨਹੀਂ ਦੇਤਾ।ਸਤਿਗੁਰੂ ਜੀ

ਦੀ ਬਖਸ਼ਿਸ਼ ਤੋਂ ਮੋਹ ਰੂਪੀ ਪਰਦਾ ਟੁੱਟਦਾ ਹੈ ਅਤੇ ਹੰਗਤਾ ਮਮਤਾ ਨਸ਼ਟ ਹੋਤੀ ਹੈ। ਜਾਨੇ ਵਕਤ ਕੋਈ ਵਸਤੂ, ਕਿਸੇ ਨਿਕਟਵਰਤੀ ਨੂੰ ਨਾ ਸਹਾਇਕ ਜਾਣਕੇ ਪਛਤਾਉਂਦਾ ਹੈ। ਸਾਰੀ ਜ਼ਿੰਦਗੀ ਨਸ਼ਟ ਹੀ ਕਰ ਦਿੱਤੀ। ਆਸ਼ਾ ਮੋਹ ਕੀ ਜੜ੍ਹ ਹੈ। ਕਿਸੀ ਵਸਤੂ ਕੀ ਪ੍ਰਾਪਤੀ ਕੀ ਇੱਛਾ ਕਾ ਨਾਮ ਆਸ਼ਾ ਹੈ। ਇਸ ਤੋਂ ਤ੍ਰਿਸ਼ਨਾ ਪੈਦਾ ਹੋਤੀ ਹੈ, ਸੁੱਖ ਦੀ ਆਸ਼ਾ ਤੋਂ ਹੀ ਆਪਾਂ ਕਿਸੇ ਵਸਤੂ ਨਾਲ ਪਿਆਰ ਕਰਦੇ ਹਾਂ, ਪ੍ਰੇਮ ਕੀ ਆਧਾਰ ਸੁਖ ਕੀ ਆਸ਼ਾ ਹੈ, ਸੁੱਖ ਕੀ ਆਸ਼ਾ ਹੀ ਮੋਹ ਕਾ ਮੂਲ ਦੁਆਰ ਹੈ। ਮੋਹ ਦੀ ਨਵਿਰਤੀ ਲਈ ਪ੍ਰਭੂ ਕਾ ਸਹਾਰਾ ਲੈਣਾਂ ਹੈ। ਐਸਾ ਜਾਣ ਲਵੇ ਈਸ਼ਵਰ ਤੋਂ ਬਿਨਾਂ ਤੇਰਾ ਕੋਈ ਸਹਾਇਕ ਨਹੀਂ। ਸੰਸਾਰਕ ਸਬੰਧ, ਝੂਠਾ ਪੁਰਾਣਾਂ ਲੈਣ ਦੇਣ ਦਾ ਸਬੰਧ ਹੈ। ਇਕ ਦਿਨ ਸਭ ਨਾਲੋਂ ਵਿਛੋੜਾ ਹੋ ਜਾਵੇਗਾ, ਫਿਰ ਕਿਹੜੀ ਵਸਤੂ ਹੈ ਜਿਸ ਦਾ ਵਿਛੜਣ ਤੋਂ ਬਾਅਦ ਵੀ ਵਿਛੋੜਾ ਨਹੀਂ ਹੋਤਾ, ਉਹ ਪ੍ਰਮੇਸ਼ਰ ਹੈ, ਉਸ ਦੀ ਪ੍ਰਾਪਤੀ ਨਾਮ ਦੀ ਕਮਾਈ ਤੋਂ ਹੈ, ਨਾਮ ਪੂਰੇ ਸਤਿਗੁਰਾਂ ਤੋਂ, ਹਉਮੈ ਤਿਆਗ ਕੇ ਮਿਲਦਾ ਹੈ। ਸਤਿਗੁਰੂ ਜੀ ਪੂਰਬਲੇ ਕਰਮਾਂ ਦੇ ਸੰਜੋਗ ਤੋਂ ਸੱਚੀ ਸੰਗਤ ਦੇ ਉਪਦੇਸ਼ ਤੋਂ ਪ੍ਰਾਪਤ ਹੋਤੇ ਹੈਂ। ਜਦੋਂ ਸਤ ਅਤੇ ਅਸਤ ਵਸਤੂ ਦਾ ਨਿਰਣਾਂ ਗੁਰਬਾਣੀ ਦੁਆਰਾ ਪ੍ਰਾਪਤ ਕਰ ਲਵੇਗਾ। ਫਿਰ ਵਾਹਿਗੁਰੂ ਦੇ ਚਰਨਾਂ ਦਾ ਪ੍ਰੇਮ ਉਮਡੇਗਾ, ਦੁਨਿਆਵੀ ਮੋਹ ਬਿਨਸ ਜਾਵੇਗਾ। ਕਬੀਰ ਸਾਹਿਬ ਜੀ ਫੁਰਮਾਂਦੇ ਹਨ :-

ਜਬ ਲਗ ਨਾਤਾ ਜਗਤ ਕਾ, ਤਬ ਲਗ ਭਗਤ ਨਾ ਹੋਇ ॥

ਨਾਤਾ ਤੋੜੇ ਹਰਿ ਭਜੇ, ਭਗਤ ਕਹਾਵੇ ਸੋਇ ॥

ਮੋਹ ਜਾਲ ਕੱਟਣ ਲਈ ਸਾਰੀ ਸ੍ਰਿਸ਼ਟੀ ਨੂੰ ਬ੍ਰਹਮ ਰੂਪ ਕਰਕੇ ਉਪਾਸ਼ੇ, ਫਿਰ ਤਿਆਗੀ ਨਿਰਮੋਹ ਮਹਾਤਮਾ ਦੀ ਸੰਗਤ ਕਰੋ, ਉਨ੍ਹਾਂ ਦੇ ਬੈਰਾਗ ਮਈ ਉਪਦੇਸ਼ ਵੀ ਮੋਹ ਦੀ ਜੜ੍ਹ ਨੂੰ ਕੱਟਦੇ ਹਨ। ਈਸ਼ਵਰ ਅੱਗੇ ਬੇਨਤੀਆਂ ਕਰੋ ਕਿ ਹੇ ਸੁਆਮੀ ਜੀ, ਸਾਡੇ ਮਨ ਤੋਂ ਮੋਹ ਮਮਤਾ ਦਾ ਪੜਦਾ ਦੂਰ ਕਰੋ, ਸੰਸਾਰ ਨੂੰ ਸਰਾਂ ਦੇ ਯਾਤਰੂਆਂ ਵਤ ਸਮਝੇ, ਸੰਸਾਰ ਇਕ ਚਲਨੀ ਸਰਾਂ ਹੈ, ਸੰਸਾਰ ਤੋਂ ਭਾਵ ਸੰਸਾਰ ਦੇ ਜੀਵ ਇਕ ਸੰਸਾਰ ਰੂਪੀ ਸਰਾਂ ਦੇ ਯਾਤਰੂ ਹਨ, ਦੂਸਰਾ ਰੇਲ ਦੇ ਡੱਬੇ ਦੇ ਯਾਤਰੂਆਂ ਵਤ ਸਨੇਹੀਆਂ ਨੂੰ ਜਾਣੇ, ਉਮਰ ਰੂਪੀ ਟਿਕਟ ਲੈ ਕੇ ਅਸੀਂ ਸਾਰੇ ਆਏ ਹਾਂ। ਉਮਰ ਟਿਕਟ ਖਤਮ ਹੋਣ ਤੋਂ ਸਰੀਰ ਰੂਪੀ ਗੱਡੀ ਦਾ ਤਿਆਗ, ਚਾਹੇ ਹੱਸ ਕੇ ਕਰੋ, ਚਾਹੇ ਚੀਕ ਕੇ ਕਰੋ, ਕਰਨਾਂ ਅਵੱਸ਼ ਪੈਣਾਂ ਹੈ। ਮੋਹ ਦਾ ਤਿਆਗ ਕਰਨ ਲਈ ਦੇਹ ਅਧਿਆਸ ਜਰੂਰੀ ਤਿਆਗਣਾਂ ਪੈਂਦਾ ਹੈ। ਫਿਰ ਸਨੇ ਸਨੇ ਸਾਰੇ ਸਬੰਧੀਆਂ ਦਾ ਨਾਤਾ ਤੋੜ ਦੇਵੇ, ਮੋਹ ਕਰਨਾਂ ਹੈ ਤਾਂ ਵਾਹਿਗੁਰੂ ਚਰਨਾਂ ਦਾ ਕਰੇ, ਜੋ ਸਦਾ ਰਹਿਣ ਵਾਲਾ ਅਤੇ ਅਵਿਨਾਸ਼ੀ ਸੁੱਖ ਦੇਣ ਵਾਲਾ ਹੈ।

## 6. ਅਹੰਕਾਰ :-

ਮੈਂ ਭਾਵ ਪ੍ਰਮਾਤਮਾ ਤੇ ਜੀਵ ਦੇ ਵਿਚਾਲੇ ਇੱਕ ਪਰਦਾ ਹੈ। ਅਹੰਕਾਰ ਕਰਨ ਨਾਲ ਜੀਵ ਦਾ ਕੀਤਾ ਕਰਾਇਆ ਸਭ ਨਸ਼ਟ ਹੋ ਜਾਤਾ ਹੈ। ਅਹੰਕਾਰ ਸਾਰੇ ਦੁੱਖਾਂ ਦੀ ਜੜ੍ਹ ਹੈ। ਘਨੇ ਬ੍ਰਿਛ ਕਾ ਚਿਤ ਮੇਂ ਬੀਜ਼ ਹੈ। ਇਸ ਜ਼ਹਰੀਲੇ ਬ੍ਰਿਛ ਤੋਂ ਹੀ ਸੰਕਲਪਾਂ ਵਿਕਲਪਾਂ ਰੂਪੀ ਸ਼ਾਖਾ

ਉਤਪੰਨ ਹੋਤੀਆਂ ਨੇ, ਸੰਕਲਪਾਂ ਤੋਂ ਰਹਿਤ ਹੋਣਾਂ ਸਾਖਾਂ ਦਾ ਕੱਟਣਾਂ ਹੈ। ਵਾਸ਼ਨਾਂ ਤੋਂ ਰਹਿਤ ਹੋਣਾ ਇਸ ਦੀ ਜੜ੍ਹ ਦਾ ਉਖੇੜਨਾਂ ਹੈ। ਸਭ ਤੋਂ ਪਹਿਲੇ ਅਹੰਕਾਰ ਪੈਦਾ ਹੋਤਾ ਹੈ, ਫਿਰ ਮਮਤਾ ਤਥਾ ਕਾਮ ਕ੍ਰੋਧ ਰਾਗ ਦਵੈਸ਼ ਅਵਿੱਦਿਆ ਅਸਮਤਾ ਅਭੀਨਿਵੇਸ਼ (ਝੂਠਾ ਹਠ) ਉਤਪਨ ਹੋ ਜਾਤਾ ਹੈ। ਧੰਨ, ਬਲ, ਵਿੱਦਿਆ, ਸੁੰਦਰਤਾਂ,ਸਦ ਗੁਣੋਂ ਕੀ ਪ੍ਰਾਪਤੀ ਅਹੰਕਾਰ ਕੋ ਬਢਾਤੇਂ ਹੈਂ।

## ਅਹੰਕਾਰ ਦੋ ਭਾਂਤਿ ਕਾ ਹੈ :-

1. **ਅਸ਼ੁਧ ਅਹੰਕਾਰ** :- ਆਪਣੇ ਆਪ ਨੂੰ ਕਰਤਾ ਭੋਗਤਾਂ ਮੰਨਣਾਂ, ਦੇਹ ਅਧਿਆਸ ਕਰਨਾਂ। ਮੈਂ ਅਮੀਰ ਹੂੰ ਅਤੇ ਉੱਚੀ ਕੁੱਲ ਦਾ ਹਾਂ ਐਸੇ ਅਹੰਕਾਰ ਦਾ ਨਿਵਾਸ ਸਥਾਨ ਮਨ ਹੀ ਹੈ। ਇਹ ਬੰਧਨ ਕਾ ਕਾਰਣ ਹੈ। ਸਧਾਰਣ ਬੁੱਧੀ ਕੇ ਲੋਕ ਐਸੇ ਕਿਰਿਆ ਵਾਲੇ ਹੋਤੇ ਹੈਂ।

2. **ਸ਼ੁਧ ਅਹੰਕਾਰ** :- ਮੈਂ ਸਰੀਰ ਇੰਦ੍ਰੀਯ ਪ੍ਰਾਣ ਮਨ ਨਹੀਂ ਹੂੰ, ਮੈਂ ਆਤਮਾ ਰਾਮ ਹੂੰ, ਇਹ ਸ਼ੁੱਧ ਅਹੰਕਾਰ ਹੈ। ਇਸ ਵਿਚ ਜੀਵ ਆਪਣੇ ਆਪ ਕੋ ਕਰਤਾ ਭੋਗਤਾ ਨਹੀਂ ਮਾਨਤਾ, ਸਭ ਕੋ ਆਤਮਾ ਰੂਪ ਕਰਕੇ ਜਾਣੇਂ ਹੈ।

ਅਹੰਕਾਰ ਦਾ ਨਾਸ਼ ਆਤਮ ਸਮਰਪਣ ਕਰਕੇ ਹੋਤਾ ਹੈ। ਆਪਣੀ ਹੋਂਦ ਨੂੰ ਪ੍ਰਭੂ ਵਿਚ ਅਭੇਦ ਕਰ ਦੇਣਾਂ। ਮੈਂ ਭਾਵ ਮੇਟ ਕੇ ਤੂੰ ਭਾਵ ਵਿਚ ਇਸਥਿਤ ਹੋਣਾਂ, ਆਪਣੇ ਆਪ ਕੋ ਜੀਵ ਜੰਤੂ, ਪ੍ਰਮਾਤਮਾ ਕਾ ਸੇਵਕ ਸਮਝਤਾ ਹੈ। ਇਹ ਭਗਤੀ ਮਾਰਗ ਹੈ। ਗਿਆਨ ਮਾਰਗ ਵਾਲਾ ਮੈਂ ਮੇਟ ਕੇ ਅਹੰਕਾਰ ਤਿਆਗ ਕੇ ਸਭ ਆਤਮ ਸਰੂਪ ਵਿਚ ਦ੍ਰਿਸ਼ਟੀ ਟਿਕਾਤਾ ਹੈ ਮੈਂ ਸਰੀਰ ਨਹੀਂ, ਆਤਮਾ ਹੂੰ, ਕ੍ਰਮ ਯੋਗੀ ਆਤਮ ਤਿਆਗ ਦੁਆਰਾ ਇਸ ਤੇ ਕਾਬੂ ਪਾਉਂਦਾ ਹੈ। ਮਨ ਰੂਪੀ ਤਲਾਬ ਵਾਸ਼ਨਾ ਰੂਪੀ ਜਲ ਸੇ ਭਰਾ ਹੂਆ ਹੈ, ਮਨ ਕੇ ਤਲਾਬ ਕੋ ਸੁਕਾ ਦੇਵੋ ਫਿਰ ਸੰਸਾਰ ਨਹੀਂ ਰਹੇਗਾ। ਜਿਵੇਂ ਤਲਾਬ ਕੇ ਸੂਕ ਜਾਨੇ ਤੋਂ ਸੂਰਜ ਕਾ ਪ੍ਰਤੀਬਿੰਬ ਨਜ਼ਰ ਨਹੀਂ ਆਤਾ। ਅਧਿਆਤਮਿਕ ਬਾਦ ਬੜਾ ਕਰੜਾ ਮਾਰਗ ਹੈ, ਸੰਤੋਖ ਕੇ ਸਾਥ, ਕਾਮ ਕ੍ਰੋਧ ਰੂਪੀ ਅੰਦਰੂਨੀ ਕੰਡਿਆਂ ਕੋ ਉਖਾੜ ਦੇਵੋ ਜੋ ਹਮੇਸ਼ਾਂ ਪੀੜਾ ਦੇਤੇਂ ਹੈ। ਖੋਟੇ ਪੁਰਸ਼ ਕਾ ਸੰਗ ਬਹਿਰੂਨੀ ਕੰਡਾ ਹੈ, ਵਿਆਹ ਕਰੋ ਪਰ ਬ੍ਰਹਮਚਰਜ ਕਾ ਪਾਲਨ ਕਰੋ, ਵਸਤੂਆਂ ਕਾ ਗ੍ਰਹਿਣ ਕਰੋ, ਗ੍ਰਹਿਣ ਕੀ ਇੱਛਾ ਨਾ ਹੋਵੇ, ਕਰਮ ਕਰਕੇ ਫਲ ਦੀ ਇੱਛਾ ਤਿਆਗੋ, ਇਹ ਬਚਨ ਕੌੜੇ ਲਗਤੇ ਹੈਂ, ਪਰ ਤਥ ਰੂਪ ਹਨ, ਸੰਖੀਆ ਖਾਣ ਤੋਂ ਇਕ ਵੇਰ ਮੌਤ ਹੈ, ਕ੍ਰੋਧ ਕਾਮ ਆਦਿ ਸ਼ਤਰੂ ਹਮੇਸ਼ਾਂ ਜੀਵ ਨੂੰ ਜਨਮ ਮਰਨ ਵਿਚ ਰੱਖਦੇ ਹਨ ਅਤੇ ਅਵਾਚ ਦੁਖ ਸਹਿਨਾਂ ਪੈਂਦਾ ਹੈ। ਉਪਰਾਮਤਾ ਨੂੰ ਧਾਰਨ ਕਰਨਾ, ਸੇਵਾ ਸਿਮਰਨ, ਤਿਆਗ ਵਿਰਤੀ ਅਪਨਾਉਣੀਂ, ਆਲਸ ਦਾ ਤਿਆਗ ਕਰਕੇ ਸਾਧਨਾਂ ਸਪੰਨ ਹੋਣਾਂ, ਅਹੰਕਾਰ ਨਵਿਰਤੀ ਦੇ ਸੂਖਛਮ ਉਪਾਵ ਬਤਾਏ ਹਨ। ਗੁਰਬਾਣੀ ਅਹੰਕਾਰ ਬਾਬਤ ਕਥਨ ਕਰਦੀ ਹੈ :-

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥
ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥

ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥
ਬੈਦੵੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥(ਪੰਨਾ ੧੩੫੮)

ਅਰਥ :- ਤਜੰਤਿ - ਛੁਡਾਉਂਦਾ ਹੈ, ਬਿਸ੍ਤੀਰਨਹ-ਖਿਲਾਰਦਾ ਹੈ, ਉਦਿਆਨ- ਬਨ, ਬਿਕਟ-ਬਿਖੜਾ॥

ਹੇ ਜਨਮ ਮਰਣ ਦੇ ਮੂਲ (ਕਾਰਣ) ਹੰਕਾਰ ਤੂੰ ਪਾਪ ਆਤਮਾ ਹੈ, ਮਿੱਤਰਾਂ ਨੂੰ ਛੁਡਾ ਦੇਂਦਾ ਹੈ ਸ਼ਤਰੂਆਂ ਨੂੰ ਦ੍ਰਿੜ ਕਰਵਾ ਦਿੰਦਾ ਹੈ, ਤਰ੍ਹਾਂ ਤਰ੍ਹਾਂ ਦੀ ਮਾਯਾ ਖਿਲਾਰਦਾ ਹੈ। ਜੀਵ ਜੰਮਦਾ ਮਰਦਾ ਥੱਕ ਜਾਂਦਾ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਦੁਖ ਭੁਗਾਉਂਦਾ ਹੈ। ਮਹਾਂ ਭਿਆਨਕ ਬਨ ਸੰਸਾਰ ਵਿਚ ਕਦੀ ਨਾ ਅੱਛੇ ਹੋਣ ਵਾਲੇ ਰੋਗਾਂ ਵਿਚ ਜੀਵਾਂ ਨੂੰ ਗ੍ਰਸਤ ਕਰਦਾ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਪਾਰਬ੍ਰਹਮ ਪ੍ਰਮੇਸ਼ਰ ਹੀ ਉਨ੍ਹਾਂ ਅਸਾਧ ਦੁਖਾਂ ਦੇ ਦੂਰ ਕਰਨ ਵਾਲੇ ਵੈਦਯ ਹਨ। ਸੋ ਹਰਿ ਹਰਿ ਹਰੇ ਦੀ ਅਰਾਧਣਾਂ ਕਰੋ ਜੋ ਅਹੰਕਾਰ ਰੂਪੀ ਰੋਗ ਨੂੰ ਦੂਰ ਕਰਨ ਦੀ ਸੱਚੀ ਦਵਾਈ ਹੈ।

***************************

## ਅਧਿਆਇ ਨੌਵਾਂ

### 52. ਸੰਸਾਰਕ ਵਾਸ਼ਨਾ:-

ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ ॥

ਰਾਖਿ ਲੇਹੁ ਪ੍ਰਭ ਆਪਨੇ ਨਾਨਕ ਸਦ ਬਲਿਹਾਰਿ ॥ ੧ ॥ (ਪੰਨਾ ੫੨੩)

ਗੁਰੂ ਮਹਾਰਾਜ ਜੀ ਕੇ ਚਰਨੋਂ ਮੇਂ ਪ੍ਰਾਰਥਨਾ ਕਰਕੇ ਸਭ ਵਾਸ਼ਨਾ ਕੋ ਦੂਰ ਕਰੇ।

ਤਥਾ : ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥

ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥

(ਪੰਨਾ ੨੭੪)

**ਪ੍ਰਸ਼ਨ :** ਵਾਸ਼ਨਾਂ ਕਿਸਨੂੰ ਕਹਿੰਦੇ ਹਨ, ਜਿਸਕੇ ਨਾਸ਼ ਕਰਨੇ ਦੀ ਮੁਮੁਖਸ਼ੂ ਕੋ ਹਰ ਵਕਤ ਜਰੂਰਤ ਹੈ।ਇਸ ਦਾ ਉੱਤਰ ਸ੍ਰੀ ਵਸ਼ਿਸ਼ਟ ਜੀ, ਸ੍ਰੀ ਰਾਮ ਜੀ ਨੂੰ ਕਹਿੰਦੇ ਹਨ।

**ਉੱਤਰ :** ਦ੍ਰਿੜ ਭਾਵਨਯਾ ਤਿਅਕ੍ਤਾ ਪੂਰਵਾ ਪਰ ਵਿਚਾਰਣੰ ॥

ਯਦਾ ਦਾਨੰ ਪਦਾਰਥਸਯ ਵਾਸ਼ਨਾ ਸਾ ਪ੍ਰਕੀਰਤਿਤਾ ॥

ਆਗੇ ਪੀਛੇ ਕਾ ਵਿਚਾਰ ਨਾ ਕਰਕੇ ਦ੍ਰਿੜ ਭਾਵਨਾ ਸੇ ਜੋ ਪਦਾਰਥ ਕਾ ਗ੍ਰਹਿਣ ਕਰਨਾਂ ਹੈ ਯਾਨੇ ਪਦਾਰਥ ਵਿਚ ਜੋ ਅਹੰਤਾ ਮਮਤਾ ਕਰਨੀ ਹੈ ਇਸ ਦਾ ਨਾਮ ਵਾਸ਼ਨਾ ਹੈ। ਉਸ ਵਾਸ਼ਨਾ ਕੇ ਬੇਗ ਸੇ ਯਾਨੇ ਅਭਿਆਸ ਸੇ ਅਪਨੇ ਸਰੂਪ ਕੋ ਭੂਲ ਜਾਤਾ ਹੈ। ਜੈਸੇ ਮਦਰਾ ਯਾਨੇ ਸ਼ਰਾਬ ਪੀਆ ਹੂਆ ਪੁਰਸ਼ ਬੇਹੋਸ਼ ਹੋ ਜਾਤਾ ਹੈ। ਜੈਸੀ ਉਸਕੀ ਵਾਸ਼ਨਾ ਪੱਕੀ ਹੋ ਜਾਤੀ ਹੈ ਤੈਸਾ ਹੀ ਉਸਕੋ ਜਗਤ ਦਿਖਾਈ ਦੇਤਾ ਹੈ ਔਰ ਅੰਤਕਾਲ ਮੇਂ ਜੈਸੀ ਭਾਵਨਾ ਕਰਤਾ ਹੈ ਤੈਸਾ ਹੀ ਉਸਕੋ ਜਨਮ ਮਿਲਤਾ ਹੈ ਔਰ ਵਰਤਮਾਨ ਕਾਲ ਮੇਂ ਭੀ ਜੈਸੀ ਵਾਸ਼ਨਾ ਵਾਲਾ ਹੋਤਾ ਹੈ, ਐਸੇ ਹੀ ਸੰਕਲਪ ਕਰਤਾ ਹੈ ਜੈਸਾ ਸੰਕਲਪ ਕਰਤਾ ਹੈ ਤੈਸੀ ਕਿਰਿਆ ਕਰਤਾ ਹੈ, ਤੈਸਾ ਹੀ ਉਸਕੋ ਫਲ ਮਿਲਤਾ ਹੈ।

**53. ਸੰਸਕਾਰ :** ਇਹ ਵੀ ਇਕ ਮਾਨਸਿਕ ਵਿਕਾਰ ਹੈ, ਦੇਖਣ ਸੁਨਣ ਬੋਲਣ ਤੋਂ ਜੋ ਸੰਸਕਾਰ ਪੈਦਾ ਹੁੰਦੇ ਹਨ। ਉਹ ਆਪਣਾ ਨਿਸ਼ਾਨ ਛੋਡ ਜਾਂਦੇ ਹਨ, ਅਥਵਾ ਬੁਰੇ, ਅਥਵਾ ਭਲੇ ਹੋਣ ਉਨ੍ਹਾਂ ਦਾ ਨਿਸ਼ਾਨ ਚਿਤ ਮੇਂ ਪੈ ਜਾਦਾ ਹੈ। ਸਾਰੇ ਸੰਸਕਾਰ ਉਪਚੇਤਨ ਮਨ ਮੇਂ ਇਕੱਤ੍ਰ ਹੋ ਕੇ ਰਹਿੰਦੇ ਹਨ। ਕੁਝ ਪਿਛਲੇ ਜਨਮਾਂ ਦੇ ਸੂਖਮ ਰੂਪੀ ਸੰਸਕਾਰ ਹਨ, ਕੁਝ ਇਸ ਜਨਮ ਦੇ ਸਥੂਲ ਰੂਪ ਸੰਸਕਾਰ ਹਨ, ਪਿਛਲੇ ਸੰਸਕਾਰਾਂ ਤੋਂ ਇਸ ਜਨਮ ਦੇ ਕਰਮ ਵਿਚ ਪ੍ਰਵਿਰਤ ਹੁੰਦਾ ਹੈ। ਇਸ ਜਨਮ ਦੇ ਕਰਮਾਂ ਤੋਂ ਨਵੇਂ ਸੰਸਕਾਰ ਫਿਰ ਪੈਦਾ ਹੁੰਦੇ ਜਾਂਦੇ ਹਨ, ਉਨ੍ਹਾਂ ਦੀ ਸਿਮ੍ਰਤੀ ਬਣ ਜਾਂਦੀ ਹੈ। ਸੰਸਕਾਰਾਂ ਦੇ ਅਨੁਸਾਰ ਹੀ ਜਨਮ ਕਰਮ ਬੁੱਧੀ ਬਲ ਪ੍ਰਾਪਤ ਹੁੰਦਾ ਹੈ। ਸਾਡੀ ਕਿਸਮਤ ਦਾ ਆਧਾਰ ਸੰਸਕਾਰ ਹੀ ਹਨ, ਜਿਵੇਂ ਸੁੱਤਾ ਹੋਇਆ ਪੁਰਸ਼

ਜਿਹੜੇ ਕਰਮ ਨੂੰ ਤਿਆਗ ਕੇ ਸੁੱਤਾ ਸੀ, ਜਾਗ ਕੇ ਫਿਰ ਉਸੇ ਕਰਮ ਵਿਚ ਪ੍ਰਵਿਰਤ ਹੋ ਜਾਂਦਾ ਹੈ। ਇਸੇ ਤਰ੍ਹਾਂ ਮਰਣ ਸਮੇਂ ਜਿਹੜੇ ਸੰਸਕਾਰ ਵਿਚ ਇਸ ਦੀ ਮੌਤ ਹੋਈ ਹੈ, ਉਸੇ ਜੂਨੀ ਵਿਚ ਚਲਾ ਜਾਂਦਾ ਹੈ ਅਤੇ ਸੰਸਕਾਰਾਂ ਦੇ ਅਨੁਸਾਰ ਹੀ ਅਗਲਾ ਕਰਮ ਕਰਦਾ ਹੈ। ਜੈਸੇ ਮੁਰਗੀ ਕੇ ਬੱਚੇ ਉਤਪਨ ਹੋ ਕਰ ਦਾਣਾ ਚੁਗਦੇ ਹਨ, ਬੱਤਖ ਕੇ ਬੱਚੇ ਪਾਣੀ ਵਿਚ ਤਰਦੇ ਹਨ, ਸੰਸਕਾਰਾਂ ਅਨੁਸਾਰ ਵਿੱਚਰ ਰਿਹਾ ਹੈ।

ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥

ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥ ੨ ॥ (ਪੰਨਾ ੮੭੬)

**54. ਵਾਸ਼ਨਾ :** ਇਕ ਸੂਖਛਮ ਇੱਛਾ ਹੈ ਜਿਵੇਂ ਪੱਤਰ, ਟਾਹਣੀਆਂ, ਫੂਲ, ਤਨਾਂ, ਜੜ੍ਹਾਂ, ਬੀਜ ਵਿਚ ਛੁਪੀਆਂ ਹੋਈਆਂ ਹਨ। ਇਸੇ ਪ੍ਰਕਾਰ ਸਰੀਰ ਰੂਪੀ ਬੀਜ ਵਿਚ ਛੁਪ ਕਰ ਵਾਸ਼ਨਾ ਨਿਵਾਸ ਕਰ ਰਹੀਆਂ ਹਨ, ਵਾਸ਼ਨਾ ਪ੍ਰਗਟ ਹੋਣ ਲਈ ਇੱਛਾ ਦਾ ਰੂਪ ਧਾਰਣ ਕਰਤੀ ਹੈ। ਵਾਸ਼ਨਾ ਦਾ ਅਸਥਾਨ ਚਿੱਤ ਹੈ, ਵਾਸ਼ਨਾ ਦਾ ਅਰਥ ਹੈ ਵਸ ਜਾਏ ਤਥਾ ਬੂ ਕੋ ਵਾਸ, ਕਹਿੰਦੇ ਹਨ ਜਿਵੇਂ ਫੁੱਲ ਵਿਚ ਸੁਗੰਧੀ ਰਹ ਰਹੀ ਹੈ, ਤਿਵੇਂ ਚਿੱਤ ਵਿਚ ਵਾਸ਼ਨਾ ਰਹਿੰਦੀ ਹੈ, ਜਿਵੇਂ ਇਕ ਜਗਾਂ ਫੁਲ ਜਾਂ ਦੁਰਗੰਧੀ ਵਾਲੀ ਵਸਤੂ ਧਰਨ ਤੋਂ ਸੁਗੰਧੀ ਤੇ ਬਦਬੂ ਛੋਡ ਜਾਂਦੀ ਹੈ। ਇਸੇ ਤਰ੍ਹਾਂ ਭਲੇ ਕਰਮ ਸੁਗੰਧੀ, ਬੁਰੇ ਕਰਮ ਦੁਗਰੰਧੀ ਰੂਪੀ ਵਾਸ਼ਨਾ ਛੋਡ ਜਾਂਦੇ ਹਨ। ਵਾਸ਼ਨਾ ਦੇ ਨਾਸ਼ ਤੋਂ ਹੀ ਚਿੱਤ ਦਾ ਨਾਸ਼ ਹੋਤਾ ਹੈ। ਵਾਸ਼ਨਾਂ ਹੀ ਜਨਮ ਮਰਣ ਦਾ ਕਾਰਣ ਹੈ। ਬੁਰੀਆਂ ਵਾਸ਼ਨਾ ਬੰਧਨ ਦਾ ਕਾਰਣ ਹਨ। ਭਲੀਆਂ ਵਾਸ਼ਨਾਵਾਂ ਮੁਕਤੀ ਦਾ ਕਾਰਣ ਹਨ। ਜਿਵੇਂ ਰੇਸ਼ਮ ਦਾ ਕੀੜਾ ਆਪਣੇ ਮੂੰਹ ਤੋਂ ਤਾਰ ਨਿਕਾਲ ਕੇ ਅਪਨੇ ਦੁਆਲੇ ਲਪੇਟ ਕੇ ਅਪਣੀ ਮੌਤ ਕਾ ਕਾਰਣ ਬਣਾ ਲੈਂਦਾ ਹੈ, ਇਸੇ ਪ੍ਰਕਾਰ ਜੀਵ ਮੋਹ ਰੂਪੀ ਸੂਤਰ ਵਿਚ ਬਧਾ ਹੋਇਆ ਕਰਮ ਕਰਦਾ ਹੈ, ਕਰਮ ਤੋਂ ਉਪਜੀ ਵਾਸ਼ਨਾ ਹੀ ਇਸ ਦੀ ਮੌਤ ਔਰ ਜਨਮ ਦਾ ਕਾਰਣ ਹੈ।

ਵਾਸ਼ਨਾ ਉਤਪਨ ਹੋਣ ਦੇ ਚਾਰ ਕਾਰਣ ਹਨ, ਜੋ ਸ਼ਾਸ਼ਤਰਾਂ ਵਿਚ ਇਸ ਪ੍ਰਕਾਰ ਲਿਖੇ ਹਨ :-

1. ਹੇਤੂ 2. ਫਲ 3. ਆਸ਼ਰਯ 4. ਅਲੰਬਨ

**1. ਹੇਤੂ :-** ਜਨਮ ਮਰਨ ਪਹਿਲਾ ਕਾਰਣ, ਜਿਸ ਵਾਸ਼ਨਾਂ ਤੋਂ ਜੀਵ ਜਨਮ ਹੋਤਾ ਹੈ, ਉਹ ਕਰਮ ਹਨ ਭਲਾ ਤੇ ਬੁਰਾ।

**2. ਫਲ :-** ਕਰਮ ਦਾ ਫਲ ਹੈ ਜੂਨੀ ਮਨੁੱਖ ਪਸ਼ੂ ਆਦਿ ਸਰੀਰ, ਇਹ ਪਹਿਲਾ ਫਲ ਹੈ, ਦੂਸਰਾ ਫਲ ਹੈ ਉਮਰ ਦੀ ਪ੍ਰਾਪਤੀ, ਤੀਸਰਾ ਕਰਮ ਦਾ ਫਲ ਹੈ ਦੁਖ ਸੁਖ, ਇਹ ਸਭ ਚੀਜ਼ਾਂ ਕਰਮ ਤੋਂ ਪੈਦਾ ਹੋਤੀਆਂ ਹਨ।

**3. ਆਸ਼ਰਯ :-** ਵਾਸ਼ਨਾ ਕਿਸੇ ਦੇ ਆਸਰੇ ਠਹਿਰਤੀ ਹੈ, ਉਹ ਹੈ ਚਿਤ, ਜਿਸ ਨੂੰ ਉਪਚੇਤਨ ਵੀ ਕਿਹਾ ਜਾਂਦਾ ਹੈ। ਜਿਸ ਵਿਚ ਵਾਸ਼ਨਾ ਸਿਮ੍ਰਤੀ ਰੂਪ ਵਿਚ ਬਣੀ ਰਹਿੰਦੀ ਹੈ, ਸਮੇ ਅਨੁਸਾਰ ਪ੍ਰਗਟ ਹੁੰਦੀ ਰਹਿੰਦੀ ਹੈ, ਜਿਵੇਂ ਧਰਤੀ ਵਿਚ ਅਨੇਕਾਂ ਪ੍ਰਕਾਰ ਦੇ ਬੀਜ਼ ਹਨ,

ਰੁਤ ਅਨੁਸਾਰ ਜਨਮਦੇ ਫਲਦੇ ਫੁਲਦੇ ਖਤਮ ਹੋ ਜਾਂਦੇ ਹਨ ਅਤੇ ਬੀਜ ਹੋਰ ਪੈਦਾ ਕਰ ਜਾਂਦੇ ਹਨ, ਧਰਤੀ ਵਿਚ ਫਿਰ ਜਮ੍ਹਾਂ ਹੋ ਜਾਂਦੇ ਹਨ। ਰੁਤ ਅਨੁਸਾਰ ਕਾਦਰ ਕੁਦਰਤ ਰਾਹੀਂ ਫੇਰ ਪ੍ਰਗਟ ਕਰਦਾ ਹੈ। ਇਸ ਪ੍ਰਕਾਰ ਸਭ ਜੀਵ ਉਸ ਦੀ ਮਾਯਾ ਵਿਚ ਲੀਨ ਹੋ ਜਾਂਦੇ ਹਨ। ਬੀਜ ਰੂਪੀ ਸੰਸਕਾਰ ਵਾਸ਼ਨਾ ਨਹੀਂ ਮਿਟਦੀਆਂ, ਉਸਦੀ ਇਛਾ ਵਿਚ ਜੀਵ ਫੇਰ ਕਰਮਾਂ ਅਨੁਸਾਰ ਜੂਨੀ ਚੱਕਰ ਵਿਚ ਆਉਂਦਾ ਜਾਂਦਾ ਰਹਿੰਦਾ ਹੈ, ਕਿਉਂਕਿ "ਜੈਸੀ ਆਸਾ ਤੈਸੀ ਮਨਸਾ ਜੈਸੀ ਮਨਸਾ ਤੈਸੀ ਦਸਾ ।

ਯੰ ਯੰ ਵਾਪਿ ਸਮਰਨ ਭਾਵੰ ਤਿਅਜਤਿਯੰਤੇ ਕਲੇਵਰੰ ॥

ਤੰ ਤਮੇਵੈਤਿ ਕੌਂਤੇਯ ਸਦਾ ਤਦ ਭਾਵ ਭਾਵਿਤ : ॥

**ਅਰਥ :** ਹੇ ਕੁੰਤੀ ਪੁਤਰ ਅਰਜਨ, ਅੰਤ ਸਮੇ ਜੋ ਮਨੁਖ ਜਿਸ ਜਿਸ ਵਸਤੂ ਕੋ ਯਾਦ ਕਰਦਾ ਹੋਇਆ ਸਰੀਰ ਕੋ ਤਿਆਗਤਾ ਹੈ, ਉਸ ਉਸ ਭਾਵ ਕੋ ਪ੍ਰਾਪਤ ਹੁੰਦਾ ਹੈ, ਹਰ ਵਕਤ ਜਿਸ ਕੋ ਯਾਦ ਕਰਤਾ ਹੈ, ਮਰਣ ਸਮੇਂ ਵੀ ਉਹ ਹੀ ਵਸਤੂ (ਚੇਤੇ) ਆਉਂਦੀ ਹੈ। ਗੁਰਬਾਣੀ ਵੀ ਨਿਰਨਾ ਕਰਦੀ ਹੈ :-

ਗੂਜਰੀ ॥ ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥ ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥ ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥ ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥ ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥ ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥ ੨ ॥ (ਪੰਨਾ ੫੨੬)

**ਅਥਵਾ :**

ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥
ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥ ੨ ॥(ਪੰਨਾ ੯੦੨)

**4. ਆਲੰਬਨ :-** ਇਸ ਦਾ ਅਰਥ ਹੈ ਸਹਾਰਾ, ਉਹ ਉਹ ਕਰਮ ਜਿਸ ਤੋਂ ਵਾਸ਼ਨਾਂ ਅਸਲੀ ਰੂਪ ਧਾਰਨ ਕਰਦੀ ਹੈ। ਇਹ ਹੈ ਇੰਦ੍ਰੀਆਂ ਕੇ ਬਿਸ਼ੇ ਵਿਕਾਰਾਂ ਨੂੰ ਲਾਠੀ ਬਣਾ ਕੇ ਲੰਗੜੀ ਵਾਸ਼ਨਾ ਅੱਗੇ ਚਲਦੀ ਹੈ। ਕਰਮਾਂ ਦੇ ਬੰਧਨ ਹੋਰ ਵੀ ਪੱਕੇ ਬਣ ਜਾਤੇ ਹੈ।

## 55. ਵਾਸ਼ਨਾਂ ਨੂੰ ਨਾਸ਼ ਕਿਵੇਂ ਕਰੇ :-

ਕਰਮ ਤੋਂ ਵਾਸ਼ਨਾ ਪੈਦਾ ਹੋਤੀ ਹੈ। ਕਰਮ ਹੀ ਇਸ ਨੂੰ ਬਲਸ਼ਾਲੀ ਬਣਾਉਂਦੇ ਹਨ। ਵਾਸ਼ਨਾ ਦੀ ਸ਼ਾਂਤੀ ਤੋਂ ਮਨ ਸ਼ਾਂਤ ਹੋ ਜਾਤਾ ਹੈ। ਉਪਰ ਲਿਖੇ ਚਾਰ ਕਾਰਣਾਂ ਦੇ ਸਮਾਪਤ ਕਰਨ ਨਾਲ ਹੀ ਇਸ ਦਾ ਨਾਸ਼ ਹੋ ਸਕਦਾ ਹੈ। ਨਿਸ਼ਕਾਮ ਕਰਮ ਕਰੋ, ਹੌਲੀ ਹੌਲੀ ਵਾਸ਼ਨਾ ਸੂਖਛਮ

ਹੁੰਦੀਆਂ ਹੁੰਦੀਆਂ ਖਤਮ ਹੋ ਜਾਣਗੀਆਂ। ਪਾਪ ਤੇ ਪੁੰਨ ਜੀਵ ਨੂੰ ਦੋਨੋ ਬੰਧਨ ਰੂਪ ਹਨ। ਇਹ ਵੀ ਭਲੀ ਬੁਰੀ ਵਾਸ਼ਨਾ ਪੈਦਾ ਕਰਕੇ ਸਵਰਗ ਨਰਕ ਹੀ ਵਿਖਾਲਦੇ ਹਨ। ਮਨ ਅਤੇ ਇੰਦ੍ਰੀਆਂ ਨੂੰ ਕਾਬੂ ਕਰਨ ਦੇ ਦੋ ਹੀ ਰਸਤੇ ਹਨ। ਸਮ ਤੇ ਦਮ, ਸਮ ਰਾਹੀਂ ਮਨ ਕਾਬੂ ਕਰੋ, ਦਮ ਰਾਹੀਂ ਇੰਦ੍ਰੀਆਂ ਦੇ ਵਿਕਾਰਾਂ ਦਾ ਦਮਨ ਕਰੋ। ਸੰਕਲਪਾਂ ਦੇ ਨਾਸ਼ ਹੋਣ ਤੋਂ ਮਨ ਦਾ ਭਾਵ ਮਿਟ ਜਾਏਗਾ। ਵਾਸ਼ਨਾ ਦੇ ਨਾਸ਼ ਹੋਣ ਤੋਂ ਚਿਤ ਬਿਰਤੀਆਂ (ਵਾਸ਼ਨਾਵਾਂ) ਖਤਮ ਹੋ ਜਾਣਗੀਆਂ। ਜਿਵੇਂ ਦੀਵੇ ਵਿਚ ਤੇਲ, ਅੱਗ ਵਿਚ ਬਾਲਣ ਨਾ ਪਵੇ, ਕੁਝ ਕਾਲ ਤੋਂ ਬਾਅਦ ਸ਼ਾਂਤ ਹੋ ਜਾਂਦੇ ਹਨ। ਇਸ ਤਰਾਂ ਸਿਮਰਨ ਅਭਿਆਸ ਤੋਂ ਵਾਸ਼ਨਾ ਤੇ ਕਾਬੂ ਪੈਂਦਾ ਜਾਵੇਗਾ। ਨਵੀਆਂ ਵਿਕਾਰ ਮਈ ਵਾਸ਼ਨਾ ਦਾ ਤਿਆਗ ਕਰਦਾ ਜਾਵੇ ਹੌਲੀ ਹੌਲੀ ਬੁਧੀ ਜੋ ਵਿਕਾਰਾਂ ਸਹਿਤ ਹੈ, ਰਹਿਤ ਹੋ ਕੇ ਆਤਮ ਬਿਸ਼ੈਣੀ ਬੁਧ ਨੂੰ ਗ੍ਰਹਿਣ ਕਰਕੇ ਗਿਆਨ ਤੋਂ ਬਾਦ ਅਹੰਕਾਰ ਦਾ ਨਾਸ਼ ਕਰਕੇ ਪ੍ਰਭੂ ਦੀ ਅਭੇਦਤਾ ਦਾ ਅਨੰਦ ਪ੍ਰਾਪਤ ਕਰ ਸਕੇਗਾ। ਮਨ ਮੇਂ ਜਦੋਂ ਸੰਕਲਪ ਉਠਤਾ ਹੈ, ਮਨ ਚੰਚਲ ਹੋ ਜਾਤਾ ਹੈ। ਜਿਸ ਵਸਤੂ ਕਾ ਮਨ ਵਿਚ ਖਿਆਲ ਪੈਦਾ ਹੁੰਦਾ ਹੈ, ਉਸ ਦੀ ਪ੍ਰਾਪਤੀ ਦੀ ਚਾਹਨਾ ਹੈ, ਸੋ ਇਛਾ ਕਹੀ ਜਾਂਦੀ ਹੈ। ਉਸ ਵਕਤ ਮਨ ਚੈਨ ਨਹੀਂ ਕਰਦਾ, ਜਦ ਤੀਕ ਉਹ ਵਸਤੂ ਪ੍ਰਾਪਤ ਨਹੀਂ ਹੋ ਜਾਂਦੀ, ਪ੍ਰਾਪਤ ਹੋਣ ਤੋਂ ਉਪਰੰਤ ਉਸ ਵਸਤੂ ਦਾ ਸਵਾਦ ਚਖਣ ਤੋਂ ਬਾਅਦ ਜਿਹੜੀ ਇੱਛਾ ਹੈ, ਉਸ ਨੂੰ ਤ੍ਰਿਸ਼ਨਾ ਕਿਹਾ ਜਾਂਦਾ ਹੈ। ਇਹ ਬਹੁਤ ਬਲਸ਼ਾਲੀ ਹੈ, ਇਹ ਹੀ ਬੰਧਨ ਦਾ ਕਾਰਣ ਅਤੇ ਮਨ ਨੂੰ ਅਸ਼ਾਂਤ ਕਰਦੀ ਹੈ। (ਮਨੁੱਖ + ਇੱਛਾ = ਮਨੁੱਖ, ਮਨੁੱਖ - ਇੱਛਾ =ਪ੍ਰਮਾਤਮਾ) ਮਨੁਖ ਜਮਾ ਇਛਾ ਮਨੁਖ, ਮਨੁਸ਼ ਨਫੀ ਇਛਾ ਪ੍ਰਮਾਤਮਾ। ਭੋਗੋਂ ਸੇ ਇੱਛਾ ਵਧਦੀ ਹੈ। ਬੈਰਾਗ ਦੁਆਰਾ ਇਸ ਤੇ ਕਾਬੂ ਪਾਇਆ ਜਾਂਦਾ ਹੈ। ਰਾਜਾ ਯਯਾਤੀ ਨੇ ਅਪਨੇ ਪੁਤਰ ਸੇ ਜੋਬਨ ਉਧਾਰ ਲੈ ਲਿਆ, ਪ੍ਰੰਤੂ ਭੋਗੋਂ ਕੀ ਇੱਛਾ ਵਧਦੀ ਗਈ, ਅਖੀਰ ਰਾਜਾ ਅਫਸੋਸ ਕਰਦਾ ਹੈ, ਮੈਂ ਵਿਕਾਰਾਂ ਵਿਚ ਸਾਰੀ ਉਮਰ ਗਵਾ ਲਈ, ਜੀਵਨ ਯਾਤਰਾ ਸਫਲ ਨਾ ਕੀਤੀ। ਤ੍ਰਿਸ਼ਨਾਂ ਹੀ ਬੰਧਨ ਕਾ ਕਾਰਣ ਹੈ, ਮਨ ਇਕ ਨਦੀ ਹੈ, ਸੰਸਕਾਰ ਇਸ ਕਾ ਤਲ ਹੈ, ਇਸ ਤਲ ਵਿਚ ਵਾਸ਼ਨਾ ਰੂਪੀ ਜਲ ਭਰਿਆ ਹੈ, ਵਾਸ਼ਨਾ ਰੂਪੀ ਜਲ ਵਿਚ ਸੰਕਲਪ ਵਿਕਲਪ ਰੂਪ ਲਹਿਰਾਂ ਹਨ, ਸੰਕਲਪ ਤੋਂ ਇੱਛਾ ਬਨ ਜਾਂਦੀ ਹੈ, ਇੱਛਾ ਹੀ ਤ੍ਰਿਸ਼ਨਾਂ ਰੂਪ ਵਿਚ ਬਦਲ ਜਾਂਦੀ ਹੈ। ਵਾਸ਼ਨਾ ਰੂਪੀ ਬੀਜ ਸੇ ਤ੍ਰਿਸ਼ਨਾ ਰੂਪੀ ਬਿਰਛ ਬਨ ਜਾਂਦਾ ਹੈ। ਜਿਸ ਦਾ ਕੱਟਣਾਂ ਮਹਾਨ ਕਠਨ ਹੈ।ਸੰਸਕਾਰਾਂ ਅਨੁਸਾਰ ਹੀ ਵਿਚਾਰ ਹੁੰਦੇ ਹਨ, ਇਨ੍ਹਾਂ ਨੂੰ ਖਤਮ ਕਰਨ ਲਈ ਬਿਬੇਕ ਬੈਰਾਗ ਅਤੇ ਤਿਆਗ, ਤਿਆਗ ਤੋਂ ਹੀ ਸੁਖ ਸ਼ਾਂਤੀ ਪ੍ਰਾਪਤ ਹੁੰਦੀ ਹੈ। ਮਨ ਆਪ ਤੋ ਜੜ੍ਹ ਹੈ, ਆਤਮਾ ਦਾ ਸਹਾਰਾ ਲੈ ਕੇ ਗਲਤ ਕਾਰਜ ਮੇਂ ਪ੍ਰਵਿਰਤ ਹੋ ਜਾਂਦਾ ਹੈ। ਜਿਸ ਵਸਤੂ ਨਾਲ ਮਿਲਦਾ ਹੈ। ਉਸੇ ਦਾ ਰੂਪ ਧਾਰਨ ਕਰ ਲੇਤਾ ਹੈ। ਇਸ ਦਾ ਅਪਨਾ ਕੋਈ ਰੂਪ ਨਹੀਂ, ਇੰਦ੍ਰੀਆਂ ਦੇ ਸੰਜੋਗ ਤੋਂ ਗਿਆਨ ਪ੍ਰਾਪਤ ਕਰਦਾ ਹੈ, ਜਿਵੇਂ ਚੁੰਬਕ ਦੇ ਸੰਜੋਗ ਤੋਂ ਲੋਹੇ ਮੇਂ ਸ਼ਕਤੀ ਆ ਜਾਂਦੀ ਹੈ। ਇਸੇ ਤਰ੍ਹਾਂ ਇਹ ਆਤਮਾ ਦੇ ਸੰਜੋਗ ਤੋਂ ਸ਼ਕਤੀ ਪ੍ਰਾਪਤ ਕਰਦਾ ਹੈ, ਆਤਮਾ ਸੱਤਾ ਤੋਂ ਦੂਰ ਰਹਿਣ ਨਾਲ ਗੰਦੀਆਂ ਵਾਸ਼ਨਾ ਨਾਲ ਭਰ ਜਾਂਦਾ ਹੈ। ਮਨ ਹਰ ਵਕਤ ਵਸਤੂਆਂ ਦੀ ਪ੍ਰਾਪਤੀ ਦੀ ਦੌੜ ਵਿਚ ਰਹਿੰਦਾ ਹੈ, ਪ੍ਰਾਪਤ ਹੋਣ ਤੋਂ ਭੀ ਦੂਸਰੀ ਵਸਤੂ ਦੀ ਇੱਛਾ ਵਿਚ ਲਗ ਜਾਂਦਾ ਹੈ। ਇਸ ਦਾ ਸੁਭਾਵ ਬਾਹਰ ਮੁਖੀ ਹੈ, ਮਾਯਾ ਦੀ ਬਿਗਛੇਪ ਸ਼ਕਤੀ ਇਸ ਨੂੰ ਚੰਚਲ ਕਰਕੇ ਬਾਹਰ ਮੁਖ ਕਰ ਦੇਂਦੀ ਹੈ।

ਇਸ ਨੂੰ ਯਤਨ ਪੂਰਬਕ ਆਤਮ ਚਿੰਤਨ ਵਿਚ ਲਗਾ ਕੇ ਅੰਤਰਮੁਖ ਕਰਨਾ ਚਾਹੀਦਾ ਹੈ। ਇੰਦ੍ਰੀਆਂ ਦਾ ਸੂਖਮ ਰੂਪ ਮਨ ਹੈ, ਮਨ ਦਾ ਸੂਖਮ ਰੂਪ ਬੁਧੀ ਹੈ, ਬੁੱਧੀ ਦਾ ਸੂਖਮ ਰੂਪ ਆਤਮਾ ਹੈ, ਆਤਮਾ ਸਾਰਿਆਂ ਦਾ ਅਧਿਸ਼ਠਾਨ ਆਸਰਾ ਹੈ, ਆਤਮਾ ਸਭ ਦਾ ਸਾਖੀ ਹੈ। ਅੰਨ ਤੋਂ ਮਨ ਬਨਤਾ ਹੈ, ਇਸ ਲਈ ਸਤੋ ਗੁਣੀ ਭੋਜਨ ਦੀ ਆਵਸ਼ਕਤਾ ਹੈ। ਮਨ ਲਾਈ ਲਗ ਹੈ, ਜਿਧਰ ਕਿਸੇ ਨੇ ਪ੍ਰੇਰਿਆ ਉਧਰ ਹੀ ਲਗ ਜਾਂਦਾ ਹੈ, ਹੌਲੀ ਹੌਲੀ ਈਸ਼ਵਰ ਚਿੰਤਨ ਕਰੋ, ਇਸ ਦਾ ਅਸਰ ਜਿਵੇਂ ਭੌਣੀ ਤੇ ਲਜ ਅਪਨਾ ਅਸਰ ਪਾ ਲੈਂਦੀ ਹੈ, ਇਵੇਂ ਹੀ ਇਸ ਤੇ ਵੀ ਸਿਮਰਨ ਸਤਸੰਗ ਦਾ ਅਸਰ ਪੈ ਜਾਂਦਾ ਹੈ। ਪ੍ਰਮਾਤਮਾ ਵਿਚ ਧਿਆਨ ਲਗਾਉ, ਸੰਸਾਰ ਦਾ ਖਿਆਲ ਛੋਡ ਦੇਵੋ। ਜਦੋਂ ਈਸ਼ਵਰ ਚਿੰਤਨ ਕਰੇਗਾ, ਦੂਸਰੀਆਂ ਵਸਤੂਆਂ ਵਲੋਂ ਆਪੇ ਹੀ ਮੁੜ ਆਵੇਗਾ। ਇਹ ਗਿਰਗਿਟ ਦੀ ਨਿਆਈ ਕਈ ਰੰਗ ਬਦਲਦਾ ਹੈ। ਮਨ ਬੁਧੀ ਅਹੰਕਾਰ ਸੰਕਲਪ ਦੋ ਪ੍ਰਕਾਰ ਦੇ ਹੁੰਦੇ ਹਨ, ਇਕ ਸ਼ੁਧ ਇਕ ਅਸ਼ੁਧ, ਅਪਨੇ ਆਪ ਕੋ ਬ੍ਰਹਮ ਰੂਪ ਜਾਨਨਾ ਸ਼ੁਧ ਭਾਵ ਹੈ। ਸਰੀਰ ਨੂੰ ਆਤਮਾ ਸਮਝਨਾ ਮਲਨ ਭਾਵ ਹੈ, ਇਸ ਤੋਂ ਸਰੀਰ ਦਾ ਅਤੇ ਸੰਸਾਰ ਦਾ ਖਿਆਲ ਬਨਿਆ ਰਹਿੰਦਾ ਹੈ। ਮਨ ਦਾ ਕੁੰਡਲਨੀ ਸ਼ਕਤੀ ਨਾਲ ਖਾਸ ਸਬੰਧ ਹੈ। ਕੁੰਡਲਨੀ ਨੂੰ ਭਗਤੀ ਯੋਗ ਜਾਂ ਗਿਆਨ ਜੋਗ ਤੋਂ ਜਗਾਉਣਾਂ ਪੈਂਦਾ ਹੈ। ਕੁੰਡਲਨੀ ਦਾ ਸਬੰਧ ਪ੍ਰਾਣ ਨਾਲ ਹੈ, ਪ੍ਰਾਣ ਦਾ ਸਬੰਧ ਮਨ ਨਾਲ ਹੈ, ਇਹ ਸ਼ਕਤੀ ਸ਼ੁਧ ਔਰ ਰਹਿਤ ਹੋ ਕੇ ਹੀ ਜਾਗਰਤ ਕੀਤੀ ਜਾਂਦੀ ਹੈ। ਇਸ ਲਈ ਬੁਰੇ ਬਿਚਾਰਾਂ ਨੂੰ ਭਲੇ ਬਿਚਾਰਾਂ ਵਿਚ ਬਦਲਨੇ ਨਾਲ ਹੀ ਇਸ ਨੂੰ ਜਾਗ੍ਰਤ ਕੀਤਾ ਜਾਂਦਾ ਹੈ। ਜਿਵੇਂ ਮਕਾਨ ਦੀਆਂ ਪੌੜੀਆਂ ਤੋਂ ਗੇਂਦ ਗਿਰਦੀ ਨੀਚੇ ਆ ਜਾਂਦੀ ਹੈ ਇਸ ਪ੍ਰਕਾਰ ਕਰਮ ਤੋਂ ਗਿਰਿਆ ਮਨ ਵੀ ਅਧੋਗਤੀ ਦੀਆਂ ਜੂਨੀਆਂ ਦੇ ਚੱਕਰ ਕੱਟਦਾ ਹੈ।ਇਸ ਨੂੰ ਵਸ ਕਰਕੇ ਵੀ ਅਹੰਕਾਰ ਨਹੀਂ ਕਰਨਾ ਚਾਹੀਦਾ। ਇਸ ਦੇ ਬਿਗੜਦਿਆਂ ਦੇਰ ਨਹੀਂ ਲੱਗਦੀ, ਮਨ ਗੰਦੇ ਸ਼ੀਸ਼ੇ ਦੀ ਨਿਆਈ ਹੈ, ਜਿਵੇਂ ਗੰਦੇ ਸ਼ੀਸ਼ੇ ਵਿਚ ਆਪਣਾ ਚੇਹਰਾ ਨਹੀਂ ਦਿੱਸਦਾ, ਇਸੇ ਤਰ੍ਹਾਂ ਗੰਦੇ ਮਨ ਵਾਲਾ ਆਤਮਾ ਨਹੀਂ ਦੇਖ ਸਕਦਾ। ਜਿਵੇਂ ਸ਼ੀਸ਼ੇ ਵਿਚ ਕੁੱਤਾ ਅਪਣੀ ਪ੍ਰਛਾਈ ਦੇਖਕੇ ਭੌਂਕਤਾ ਹੈ ਕਿ ਇਸ ਵਿਚ ਹੋਰ ਕੁੱਤਾ ਹੈ, ਭਰਮ ਕਰਕੇ ਅਗਿਆਨ ਵਸ ਅਪਨੇ ਪ੍ਰਛਾਵੇਂ ਨੂੰ ਦੂਸਰਾ ਕੁੱਤਾ ਜਾਨ ਕੇ ਭੋਂਕਦਾ ਹੋਇਆ ਕਸ਼ਟ ਭੋਗ ਰਿਹਾ ਹੈ।ਇਸੇ ਤਰ੍ਹਾਂ ਆਤਮਾਂ ਦੇ ਪ੍ਰਤਿਬਿੰਬ ਨੂੰ ਦੂਸਰੇ ਲੋਕਾਂ ਵਿਚ ਦੇਖਦਾ ਹੋਇਆ ਕੁੱਤੇ ਦੀ ਨਿਆਈਂ ਉਨ੍ਹਾਂ ਲੋਗਾਂ ਨੂੰ ਅਪਨੇ ਤੋਂ ਭਿੰਨ ਜਾਣ ਕੇ ਘਿਰਣਾ ਈਰਖਾ ਸੇ ਲੜਦਾ ਭਿੜਦਾ ਹੋਇਆ ਦੁਖੀ ਹੁੰਦਾ ਹੈ। ਮਨ ਵਸ ਕਰਨ ਲਈ ਕੋਈ ਕਾਰਜ ਰੂਪੀ ਬਾਂਸ ਗੱਡ ਦਿਉ, ਤਾਂ ਕਿ ਵਸ ਰਹੇ, ਭਜਨ ਸਿਮਰਨ ਸੇਵਾ, ਸ਼ਾਸਤਰਾਂ ਦਾ ਪੜ੍ਹਨਾ ਆਦਿ ਕਰਮਾਂ ਵਿਚੋਂ ਵੇਹਲਾ ਨਾ ਹੋਣ ਦੇਵੇ, ਵਿਹਲਾ ਹੀ ਸ਼ਰਾਰਤਾਂ ਕਰਦਾ ਹੈ। ਪਾਰੇ ਵਤ ਚੰਚਲ ਹੈ, ਜਿਵੇਂ ਖਿੰਡਿਆ ਪਾਰਾ ਇਕੱਤਰ ਕਰਨਾ ਔਖਾ ਹੈ। ਇਸੇ ਤਰਾਂ ਭੋਗ ਪਦਾਰਥੋਂ ਮੇਂ ਖਿੰਡਿਆ ਮਨ ਵੀ ਇਕਾਗ੍ਰ ਕਰਨਾ ਕਠਨ ਹੈ। ਮਨ ਕੁਤੇ ਦੀ ਤਰਾਂ ਅਵਾਰਾ ਹੈ। ਜੂਨੀਆਂ ਰੂਪੀ ਦੁਆਰਾ ਤੇ ਲੱਜਾ ਤਿਆਗ ਕੇ ਘੁੰਮ ਰਿਹਾ ਹੈ। ਵਿਸ਼ੇ ਵਿਕਾਰਾਂ ਰੂਪੀ ਟੁਕੜੇ ਖਾਂਦਾ ਹੋਇਆ ਜਮਾਂ ਦੀ ਸ਼ਾਸ਼ਨ ਭੋਗਦਾ ਹੈ। ਕੁਤੇ ਦੀ ਨਿਆਈ ਜਿਵੇਂ ਹੱਡੀ ਚੱਬਦਾ ਅਪਨਾ ਮੂੰਹ ਲਹੂ ਲੁਹਾਨ ਕਰ ਲੈਂਦਾ ਹੈ। ਇਸੇ ਤਰਾਂ ਮਨ ਭੋਗ ਵਾਸ਼ਨਾ ਵਿਚੋਂ ਸੁਖ ਭਾਲਦਾ ਭਾਲਦਾ ਦੁਖੀ ਹੋ ਜਾਂਦਾ ਹੈ, “ਨਾ ਹੂਏ ਤਾਲਬੇ ਦੁਨੀਆ ਮਰਦਾਨੇ ਖੁਦਾ”। ਮਨ ਘੜੀ ਕੀ ਲਟਕਣ ਦੁਆਰਾ ਚਲਾਇਮਾਨ ਹੈ, ਇਸ ਨੂੰ ਚਲਾਇਮਾਨ

ਨਾ ਹੋਣੇ ਦਿਉ, ਮਨ ਕੇ ਅਧਿਕ ਤਰੰਗ ਦੇ ਅਨੁਸਾਰ ਭਟਕਦਾ ਹੈ, ਸਮ ਬੁਧੀ ਧਾਰਕੇ ਆਤਮ ਚਿੰਤਨ ਕਰੋ ਅਪਨੇ ਆਪ ਨਿਸਚਲ ਅਵਸਥਾ ਨੂੰ ਪ੍ਰਾਪਤ ਕਰ ਲੇਵੇਗਾ। ਜਨਮ ਕੇ ਸੰਸਕਾਰ ਪੁਰਸ਼ਾਰਥ ਅਤੇ ਪ੍ਰਭੂ ਕਿਰਪਾ ਹੀ ਸਹਾਇਕ ਹੈ। ਮਨ ਦੇਖੀ ਸੁਣੀ ਵਸਤੂਆਂ ਕਾ ਬਾਰ ਬਾਰ ਚਿੰਤਨ ਕਰਦਾ ਹੈ। ਇਸ ਨੂੰ ਪ੍ਰਵਿਰਤੀ ਕਥਨ ਕੀਤਾ ਜਾਂਦਾ ਹੈ। ਜਿਸ ਤਰਫ ਇਸ ਦਾ ਲਗਾਉ ਹੋ ਜਾਵੇ, ਉਸੇ ਵਸਤੂ ਮੇਂ ਮਨ ਅਟਕ ਜਾਂਦਾ ਹੈ। ਇਸ ਨੂੰ ਸਥਿਤੀ ਕਿਹਾ ਜਾਂਦਾ ਹੈ। ਇਸ ਲਈ ਬਾਰ ਬਾਰ ਸਿਮਰਨ ਵਿਚ ਲਾਉਣ ਨਾਲ ਸਿਮਰਨ ਵਿਚ ਸਥਿਤੀ ਹੋ ਜਾਂਦੀ ਹੈ। ਮਨ ਇਕ ਗੱਦੇ ਦੇ ਸਪਰਿੰਗ ਦੀ ਨਿਆਈ ਹੈ, ਦਬਾਵ ਨਾਲ ਦਬ ਜਾਨਾ, ਨਹੀਂ ਪਹਿਲੀ ਹਾਲਤ ਮੇਂ ਆ ਜਾਨਾ। ਇਹ ਵੀ ਸਤਸੰਗਤ ਦੇ ਦਬਾ ਹੇਠ ਆ ਕੇ ਕੁਕਰਮਾਂ ਤੋਂ ਰਹਿਤ ਹੋ ਜਾਂਦਾ ਹੈ, ਸਤਸੰਗਤ ਵਲੋਂ ਢਿਲ ਕਰਨ ਨਾਲ ਫਿਰ ਪਹਿਲੀ ਹਾਲਤ ਵਿਚ ਆ ਜਾਂਦਾ ਹੈ। ਬਾਂਦਰ ਵਾਂਗ ਚੰਚਲ, ਮੱਛੀ ਵਾਂਗ ਸਰਬ ਭਕਸ਼ੀ ਹੈ, ਵਾਯੂ ਵਾਂਗ ਪ੍ਰਗਤੀਸ਼ੀਲ ਹੈ, ਪੰਛੀ ਨਿਆਈ ਥਾਂ ਥਾਂ ਭੌਂਦਾ ਹੈ, ਬੈਰਾਗ ਔਰ ਅਭਿਆਸ ਤੋਂ ਚੰਚਲਤਾ ਮਿਟ ਜਾਂਦੀ ਹੈ। ਨਾਮ ਰੂਪ ਵੱਲ ਖਿਚਿਆ ਜਾਂਦਾ ਹੈ, ਇਹ ਮਿਥਿਆ ਹੈ, ਨਾਮ ਰੂਪ ਪਿਛੇ ਆਤਮਾ ਰੂਪੀ ਸਤਾ ਹੈ। ਇਸ ਨਾਲ ਨਾਤਾ ਜੋੜੋ, ਫਿਰ ਆਪ ਕੋ ਬ੍ਰਹਮ ਦੀ ਪ੍ਰਾਪਤੀ ਹੋ ਜਾਵੇਗੀ। ਮਨ ਇਕ ਨਾਚਾ ਹੈ, ਰਾਗ ਦਵੈਸ਼ ਰੂਪੀ ਇਸ ਦੇ ਦੋ ਪੈਰ ਹਨ। ਜਦੋਂ ਇਹ ਦੋਨੋਂ ਪੈਰ ਕੱਟ ਦਿੱਤੇ ਜਾਣ, ਨਾਚ ਬੰਦ ਹੋ ਜਾਵੇਗਾ, ਬਿਬੇਕ ਰੂਪੀ ਕੁਹਾੜੇ ਸੇ ਰਾਗ ਦਵੈਸ਼ ਰੂਪੀ ਪੈਰ ਕੱਟੇ ਜਾਂਦੇ ਹਨ, ਮਨ ਮੱਖੀ ਦੀ ਨਿਆਈਂ ਚੰਗੀਆਂ ਵਸਤੂਆਂ ਦਾ ਤਿਆਗ ਕਰਕੇ ਦੁਰਗੰਧੀ (ਖੋਟੀਆਂ) ਵਾਸ਼ਨਾ ਮਗਰ ਜਾਂਦਾ ਹੈ। ਮਨ ਪੀਲੀ ਹੜਤਾਲ ਦੀ ਨਿਆਈ ਹੈਂ, ਇਸ ਨੂੰ ਸ਼ੁਧ ਕਰਨ ਲਈ ਬੜਾ ਭਾਰੀ ਸਮਾਂ ਲਗਦਾ ਹੈ। ਜਿਵੇਂ ਹੜਤਾਲ ਪਹਿਲੇ ਸਤ ਦਿਨ ਗਊ ਮੂਤਰ ਵਿਚ ਭਿਉਵੇਂ, ਫਿਰ ਦਸ ਦਿਨ ਚੂਨੇ ਦੇ ਪਾਣੀ ਵਿਚ, ਫਿਰ ਸਤ ਦਿਨ ਦੁਧ ਵਿਚ, ਫਿਰ ਅੱਗ ਦੇ ਕੇ ਕੁਸ਼ਤਾ ਤਿਆਰ ਹੁੰਦਾ ਹੈ। ਫਿਰ ਤਪਦਿਕ ਆਦਿ ਬਰੀਕੀ ਤਪਾਂ ਦਾ ਨਾਸ ਕਰਦੀ ਹੈ। ਇਸ ਤਰਾਂ ਮਨ ਨੂੰ ਜੋ ਅਹੰਕਾਰ ਰੂਪੀ ਮੋਹਰਕਾ ਤਾਪ ਚਿੰਬੜਿਆ ਹੋਇਆ ਹੈ। ਇਸ ਨੂੰ ਨਿਵਾਰਨ ਲਈ ਨਾਮ ਰੂਪੀ ਸੱਚੀ ਦਵਾਈ ਕੀ ਲੋੜ ਹੈ। ਕੁਕਰਮਾਂ ਰੂਪੀ ਕੁਪੱਥਾਂ ਨੂੰ ਤਿਆਗ ਕੇ ਆਤਮ ਰੂਪੀ ਤੰਦਰੁਸਤੀ ਨੂੰ ਪ੍ਰਾਪਤ ਕਰ ਲਵੇਗਾ।

ਮਾਯਾ ਮਰੀ ਨ ਮਨ ਮਰਾ, ਮਰ ਮਰ ਗਏ ਸਰੀਰ।

ਆਸਾ ਤ੍ਰਿਸ਼ਣਾ ਨਾ ਮੁਈ, ਕਹ ਗਏ ਭਗਤ ਕਬੀਰ॥

ਮਨ ਦੀਆਂ ਸੰਕਲਪਾਂ ਬਿਕਲਪਾਂ ਰੂਪੀ ਤਰੰਗਾਂ ਨੂੰ ਸਤਿਗੁਰਾਂ ਦੀ ਕਿਰਪਾ ਤੋਂ ਮੇਟਿਆ ਜਾ ਸਕਦਾ ਹੈ। ਗੁਰੂ ਚਰਨਾਂ ਵਿਚ ਹਰ ਵਕਤ ਅਰਜੋਈ ਕਰਿਆ ਕਰੋ, ਇਹ ਹੀ ਮਨ ਨੂੰ ਵੱਸ ਕਰਨ ਦਾ ਸੌਖਾ ਸਾਧਨ ਹੈ।

***********************************

ਅਧਿਆਇ ਦਸਵਾਂ

# 56. ਆਤਮਾਂ ਸ਼ੁੱਧ ਕਿਵੇਂ ਕਰੇ :-

ਕਿਆ ਕਰੂ ਬੈਕੁੰਠ ਲੇ, ਕਲਪ ਬ੍ਰਿਛ ਕੀ ਛਾਂ,

ਰਹਿਸਨ ਢਾਕ ਸੁਹਾਨੇ, ਜਹਾਂ ਪ੍ਰੀਤਮ ਗਲਬਾਂ ॥

ਪਹਿਲੇ ਮਨ ਕਾਗਾ ਥਾ, ਕਰਤਾ ਜੀਵਨ ਘਾਤ ॥

ਅਬ ਤੋ ਮਨ ਹੰਸਾ ਭਯਾ, ਚੁਨ ਚੁਨ ਮੋਤੀ ਖਾਤ ॥

ਜਿਵੇਂ ਭੱਠੀ ਸੇ ਨਿਕਲਾ ਹੂਆ ਲੋਹਾ ਫੌਲਾਦ ਬਨ ਜਾਤਾ ਹੈ, ਜਿਸ ਪਰ ਸਾੜ ਚੜ੍ਹ ਗਈ, ਉਹ ਲੋਹੇ ਨੂੰ ਵੱਢ ਸਕਦਾ ਹੈ। ਇਸੇ ਪ੍ਰਕਾਰ ਤਪ ਔਰ ਜੋਗ ਸੇ ਸ਼ੁਧ ਹੂਆ ਮਨ ਅਸ਼ੁਧ ਮਨ ਕੋ ਕਾਬੂ ਕਰ ਸਕਦਾ ਹੈ। ਸੰਸਾਰ ਸਮੁੰਦ੍ਰ ਸੇ ਪਾਰ ਜਾਨੇ ਲਈ ਮਨ ਇਕ ਪੁਲ ਹੈ। ਇਸ ਦਾ ਇਕ ਸਿਰਾ ਸੰਸਾਰ ਨਾਲ ਅਤੇ ਇਕ ਸਿਰਾ ਭਗਵਾਨ ਨਾਲ ਸਬੰਧਤ ਹੈ ਜਦੀ ਆਪ ਮਨ ਕੋ ਵਸ ਕਰ ਲਵੋਗੇ ਤੋ ਭਗਵਾਨ ਤਕ ਪਹੁੰਚ ਸਕਦੇ ਹੋ। ਸਰੀਰ ਇਕ ਮੰਦਰ ਹੈ, ਭਗਵਾਨ ਇਸ ਮੇਂ ਨਿਵਾਸ ਕਰਦੇ ਹਨ, ਇਸ ਨੂੰ ਜਲ ਮ੍ਰਿਤਕਾ ਦੁਆਰਾ ਸਾਫ ਕਰਨਾ ਹੈ, ਜਿਵੇਂ ਪੂਜਾ ਪਾਠ ਕਾ ਸਥਾਨ ਹੋਵੇ ਤਾਂ ਹੀ ਮਨ ਲੱਗਦਾ ਹੈ। ਇਸ ਲਈ ਸਰੀਰ ਦੀ ਸ਼ੁੱਧੀ ਵੀ ਅਤੀ ਜਰੂਰੀ ਹੈ। ਮਨ ਕੀ ਸ਼ੁਧੀ ਸਿਮਰਨ ਤੋਂ ਹੁੰਦੀ ਹੈ। ਤਨ ਦੀ ਸੁਧੀ ਉਪਰ ਦੱਸੀ ਹੀ ਹੈ। ਬਾਣੀ ਦੀ ਸ਼ੁਧੀ ਰਸਨਾ ਤੋਂ ਸ਼ੁਧ ਭਾਸ਼ਣ ਕਰਨ ਤੋਂ ਹੁੰਦੀ ਹੈ। ਮਨ ਹੀ ਪਾਪ ਪੁੰਨ ਦਾ ਕਰਤਾ, ਸਾਧੂ ਅਸਾਧੂ ਬਨਾਣ ਵਾਲਾ ਹੈ। ਸਮਾਧੀ ਦੁਆਰਾ ਮਨ ਇਕਾਗ੍ਰ ਕਰੋ। ਮਨ ਨੂੰ ਵਸ ਕਰੇ ਤੋਂ ਬਿਨਾਂ ਰੱਬ ਨੂੰ ਮਿਲਣ ਦਾ ਦੂਸਰਾ ਕੋਈ ਉਪਾਵ ਨਹੀਂ ਹੈ। ਸ਼ਾਸਤਰੀ ਕੁਝ ਸਾਧਨ ਜਿਨ੍ਹਾਂ ਰਾਹੀਂ ਮਨ ਕਾਬੂ ਕੀਤਾ ਜਾ ਸਕਦਾ ਹੈ।

**57. ਬਿਬੇਕ :-** ਇਹ ਤਾਤਪਰਜ ਹੈ, ਸਤ ਤੇ ਅਸਤ ਵਸਤੂ ਦਾ ਨਿਰਨਾ ਕਰਨਾ, ਸਤ ਵਸਤੂ ਦਾ ਗ੍ਰਹਿਣ ਕਰਨਾ, ਅਸਤ ਵਸਤੂ ਦਾ ਤਿਆਗ ਕਰਨਾਂ। ਸਤ ਵਸਤੂ ਦੀ ਰੱਖਿਆ ਲਈ ਇਹ ਜਰੂਰੀ ਨਹੀਂ ਉਸਨੂੰ ਕੋਈ ਮੰਨੇ। ਜਿਵੇਂ ਪ੍ਰਮੇਸ਼ਰ ਸਤ ਸਰੂਪ ਹੈ, ਜੇ ਉਸਨੂੰ ਕੋਈ ਮੰਨੇ ਤਾਂ ਉਹ ਅਸਤ ਨਹੀ ਹੋਨੇ ਲਗਾ, ਸਤ ਹੀ ਰਹੇਗਾ, ਜੇ ਉਸ ਤੇ ਵਿਸ਼ਵਾਸ਼ ਨਹੀਂ ਤਾਂ ਸਾਡੇ ਲਈ ਹਨੇਰਾ ਹੀ ਹਨੇਰਾ ਹੈ, ਉਸ ਨੂੰ ਭੁਲਨੇ ਨਾਲ ਸਮਝੋ ਅਸੀਂ ਸਭ ਕੁਝ ਭੂਲ ਗਏ। ਅਸੀਂ ਸੁਖ ਦੀ ਪ੍ਰਾਪਤੀ ਲਈ ਯਤਨ ਕਰਦੇ ਹਾਂ, ਸਭੀ ਸੁਖ ਆਤਮਾਂ ਆਸਰੇ ਹਨ, ਅਨਾਤਮ ਵਸਤੂਆਂ ਵਿਚ ਸੁਖ ਨਹੀਂ, ਅਸਤ ਪਦਾਰਥ ਜੜ ਰੂਪ ਅਤੇ ਦੁਖ ਦਾ ਕਾਰਨ ਹਨ। ਸੰਸਾਰ ਤੋਂ ਸੁਖ ਦੀ ਜਾਚਨਾ ਕਰਨੀ ਪਹਿਲੇ ਦਰਜੇ ਦੀ ਮੂਰਖਤਾ ਹੈ, ਬਿਬੇਕ ਹੀ ਮਨ ਦੀ ਸੁਧੀ ਦਾ ਏਕ ਉਪਾਵ ਹੈ, ਬਿਬੇਕ ਹੋਣ ਤੋਂ ਮਨ ਰੂਪੀ ਜ਼ਹਿਰੀ ਸਰਪ ਦੇ ਦਾਂਤ ਨਿਕਲ ਜਾਵੇਗੇਂ। ਜਦੋਂ ਮਨੁਖ

ਨੂੰ ਗਿਆਨ ਹੋ ਜਾਵੇ, ਫਿਰ ਸਤ ਅਸਤ ਵਸਤੂਆਂ ਦਾ ਮਰਮ ਜਾਣ ਲੈਂਦਾ ਹੈ । ਜਿਵੇਂ ਵਿਦਵਾਨ ਨੇ ਕਿਹਾ ਹੈ :-

ਮਨ ਪੰਖੀ ਤਬ ਲਗ ਉਡੇ ਬਿਸ਼ਯ ਬਾਸ਼ਨਾ ਮਾਹੀਂ ॥

ਗਿਆਨ ਬਾਜ਼ ਕੀ ਝਪਟ ਮੇਂ, ਜਬ ਲਗ ਆਯਾ ਨਾਹੀ ॥

## ਤੀਨ ਪ੍ਰਕਾਰ ਕੇ ਰੋਗ ਹੋਤੇ ਹੈ ।

1. ਅਸਾਧਯ ਅਰਥਾਤ ਨਾ ਹਟਨੇ ਵਾਲੇ

2. ਦੁਸਾਧਯ ਕਠਨਤਾ ਸੇ ਦੂਰ ਹੋਨ ਵਾਲੇ

3. ਸੁਸਾਧਯ ਅਸਾਨੀ ਸੇ ਠੀਕ ਹੋਨ ਵਾਲੇ।

ਮਨ ਕਾ ਰੋਗ ਅਸਾਧਯ ਨਹੀ ਦੁਸਾਧਯ ਜਰੂਰ ਹੈ। ਬੈਰਾਗ ਪੂਰਬਕ ਅਭਿਆਸ ਕਰਨਾ ਹੀ, ਇਸ ਦਾ ਇਲਾਜ਼ ਹੈ। ਘਰਬਾਨਾ ਨਹੀਂ ਚਾਹੀਦਾ, ਧੀਰਜ ਰੱਖਣੀ ਚਾਹੀਦੀ ਹੈ। ਆਸ਼ਾ ਰੱਖਣੀ ਚਾਹੀਦੀ ਹੈ, ਧੀਰਜ ਰੂਪੀ ਬੇੜੇ ਵਿਚ ਬੈਠ ਕਰ ਦੁਖ ਰੂਪੀ ਸਮੁੰਦ੍ਰ ਨੂੰ ਪਾਰ ਕੀਆ ਜਾ ਸਕਦਾ ਹੈ। ਸੰਸਾਰ ਰੂਪੀ ਦਰਖਤ ਨੂੰ ਸੁਕਾਨੇ ਵਾਸਤੇ ਮਨ ਦਾ ਉਲਟਾਨਾ ਹੀ ਸ੍ਰੇਸ਼ਟ ਹੈ।

**58. ਮਨ ਨੂੰ ਸੰਸਾਰ ਵਲੋਂ ਕਿਵੇਂ ਤੋੜੇ ਬੈਰਾਗ ਤੋਂ :-** ਲੋਕ ਪ੍ਰਲੋਕ ਦੇ ਦੇਖੇ ਸੁਨੇ ਸਭ ਪਦਾਰਥਾਂ ਨਾਲੋਂ ਚਿਤ ਦੀ ਵਿਰਤੀ ਤੋੜ ਲੈਣੀ, ਬੈਰਾਗ ਭਾਵਨਾ ਹੈ। ਆਸ਼ਾ ਤ੍ਰਿਸ਼ਨਾ ਜੋ ਭੋਗਾਂ ਪਦਾਰਥਾਂ ਦੀ ਹੈ। ਇਸ ਤੋਂ ਰਹਿਤ ਹੋਣਾਂ ਹੀ ਬੈਰਾਗ ਹੈ। ਕਾਮਨਾ ਤੋਂ ਰਹਿਤ ਮਨ ਦੀ ਵਸੀਕਾਰ ਹਾਲਤ ਹੀ ਬੈਰਾਗ ਹੈ, ਬੈਰਾਗ ਦਾ ਅਖਰੀ ਅਰਥ ਹੈ, ਬਿਸ਼ਿਓਂ ਸੇ ਬੈਰ, ਪ੍ਰਮਾਤਮਾ ਨਾਲ ਰਾਗ ਪਿਆਰੇ, ਬੈਰਾਗ ਪਰ ਅਪਰ ਦੋ ਪ੍ਰਕਾਰ ਦਾ ਹੈ :-

**ਅਪਰ ਬੈਰਾਗ :-** ਸਭ ਪ੍ਰਕਾਰ ਕੇ ਭੋਗੋਂ ਕਾ ਤਿਆਗ ਕਰਕੇ ਉਨਾਂ ਤੋਂ ਮਨ ਨੂੰ ਦੋਸ਼ ਜਾਣ ਕੇ ਰੋਕਣਾਂ, ਅਪਨੇ ਆਪ ਕੋ ਵਸ ਰਖਨਾ - ਭੋਗੋਂ ਸੇ ਅਲੱਗ ਹੋਣਾਂ ਹੀ ਅਪਰ ਬੈਰਾਗ ਹੈ।

**ਪਰ ਬੈਰਾਗ :-** ਭੋਗੋਂ ਕੀ ਬਾਸ਼ਨਾਏ ਅਤੇ ਸੰਸਕਾਰਾਂ ਦਾ ਨਾਸ਼ ਕਰਨਾ ਜਿਵੇਂ ਦੀਵਾ ਤੇਲ ਤੇ ਬਿਨਾਂ ਆਪੇ ਬੁਝ ਜਾਂਦਾ ਹੈ, ਸੰਸਕਾਰਾਂ ਤੋਂ ਬਿਨਾਂ ਮਨ ਵੀ ਖਤਮ ਹੋ ਜਾਂਦਾ ਹੈ, ਰਾਗ ਰਹਿਤ ਅਵਸਥਾ ਦਾ ਨਾਮ ਪਰ ਬੈਰਾਗ ਹੈ ਅਥਵਾ ਆਤਮਾ ਦੇ ਅਨੰਦ ਤੋਂ ਬਿਨਾਂ ਕਿਸੇ ਵਸਤੂ ਤੋਂ ਅਨੰਦ ਮਹਿਸੂਸ ਨਾ ਕਰਨਾ। ਇਸ ਤੋਂ ਹੀ ਆਤਮਾ ਸਾਖਿਆਤ ਹੋਤੀ ਹੈ, ਹਰ ਵੇਲੇ ਆਤਮਾ ਵਿਚ ਲੀਨ ਰਹਿਣਾਂ, ਜਦ ਤੀਕ ਬਿਰਛ ਦੀ ਜੜ ਨਾ ਕੱਟੀ ਜਾਵੇ, ਉੱਗਣ ਦਾ ਭੈ ਰਹਿੰਦਾ ਹੈ। ਭੋਗੋਂ ਵਾਸਤੇ ਰੁਚੀ ਪੈਦਾ ਕਰਨ ਵਾਲੀ ਬੀਚਾਰ ਹੀ ਭੋਗੋਂ ਕੀ ਜੜ ਹੈ, ਭੋਗੋਂ ਕੇ ਸੰਸਕਾਰਾਂ ਦਾ ਨਾਸ਼ ਕਰਨਾ ਆਤਮ ਗਿਆਨ ਬਿਨਾ ਹੋ ਨਹੀਂ ਸਕਦਾ। ਸੂਰਜ ਦੇ ਪ੍ਰਕਾਸ਼ ਤੋਂ ਜਿਵੇਂ ਅੰਧਕਾਰ ਨਹੀਂ ਠਹਿਰਤਾ, ਇਸੇ ਪ੍ਰਕਾਰ ਗਿਆਨ ਤੋਂ ਬਾਅਦ ਸਭ ਸੰਸਕਾਰ ਤੇ ਵਾਸ਼ਨਾ ਨਸ਼ਟ ਹੋ ਜਾਂਦੀਆਂ ਹਨ। ਮੈਲੇ ਮਨ ਵਿਚ ਆਤਮਾ ਦਿਖਾਈ ਦੇਂਦੀ ਨਹੀ, ਮਨ ਦੀ ਸ਼ੁਧੀ ਤੋਂ ਪ੍ਰਤੱਖ ਨਜਰ ਆਂਉਦੀ ਹੈ।

ਵਿਹਾਯ ਗੋਬਿੰਦ ਪਦੇ ਅਨੁਰਕ੍ਤਿ ਪੁਸ਼ਣਾਤਿ ਮੂਢੋ ਮਮਤਾ ਭਵੇਯ: ॥

ਹਿਤਵਾ ਸਨੂਨੰ ਸੁਰ ਪੁਸ਼ਪ ਮਾਲਾਂ ਵਿਯਾਲੰ ਵਿਖੰ ਉਗ੍ਰਾਂਸ ਹ੍ਰਿਦਯੇ ਦਧਾਤਿ ॥1॥
ਵਿਹਾਯ ਕ੍ਰਿਸ਼ਣੰ ਕਰੁਣਾ ਨਿਧਾਨੰ । ਮੂਢੋ ਭਵੇਤਯ : ਕੁਰੂ ਤੇ ਸੁਖਾਸ਼ੰ ॥

ਸਵਛ ਅੰਬੁ ਪੂਰਣਾਂ ਸਰਿਤ ਸਹਿਤ੍ਵਾ ਸਮੀਹਤੇ ਵਾਰਿ ਮਰੀਚਿਕਾਯਾਂ॥

ਟੀਕਾ :- ਜੋ ਮੂਰਖ ਪੁਰਸ਼ ਭਗਵਾਨ ਕੇ ਚਰਨੋਂ ਕੀ ਪ੍ਰੀਤੀ ਤਿਆਗ ਕਰ ਮਮਤਾ ਸੇ ਸਰੀਰ ਅਤੇ ਸਬੰਧੀਆਂ ਕੋ ਪਾਲਤਾ ਹੈ। ਸੋ ਨਿਸਚੇ ਐਸਾ ਮੂਰਖ ਹੈ, ਜਿਵੇਂ ਕੋਈ ਮੂਰਖ ਸਵਰਗ ਕੇ ਫੂਲੋਂ ਕੀ ਮਾਲਾ ਗਲੇ ਸੇ ਉਤਾਰ ਕਰ ਭਿਅੰਕਰ ਮੁਖ ਵਾਲੇ ਸੱਪ ਆਪਣੇ ਗਲੇਂ ਮੇ ਗੇਰਤਾ ਹੋਵੇ, ਜੋ ਕਿਰਪਾ ਦੇ ਸਾਗਰ ਭਗਵਾਨ ਕੋ ਤਿਆਗ ਕਰ ਸੰਸਾਰ ਵਿਚ ਸੁਖ ਦੀ ਇੱਛਾ ਕਰਦਾ ਹੈ ਸੋ ਐਸਾ ਮੂਰਖ ਹੈ, ਜਿਵੇਂ ਪਵਿੱਤ੍ਰ ਨਿਰਮਲ ਜਲ ਦੀ ਨਦੀ ਦਾ ਤਿਆਗ ਕਰਕੇ ਮ੍ਰਿਗ ਤ੍ਰਿਸ਼ਨਾ ਦਾ ਜਲ ਪ੍ਰਾਪਤ ਕਰਨ ਦੀ ਇੱਛਾ ਕਰੇ। ਇਸ ਲਈ ਹੇ ਭਾਈ ਸੁਖ ਦੀ ਪ੍ਰਾਪਤੀ ਦਾ ਦੂਸਰਾ ਸਾਧਨ ਬੈਰਾਗ ਹੈ। ਅਭਿਆਸ ਔਰ ਬੈਰਾਗ ਬਿਨਾਂ ਸਮਾਧੀ ਨਹੀਂ ਲਗ ਸਕਦੀ, ਸਮਾਧੀ ਤੋਂ ਬਿਨਾਂ ਸੱਚਾ ਗਿਆਨ ਨਹੀਂ ਪ੍ਰਾਪਤ ਹੋ ਸਕਦਾ। ਗਿਆਨ ਬਿਨਾਂ ਆਤਮਾਂ ਦੇ ਦਰਸ਼ਨ ਨਹੀਂ ਹੋ ਸਕਦੇ। ਮਨ ਦੀ ਪਵਿਤ੍ਰਤਾ ਤੋਂ ਬਿਨਾਂ ਮੁਕਤੀ ਨਹੀਂ ਮਿਲ ਸਕਦੀ। ਮੰਦ ਬੈਰਾਗੀਆਂ ਵਾਸਤੇ ਨਵਿਰਤੀ ਦਾ ਮਾਰਗ ਗ੍ਰਹਿਣ ਨਹੀਂ ਕਰਨਾ ਚਾਹੀਦਾ। ਮਾਯਾ ਪਾਰ ਕਰਨ ਲਈ ਬੈਰਾਗ ਮਹਾਂਮੰਤਰ ਹੈ। ਬਾਬਾ ਸ੍ਰੀ ਚੰਦ੍ਰ ਜੀ ਕਹਤੇ ਹੈ :-

ਸਹਜ ਬੈਰਾਗੀ ਕਰੇ ਬੈਰਾਗ, ਮਾਯਾ ਮੋਹਨੀ ਸਗਲ ਤਿਆਗ ॥

ਬੈਰਾਗ ਮਨ ਕੀ ਮੈਲ ਨਿਵਾਰਨ ਵਾਲਾ ਜੁਲਾਬ ਹੈ। ਦੋ ਸ਼ਹਿਆਂ ਮਗਰ ਭੱਜਣ ਤੋਂ ਇਕ ਹੀ ਫੜ ਸਕੋਗੇ। ਦੋ ਬੇੜੀਆਂ ਮੇਂ ਚੜ੍ਹਨ ਵਾਲਾ ਡੁੱਬਦਾ ਹੈ।

ਨਾ ਖੁਦਾ ਹੀ ਮਿਲਾ ਨਾ ਬਸਾਲੇ ਸਨਮ ॥

ਨਾ ਇਧਰ ਕੇ ਰਹੇ ਨਾ ਉਧਰ ਕੇ ਰਹੇ।

ਬੰਦਾ ਚਾਹੁੰਦਾ ਹੈ, ਇਕੋ ਸਮੇਂ ਖੁਦਾ ਔਰ ਕਮੀਨੀ ਦੁਨੀਆਂ ਦੋਨੋਂ ਕੋ ਪ੍ਰਾਪਤ ਕਰ ਲਵਾਂ, ਇਹ ਅਸੰਭਵ ਹੈ ਅਤੇ ਪਾਗਲਪਨ ਹੈ। ਪਹਿਲੇ ਜਿਵੇਂ ਅਗਨੀ ਪ੍ਰਚੰਡ ਨਹੀਂ ਹੋਤੀ, ਬਲਣ ਤੋਂ ਬਾਅਦ ਬੁੱਝਣ ਦਾ ਡਰ ਨਹੀਂ ਹੁੰਦਾ, ਇਸੇ ਪ੍ਰਕਾਰ ਭਗਤੀ ਕੀ ਅਗਨੀ ਜਲਾਨੇ ਲਈ ਪਹਿਲੇ ਦਰਜੇ ਦਾ ਬੈਰਾਗ ਚਾਹੀਦਾ ਹੈ। ਮੰਦ ਬੈਰਾਗੀ ਨੂੰ ਸੰਸਾਰ ਸਾਗਰ ਤਰਨਾ ਦੁਸ਼ਤਰ ਹੈ। ਬੈਰਾਗ ਦੋ ਪ੍ਰਕਾਰ ਦਾ ਹੈ :-

1. ਕਾਰਣ ਬੈਰਾਗ :- ਕਿਸੇ ਸੰਕਟ ਬਿਆਪਣ ਤੋਂ ਪੈਦਾ ਹੋਤਾ ਹੈ, ਸੰਕਟ ਖਤਮ ਹੋਣ ਤੋਂ ਇਹ ਵੀ ਖਤਮ ਹੋ ਜਾਂਦਾ ਹੈ।

2. ਬਿਬੇਕ ਪ੍ਰਵਾਹ ਬੈਰਾਗ :- ਸੰਸਾਰ ਔਰ ਪ੍ਰਲੋਕ ਕੇ ਸੁਖੋਂ ਕੋ ਸਾਰ ਹੀਣ ਜਾਣ ਕੇ ਤਿਆਗੇ। ਕਾਂ ਦੀ ਬਿਸ਼ਟਾ ਵਤ ਇਨ੍ਹਾਂ ਮਾਇਕੀ ਸੁਖ ਨੂੰ ਤੁਛ ਜਾਨਣਾ। ਗਿਲਾਨੀ ਕਰਕੇ ਇਨਾਂ

ਨੂੰ ਤਿਆਗ ਦੇਣਾਂ, ਪ੍ਰਮਾਤਮਾ ਨਾਲ ਪ੍ਰੇਮ ਜੋੜ ਲੈਣਾਂ, ਭਗਵਾਨ ਨੂੰ ਹੀ ਸੁਖੋਂ ਕਾ ਕੇਂਦਰ ਮੰਨਣਾਂ, ਮੌਤ ਨੂੰ ਹਮੇਸ਼ਾਂ ਯਾਦ ਰੱਖਣ ਨਾਲ ਹੀ ਬੈਰਾਗ ਕਾਇਮ ਰਹਿੰਦਾ ਹੈ। ਪਹਿਲੀ ਪ੍ਰਕਾਰ ਦਾ ਬੈਰਾਗ ਮੌਕੇ ਤੇ ਕੰਮ ਨਹੀਂ ਆਉਂਦਾ, ਦੂਸਰੀ ਪ੍ਰਕਾਰ ਦਾ ਬੈਰਾਗ ਹੀ ਮਨ ਨੂੰ ਅਸਥਿਰ ਰੱਖਦਾ ਹੈ। ਬੈਰਾਗ ਕੋ ਦ੍ਰਿੜ੍ਹ ਕਰਨ ਵਾਸਤੇ ਵਿਸ਼ੇ ਵਿਕਾਰ ਵਿਚ ਦੋਸ਼ ਦ੍ਰਿਸ਼ਟੀ ਕਰੇ, ਸ੍ਵੈਧਿਆਇ ਕਰਨਾ (ਸਤ ਸ਼ਾਸਤਰਾਂ) ਦਾ ਪੜ੍ਹਨਾਂ ਸੁਣਨਾ, ਮਹਾਂਪੁਰਸ਼ਾਂ ਦਾ ਸੰਗ ਕਰਨਾ, ਜਿੰਨਾਂ ਦਾ ਮੋਹ ਸੰਸਾਰ ਔਰ ਪਦਾਰਥਾਂ ਨਾਲੋਂ ਟੁੱਟਾ ਹੋਵੇ, ਕਮਰ ਪਰ ਪੱਥਰ ਬੰਨ੍ਹ ਕੇ ਦਰਿਆ ਪਾਰ ਕਰਨਾ ਔਖਾ ਹੈ। ਇਸੇ ਤਰ੍ਹਾਂ ਸੰਸਾਰ ਦਾ ਪਿਆਰ ਵੀ ਰਸਤੇ ਵਿਚ ਰੁਕਾਵਟ ਹੈ। ਬੈਰਾਗ ਦੀ ਦ੍ਰਿੜ੍ਹਤਾ ਉਸ ਵਕਤ ਜਾਣੀ ਜਾਤੀ ਹੈ, ਜਦੋਂ ਸਾਹਮਣੇ ਨੌਜਵਾਨ ਪੁੱਤਰ ਮਰਿਆ ਪਿਆ ਹੋਵੇ, ਸ਼ੋਕ ਅਵਸਥਾ ਨਾ ਹੋਵੇ, ਹੱਸ ਕੇ ਆਖੇ ਪ੍ਰਮੇਸ਼ਰ ਦੀ ਇਮਾਨਤ ਸੀ, ਉਸ ਨੇ ਲੈ ਲਈ ਹੈ। ਚਿੰਤਾ ਕਿਸ ਬਾਤ ਦੀ ਕਰਨੀ ਹੈ। ਮੋਹ ਦਾ ਨਾਸ਼ ਕਰਨ ਤੋਂ ਹੀ ਪੂਰਨ ਬੈਰਾਗ ਪੈਦਾ ਹੋ ਸਕਦਾ ਹੈ ਅਤੇ ਪਰਮ ਸ਼ਾਂਤੀ ਪ੍ਰਾਪਤੀ ਹੁੰਦੀ ਹੈ, ਮਮਤਾ ਦੀ ਗੰਠ ਨਹੀਂ ਬੰਧਦਾ ਰਾਗ ਦ੍ਵੈਸ਼ ਤੋਂ ਉਪਰ ਉਠ ਜਾਂਦਾ ਹੈ। ਦੁਨੀਆਂ ਦਾ ਕੋਈ ਵੀ ਪ੍ਰਲੋਭਨ ਬੈਰਾਗੀ ਦੇ ਮਨ ਨੂੰ ਨਹੀਂ ਭਰਮਾ ਸਕਦਾ, ਪਰ ਅੱਜ ਦੇ ਨਾਂ ਧਾਰੀਕ ਬੈਰਾਗੀ ਤਾਂ ਛਕਣ ਛਕਾਉਣ ਵਾਸਤੇ ਪਾਖੰਡ ਕਰਦੇ ਹਨ। ਧੰਨ ਭਾਈ ਮਨੀ ਸਿੰਘ ਜੀ, ਭਾਈ ਮਤੀ ਦਾਸ ਜੀ, ਦੁਨੀਆਂ ਦੇ ਸੁਖਾਂ ਨੂੰ ਠੁਕਰਾ ਕੇ ਕਿਹਾ ਸੀ ।

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥ (ਪੰਨਾ ੫੩੪)

ਬੰਦ ਬੰਦ ਕਟਵਾ ਲੈਣਾਂ ਕੀਤੇ, ਆਰਿਆਂ ਨਾਲ ਤਨ ਚਿਰਵਾ ਲਏ, ਸਿੱਖੀ ਕੇਸਾਂ ਸ੍ਵਾਸਾਂ ਨਾਲ ਨਿਬਾਹੀ, ਸਿਦਕ ਨਹੀਂ ਡੁਲਾਇਆ, ਸੱਚੇ ਬੈਰਾਗੀ ਤਿਆਗੀ ਬ੍ਰਹਮ ਬੇਤੇ ਸਨ । ਕਲਗੀਧਰ ਪਾਤਸ਼ਾਹ ਪੂਰਨ ਸਤਿਗੁਰਾਂ ਦੇ ਸਿੱਖ ਸਨ, ਕਿਰਪਾ ਬਖਸ਼ਿਸ਼ ਸੀ। ਸੁਲਤਾਨਪੁਰ ਵਾਲੇ ਬਾਬਾ ਮਹੇਸ਼ਾ ਜੀ ਦਾ ਪੁੱਤਰ ਸੁਰਗਵਾਸ ਹੋਇਆ ਪਿਆ ਸੀ, ਨਿਯਮ ਅਨੁਸਾਰ ਗੋਇੰਦਵਾਲ ਸਾਹਿਬ, ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰਨ ਵਿਚ ਨਾਗਾ ਨਾ ਪਾਉਣ ਤੋਂ ਸਤਿਗੁਰਾਂ ਤੋਂ ਆਸ਼ੀਰਵਾਦ ਪ੍ਰਾਪਤ ਕਰਕੇ 22 ਮੰਜੀਆਂ ਵਿਚੋਂ ਇੱਕ ਮੰਜੀ ਪ੍ਰਾਪਤ ਕੀਤੀ। ਇਹ ਗੁਰਸਿੱਖੀ ਦੀਆਂ ਸੱਚੇ ਬੈਰਾਗ ਦੀਆਂ ਮਿਸਾਲਾਂ ਹਨ। ਐਸੀਆਂ ਬੇਅੰਤ ਗਵਾਈਆਂ ਹਨ। ਇਸ਼ਾਰਾ ਦਿੱਤਾ ਹੈ।ਜਿਵੇਂ ਸ਼ਹਿਦ ਦੀਆਂ ਮੱਖੀਆਂ ਦੇ ਪਰਾਂ ਨੂੰ ਸ਼ਹਿਦ ਚਿੰਬੜ ਜਾਂਦਾ ਹੈ। ਹੌਲੀ ਹੌਲੀ ਮੁਖ ਨਾਲ ਚਾਟ ਕਰ ਉਡ ਜਾਂਦੀਆਂ ਹਨ। ਇਹ ਸਰੀਰ ਇਸਤਰੀ ਪੁਤਰ ਰੂਪੀ ਸ਼ਹਿਦ ਮੇਂ ਰਾਗ ਔਰ ਮੋਹ ਕਾਰਣ ਜੀਵ ਚਿਮਟਾ ਹੂਆ ਫਸਾ ਹੂਆ ਹੈ। ਮਾਸ ਔਰ ਹੱਡਾਂ ਦੇ ਪਿੰਜਰ ਤੋਂ ਉਡ ਕੇ ਅਧਿਸ਼ਠਾਨ ਬ੍ਰਹਮ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ। ਜਿਵੇਂ ਕੰਡੇਦਾਰ ਝਾੜੀ ਮੇਂ ਫਸਿਆ ਹੋਇਆ ਬਸਤ੍ਰ ਧੀਰੇ-ਧੀਰੇ ਨਿਕਾਲ ਲਈਦਾ ਹੈ। ਇਸੇ ਪ੍ਰਕਾਰ ਜਨਮਾਂ ਜਨਮਾਂਤਰਾਂ ਦੀ ਵਿਰਤੀ ਵਿਕਾਰਾਂ ਰੂਪੀ ਝਾੜੀ ਮੇਂ ਫਸੀ ਹੈ। ਇਸ ਨੂੰ ਵਿਚਾਰ ਬੈਰਾਗ ਸਹਿਤ ਨਿਕਾਲ ਲੈਣਾਂ ਕਰ, ਇੱਛਾ ਦਾ ਤਿਆਗ ਹੀ ਬੈਰਾਗ ਹੈ। ਬਾਹਰ ਦੀਆਂ ਵਸਤੂਆਂ ਦੇ ਅਨੰਦ ਦੀ ਬਜਾਏ, ਅੰਤਰ ਆਤਮਾਂ ਦਾ ਆਨੰਦ ਪ੍ਰਾਪਤ ਕਰੋ। ਜਿਵੇਂ ਭਾਫ ਇੱਕ ਜਗ੍ਹਾਂ ਇਕੱਤਰ ਕਰਨ ਨਾਲ ਕਿਤਨੀਆਂ ਰੇਲ ਗੱਡੀਆਂ ਚਲਦੀਆਂ ਹਨ। ਇਸੇ ਪ੍ਰਕਾਰ ਮਨ ਦੀ ਕਮਜ਼ੋਰੀ ਵਿਖਰੀਆਂ ਹੋਈਆਂ ਵਿਰਤੀਆਂ ਨੂੰ ਇਕੱਤਰ ਕਰਕੇ ਕਾਫੀ ਕਾਜ ਸੁਧਾਰੇ ਜਾ ਸਕਦੇ

ਹਨ। ਜਿਵੇਂ ਜ਼ਹਾਜ ਤੇ ਬੈਠਣ ਵਾਲਾ ਪੰਛੀ ਘੁੰਮ ਕੇ ਜਹਾਜ਼ ਤੇ ਆ ਜਾਂਦਾ ਹੈ। ਇਵੇਂ ਮਨ ਕਿਤੇ ਵੀ ਘੁੰਮ ਲਵੇ ਇਸ ਦਾ ਅੰਤਮ ਆਸਰਾ ਤਾਂ ਆਤਮਾ ਹੀ ਹੈ, ਜਿਹੜੀ ਇੱਛਾ ਤੁਹਾਡੀ ਰਾਹ ਵਿਚ ਰੁਕਾਵਟ ਹੈ, ਉਸ ਦਾ ਤਿਆਗ ਕਰ ਦੇਵੋ, ਆਪਣੇ ਆਪ ਸੁਖ ਦਾ ਅਨੁਭਵ ਹੋਵੇਗਾ। ਬੈਰਾਗ ਦਾ ਲੱਛਣ ਹੀ ਵਸਤੂਆਂ ਦੀ ਇੱਛਾ ਦਾ ਤਿਆਗ ਹੈ। ਜਿਵੇਂ ਮਾਤਾ ਕੌੜੀ ਰਸੌਂਤ ਲਾ ਕੇ ਬੱਚੇ ਨੂੰ ਦੁੱਧ ਛੁਡਾ ਦਿੰਦੀ ਹੈ। ਜਿਨ੍ਹਾਂ ਵਿਕਾਰਾਂ ਨੂੰ ਦੁੱਧ ਜਾਣ ਕੇ ਪੀਂਦਾ ਹੈ, ਵਿਚਾਰ ਰੂਪੀ ਰਸੌਂਤ ਨਾਲ ਇਨ੍ਹਾਂ ਦਾ ਤਿਆਗ ਕਰੋ, ਇਕਾਂਤ ਬੈਠ ਕੇ ਸੰਸਾਰਕ ਦੁਖਾਂ ਦੀ ਵਿਚਾਰ ਕਰੋ। ਮਨ ਨੂੰ ਦੁੱਖਾਂ ਦੀ ਰਸੌਂਤ ਲਾਵੋ, ਮਨ ਬਿਰਕਤ ਹੋ ਜਾਵੇਗਾ। ਜਿਵੇਂ ਪਥਰੀਲੀ ਧਰਤੀ ਵਿਚ ਬੀਜ ਬੋਨਾ ਨਿਸਫਲ ਹੈ, ਬੈਰਾਗ ਬਿਬੇਕ ਤੋਂ ਬਿਨਾਂ ਸਭ ਸਾਧਨ ਬਿਅਰਥ ਹਨ। ਦੂਸਰਾ ਜਿਵੇਂ ਚੂਹਿਆਂ ਦੀ ਖੁੱਡਾਂ ਹੋਣ, ਪਾਣੀ ਦੇਣ ਤੋਂ ਖੁੱਡਾਂ ਵਿਚ ਚਲਾ ਜਾਂਦਾ ਹੈ, ਖੇਤੀ ਨੂੰ ਨਹੀਂ ਮਿਲਦਾ, ਤਿਵੇਂ ਹੀ ਸਾਧਕ ਦਾ ਯਤਨ ਵਿਕਾਰਾਂ ਦੀ ਹੋਂਦ ਖਤਮ ਕੀਤੇ ਬਿਨਾਂ ਨਿਸਫਲ ਹੈ, ਚਿਤ ਨਦੀ ਦੀ ਨਿਆਈ ਹੈ, ਇਸ ਦੇ ਦੋ ਪ੍ਰਵਾਹ ਹਨ, ਇਕ ਸੰਸਾਰ ਦੂਜਾ ਪ੍ਰਮਾਤਮਾ, ਚਿੱਤ ਨੂੰ ਇਕਾਗਰ ਕਰਨ ਨਾਲ ਸ੍ਰੇਯ (ਕਲਿਆਣ) ਮਿਲਦੀ ਹੈ। ਮਨ ਦੀਆਂ ਬਿਰਤੀਆਂ ਖਿੰਡਣ ਨਾਲ ਪ੍ਰੇਯ (ਪਾਪ) ਦੀ ਉਤਪਤੀ ਹੋਤੀ ਹੈ।ਇਹ ਗੱਲ ਸਾਡੇ ਅਧੀਨ ਹੈ, ਦੋਨੋਂ ਵਿਚੋਂ ਇਕ ਕਰ ਲਵੋ, ਲਾਭ ਕਿਹੜੀ ਗੱਲ ਵਿਚ ਹੈ। ਬੈਰਾਗ ਅਭਿਆਸ ਤੋਂ ਜੀਵ, ਗਿਆਨ ਸਾਗਰ ਵਿਚ ਡੁਬਕੀਆਂ ਲਗਾਂਦਾ ਹੈ। ਬਿਸ਼ੈ ਬਾਸ਼ਨਾ ਤੋਂ ਸੰਸਾਰ ਮੋਹ ਵਿਚ ਗੋਤੇ ਖਾਂਦਾ ਹੈ, ਜਿਵੇਂ ਨਦੀ ਨੂੰ ਬੰਨ੍ਹ ਲਾ ਕੇ ਪਾਣੀ ਆਪਣੀ ਇੱਛਾ ਅਨੁਸਾਰ ਲਿਜਾ ਕੇ ਕਾਰਜ ਸੁਧਾਰੇ ਜਾ ਸਕਦੇ ਹਨ, ਇਸੇ ਭਾਂਤ ਮਨ ਦੀ ਵਿਰਤੀ ਰੂਪੀ ਨਦੀ ਨੂੰ ਬੈਰਾਗ ਦਾ ਬੰਨ੍ਹ ਲਾ ਕੇ ਆਤਮ ਰੂਪੀ ਕਾਰਜ ਸਵਾਰਿਆ ਜਾ ਸਕਦਾ ਹੈ। ਬਾਹਰ ਦੀਆਂ ਅਵਾਜ਼ਾਂ ਦੀ ਸ੍ਰੋਤ ਤਿਆਗ ਕੇ ਅੰਦਰ ਦੀ ਅਵਾਜ਼ ਸੁਣ ਲੈ ਇਹ ਅਨਹਤ ਹੈ। ਸਾਰੇ ਯਾਤਰੀ ਹਨ, ਮਾਰਗ ਦੋ ਹਨ ਇਕ ਅਨਰਥਕਾਰੀ, ਇਕ ਕਲਿਆਣਕਾਰੀ। ਵੀਚਾਰ ਕੇ ਅਪਨਾ ਲਵੋ, ਸੰਸਾਰ ਦਾ ਮਾਰਗ ਅਨਰਥਕਾਰੀ ਹੈ, ਧਰਮ ਦਾ ਮਾਰਗ ਕਲਿਆਣਕਾਰੀ ਹੈ। ਮਨ ਦੋ ਪ੍ਰਕਾਰ ਦਾ ਹੈ, ਸ਼ੁਭ ਅਸ਼ੁਭ, ਜਿਵੇਂ ਟੂਟੀ ਖੁੱਲੀ ਰਾਹੀਂ ਪਾਣੀ ਨੀਚੇ ਵਗਦਾ ਹੈ, ਬੰਦ ਹੋਣ ਨਾਲ ਪਾਣੀ ਉੱਪਰ ਜਾਂਦਾ ਹੈ। ਇਸੇ ਤਰ੍ਹਾਂ ਜਿਤਨੀ ਦੇਰ ਸੰਸਾਰ ਰੂਪੀ ਨੀਚੇ ਕੀ ਟੂਟੀ ਬੰਦ ਨਾ ਕੀਤੀ, ਤਦ ਤੱਕ ਮਨ ਈਸ਼ਵਰ ਵੱਲ ਉੱਪਰ ਨਹੀਂ ਜਾ ਸਕਦਾ। ਪਦਾਰਥਾਂ ਨੂੰ ਖਿਨਭੰਗਰ ਜਾਣ ਕੇ ਤਿਆਗ ਦੇਵੋ। ਇਨ੍ਹਾਂ ਵਿਚ ਦੋਸ਼ ਦ੍ਰਿਸ਼ਟੀ ਕਰਕੇ ਵਿਰਤੀ ਕੋ ਹਟਾਨਾ ਹੀ ਬੈਰਾਗ ਰੂਪੀ ਬੰਨ੍ਹ ਮਾਰਨਾ ਹੈ। ਸਥਾਨ ਸਥਾਨ ਕੀ ਪ੍ਰੀਤੀ ਛੋਡ ਕਰ ਭਗਵਾਨ ਮੇਂ ਪ੍ਰੀਤੀ ਲਾ ਲੈ, ਇਸ ਦਾ ਪ੍ਰਤਿਆਹਾਰ ਹੈ। ਜਿਵੇਂ ਚੰਪਾ ਕਾ ਫੂਲ ਹਰੇਕ ਭੌਰੇ ਨੂੰ ਕਹਤਾ ਹੈ :-

ਜਗ੍ਹਾ ਜਗ੍ਹਾ ਕੇ ਮੀਤ ਕੋ ਕੌਨ ਬਿਠਾਏ ਪਾਸ ॥

ਸਾਧੂ ਮੁਝ ਮੇ ਰੰਗ, ਰੂਪ ਔਰ ਬਾਸ ॥

ਸੰਸਾਰ ਸਾਗਰ ਕੇ ਬੀਚ ਚਿਤ ਇਕ ਨਦੀ ਹੈ। ਜਦ ਤੀਕ ਇਸ ਨਦੀ ਦਾ ਮੁਖ ਸੰਸਾਰ ਵੱਲ ਹੁੰਦਾ ਹੈ। ਸੰਸਾਰ ਸਾਗਰ ਕੋ ਭਰਦੀ ਹੈ, ਜਦੋਂ ਚਿਤ ਕੀ ਨਦੀ ਉਲਟ ਕੇ ਮੁਕਤੀ ਦੇ ਧਾਮ ਵੱਲ ਵਹਿਨੇ ਲਗੇ ਫੇਰ ਸੰਸਾਰ ਰੂਪੀ ਸਮੁੰਦਰ ਸੁੱਕੇ ਬਿਨਾਂ ਨਹੀਂ ਰਹਿ ਸਕਦਾ। ਚਿਤ ਨਦੀ ਦੋ

ਰੂਪਾਂ ਵਿਚ ਵਹਿੰਦੀ ਹੈ। ਚਿਤ ਨਾਮ ਨਦੀ ਉਭਯੋਬਾਹਿਨੀ ਕਲਿਆਣਮਯ ਚ ਪਾਪਾਯ ਚ ॥ ਮੁਕਤੀ ਔਰ ਪਾਪ ਵੱਲ ਵਗ ਰਹੀ ਹੈ। ਚਿਤ ਦੇ ਨਿਰੋਧ ਦੇ ਅਭਿਆਸ ਤੇ ਬੈਰਾਗ ਦੋ ਉਪਾਵ ਹਨ। ਇਸਤਰੀ ਕਹਿੰਦੀ ਹੈ ਜਦੀ ਤੇਰੇ ਮਨ ਵਿਚ ਕਾਮ ਵਾਸ਼ਨਾ ਹੈ, ਤੈਨੂੰ ਸਰੀਰ ਧਾਰ ਕੇ ਮੇਰੇ ਨਾਲ ਵਿਆਹ ਕਰਨਾ ਪਵੇਗਾ ਅਤੇ ਫਿਰ ਕਾਮ ਬਾਸ਼ਨਾ ਪੂਰੀ ਕਰਨ ਲਈ ਤੈਨੂੰ ਸਾਰੀ ਜਿੰਦਗੀ ਲਈ ਮੇਰਾ ਅਤੇ ਬੱਚਿਆਂ ਦੇ ਪਾਲਣ ਪੋਸ਼ਣ ਦਾ ਭਾਰ ਆਪਣੇਂ ਸਿਰ ਲੈਣਾ ਪਵੇਗਾ। ਇਸ ਲਈ ਵਾਸ਼ਨਾ ਬੰਧਨ ਰੂਪ ਹੈ। ਵਾਸ਼ਨਾ ਕੇ ਵੇਗ ਨੂੰ ਰੋਕਣ ਲਈ ਬੈਰਾਗ ਹੈ। ਕਲਿਆਣ ਪ੍ਰਾਪਤੀ ਲਈ ਸਤ ਸ਼ਬਦ ਦਾ ਅਭਿਆਸ ਹੈ। ਬੈਰਾਗ ਰੂਪੀ ਬੂਟੀ ਘੋਟ ਕੇ ਪੀਣ ਨਾਲ ਸੰਸਾਰ ਦੀ ਚਮਕ ਦਮਕ ਦਾ ਜਾਦੂ ਉੱਤਰ ਜਾਂਦਾ ਹੈ। ਜਗਤ ਦਾ ਬੰਧਨ ਤੋੜਨ ਲਈ ਬੈਰਾਗ ਹੀ ਹੈ। ਸਾਰੇ ਦੁਖਾਂ ਦੀ ਸਰਦਾਰ ਨਾਰ ਹੀ ਹੈ। ਨਾਰੀ ਦੇ ਤਨ ਵਲ ਨਾ ਤੱਕ, ਇਹ ਅੰਗ ਅੰਗ ਵਿਚ ਡੰਗ ਚਲਾਂਦੀ ਹੈ। ਸਭ ਨੂੰ ਮਨ ਦੀ ਕੁੰਡੀ ਵਿੱਚ ਫਸਾ ਲੈਂਦੀ ਹੈ। ਇਸ ਦਾ ਦਰਸ਼ਨ ਹੀ ਮਨ ਨੂੰ ਕਲੇਸ਼ ਦਾ ਕਾਰਣ ਹੈ, ਯਾਦ ਕਰਨ ਨਾਲ ਮਨ ਦਾ ਨਾਸ਼ ਕਰਦੀ ਹੈ, ਨਰਕ ਦੀ ਨਿਸ਼ਾਨੀ ਹੈ, ਨਰਕ ਦੀ ਨਿਸ਼ਾਨੀ ਹੈ, ਜਿਸ ਨੂੰ ਆਪਣਾ ਤੀਰ ਮਾਰ ਦੇਵੇ, ਉਹ ਮੁਕਤ ਨਹੀਂ ਹੋ ਸਕਦਾ। ਤੀਵੀਂ ਦੀ ਇੱਛਾ ਵਾਲਾ ਕਦੀ ਸੁਖ ਨਹੀਂ ਲੈ ਸਕਦਾ, ਤੀਵੀਂ ਤੋਂ ਕਾਮ ਕੀ ਅਗਨੀ ਵਿਚ ਘਿਉ ਦੀ ਅਹੂਤੀ ਸਮਾਨ ਹੈ, ਜਿਸ ਦੇ ਮਨ ਵਿਚ ਵੱਸ ਜਾਏ, ਰਸਤੇ ਕੋ ਭ੍ਰਿਸ਼ਟ ਕਰ ਦੇਂਦੀ ਹੈ। ਨਾਰੀ ਗਹਰੀ ਗਾਰ ਹੈ ਇਸ ਦੇ ਪੰਜੇ ਵਿਚ ਆਉਣ ਨਾਲ ਜਤ ਸਤ ਜਾਂਦਾ ਰਹਿੰਦਾ ਹੈ। ਇਸ ਦਾ ਕੋਮਲ ਸਪਰਸ਼ ਸਰਪਣੀ ਦੇ ਤਿੱਖੇ ਡੰਗ ਨਾਲੋਂ ਵੀ ਜ਼ਹਿਰੀਲਾ ਹੈ। ਜੇ ਜੀਵ ਕਲਿਆਣ ਚਾਹੁੰਦਾ ਹੈ, ਇਸ ਦੀ ਪ੍ਰੀਤੀ ਮਨ ਬਾਣੀ ਸਰੀਰ ਕਰਕੇ ਤਿਆਗ ਦੇ, ਇਹ ਕਾਨ ਅਤੇ ਆਖੋਂ ਕੇ ਰਸਤੇ ਦਾਖਲ ਹੁੰਦੀ ਹੈ ਸਰਬ ਨਾਸ਼ ਕਰ ਦੇਂਦੀ ਹੈ, ਆਂਖੋ ਨੀਚੇ ਰੱਖੋ, ਜ਼ਹਿਰ ਤੇ ਅੰਮ੍ਰਿਤ ਅੱਖਾਂ ਵਿਚ ਹੈ। ਅੱਖਾਂ ਅਨਰਥ ਦਾ ਕਾਰਣ ਹਨ, ਨਾਰੀ ਦਾ ਮੇਲ ਪੱਥਰ ਵਾਂਗ ਜੜ੍ਹ ਬਣਾ ਦੇਤਾ ਹੈ।

ਨਾਰ ਕੀਚ ਸੇ ਨਿਕਲਯੋ, ਅਪਨਾ ਸਭ ਬਲ ਲਾਇ ॥

ਸ਼ਕਲਾਂ ਦਿਸਣ ਸੋਹਣੀਆਂ, ਵਿਚੋਂ ਕਾਲੇ ਨਾਗ ॥

ਡੰਗ ਚਲਾਵਨ ਕੁਹਜੜੇ, ਧਾਰ ਮਿੱਤਰ ਦਾ ਸ੍ਵਾਂਗ ॥

ਨਯਨ ਤੀਰ ਛੋਡੇ ਜਿਸ ਪਾਸੇ, ਤਾਹੀ ਨਾਰ ਬਿਨ ਕੁਛ ਨਾ ਭਾਸੇ ॥

ਹੈ ਹਤਿਆਰੀ ਨਾਰ ਅਪਾਵਨ, ਧਿਕ ਧਿਕ ਤਿਨ ਜੋ ਇਸ ਡਿਗ ਜਾਵਨ ॥

ਥੋਥੀ ਰਚਨਾ ਨਾਰ ਹੈ, ਕਦਲੀ ਥੰਮ ਸਮਾਨ ॥

ਹਰ ਬਿਬੇਕ ਬੈਰਾਗ ਲੇ, ਤਜੋ ਅਨਰਥਨ ਖਾਨ ॥

ਨਾਰ ਦਲਾਲੀ ਕੋਇਲਿਆਂ, ਹਾਸਲ ਹੋਵੇ ਨ ਰੰਚ ॥

ਹਥ ਮੂੰਹ ਕਾਲਾ ਮੁਫਤ ਮੇਂ, ਕੀ ਫਲ ਇਸ ਪ੍ਰਪੰਚ ॥

ਰਸਨਾ ਖਾ ਕੇ, ਕੰਨ ਸੁਣ ਕੇ, ਮੂੰਹ ਬੋਲ ਕੇ, ਨੱਕ ਸੁੰਘ ਕੇ, ਪੈਰ ਫਿਰ ਕੇ, ਹੱਥ ਪਕੜ ਕੇ, ਸਰੀਰ ਸਪਰਸ਼ ਕਰਕੇ, ਤ੍ਰਿਪਤ ਨਹੀਂ ਹੁੰਦਾ, ਵਾਸ਼ਨਾ ਦੁੱਖਾਂ ਦਾ ਮੂਲ ਹੈ। ਇਸ ਲਈ ਵਾਸ਼ਨਾ ਰਹਿਤ ਹੋ ਕੇ ਆਤਮ ਪਦ ਦੀ ਪ੍ਰਾਪਤੀ ਕਰ ਲੈ।

ਬਿਸ਼ੇ ਸਰਪ ਨੇ ਡਸ ਲਿਆ, ਲੂੰ ਲੂੰ ਬਿਸ਼ ਗਈ ਧਾਇ ॥

ਬ੍ਰਹਮ ਗਿਆਨ ਔਸ਼ਧਿ ਬਿਨਾਂ ਔਰ ਉਪਾਯ ਨ ਜਾਇ ॥

ਏਕੋ ਏਕ ਏਕ ਦਰਸਾਵੈ, ਦੂਜਾ ਦ੍ਰਿਸ਼ਟ ਭੂਲ ਨਾ ਆਵੇ॥

ਬੌਰੀ ਦਸ਼ਾ ਨੀਂਦ ਭੁਲ ਜਾਵੇ, ਹਰ ਦਮ ਖ਼ੂਨ ਜਿਗਰ ਦਾ ਖਾਵੇ ॥

ਦਿਲ ਸ਼ੀਸ਼ੇ ਵਿਚ ਖਿਚ ਲਈ, ਦਿਲਬਰ ਦੀ ਤਸਵੀਰ ॥

ਏਕ ਪ੍ਰੀਤਮ ਸੇ ਰਖ ਪਿਆਰ ਔਰ ਸਭ ਮਾਲ ਲੁਟਾਵੇ ॥

ਤਨ ਮਸਜਿਦ ਮੇਂ ਪੜਤੇ ਹੈਂ, ਦਿਲਬਰ ਕੀ ਨਮਾਜ਼ ॥

ਐਸਾ ਸੀਸ ਝੁਕਾਯਾ, ਉਠਤੇ ਆਵੇ ਲਾਜ ॥

ਬਿਕਾਰਾਂ ਦਾ ਤੁਛ ਸੁਖ, ਪਹਾੜਾ ਦੇ ਦੁਖ ਨਾਲ ਮਿਲਾ ਹੈ। ਭੋਗ ਇੱਛਾ ਦੀ ਤ੍ਰਿਪਤੀ ਮਨ ਨੂੰ ਅਸ਼ਾਂਤ ਬਣਾ ਦਿੰਦੀ ਹੈ। ਸੰਸਾਰ ਦੇ ਸੁਖ ਮੁਰਦੇ ਦੀ ਲਾਸ਼ ਸਮਾਨ ਹਨ, ਜੋ ਲੋਗ ਇੰਨਾਂ ਪਿਛੇ ਦੌੜਦੇ ਹਨ, ਕੁੱਤੇ ਹਨ। ਵਿਸ਼ੇ ਸੁਖ ਬ੍ਰਹਮ ਗਿਆਨ ਦਾ ਸ਼ਤਰੂ ਜਨਮ ਮਰਨ ਦਾ ਕਾਰਣ ਹੈ। ਸਤਸੰਗ, ਸ਼ੁੱਧ ਗ੍ਰੰਥਾਂ ਦਾ ਪਠਨ ਪਾਠਨ, ਬੈਰਾਗ ਬਿਰਤੀ ਦੇ ਵਿਕਾਸ ਦਾ ਕਾਰਣ ਹੈ। ਬਿਬੇਕ ਦੁਆਰਾ ਸਤ ਅਸਤ ਦਾ ਨਿਰਣਾ ਕਰਕੇ ਅਸਤ ਜੜ੍ਹ ਦੁੱਖ ਰੂਪ ਸੰਸਾਰਕ ਭੋਗ ਵਾਸ਼ਨਾ ਦਾ ਤਿਆਗ ਕਰੇ। ਦੁਨੀਆਂ ਦਾ ਭਰੋਸਾ ਪੱਥਰ ਵਤ ਡੋਬਣ ਦਾ ਕਾਰਣ ਹੈ। ਮਨ ਦਾ ਸ਼ੀਸ਼ਾ ਨਿਰਮਲ ਹੋਣ ਤੋਂ ਪ੍ਰਭੂ ਦੇ ਦਰਸ਼ਨ ਹੁੰਦੇ ਹਨ, ਤੁਹਾਡਾ ਮਨ ਇਕਾਗਰ ਹੋਵੇ, ਕਿਵੇਂ ਮੁੱਠੀ ਭਰ ਪਦਾਰਥੋਂ ਕੋ ਜੋੜਨੇ ਲਈ ਲੱਗੇ ਹੋ, ਝੂਠੇ ਪਦਾਰਥਾਂ ਦੀ ਪ੍ਰੀਤੀ ਮਾਯਾ ਦਾ ਮੋਹ ਤਿਆਗਦੇ ਨਹੀ ਹੋ, ਇਹਨਾ ਦਾ ਤਿਆਗ ਭਾਵ ਦਿਲ ਦੀ ਸੰਲਗਨਾਂ ਨੂੰ ਛੋਡ ਦੇਣਾ ਹੀ ਸੱਚਾ ਤਿਆਗ ਬੈਰਾਗ ਮੁਕਤੀ ਦਾ ਮੂਲ ਹੈ, ਇਸ ਪ੍ਰਸਤਾਵ ਦਾ ਕਾਫੀ ਪ੍ਰਤੀਪਾਦਨ ਕੀਤਾ ਸਮਝਣ ਦੀ ਕੋਸ਼ਿਸ਼ ਕਰੋ।

********************************

ਅਧਿਆਇ ਗਿਆਰਵਾਂ

## 59. ਅਭਿਆਸ ਨਿਰੂਪਣ

ਅਭਿਆਸ ਨਾਮ ਪ੍ਰਯਤਨ ਕਾ ਹੈ, ਇਸ ਦੁਆਰਾ ਮਨ ਟਿਕਾਯਾ ਜਾਂਦਾ ਹੈ। ਕਿਸੇ ਧੇਯ ਵਸਤੂ ਮੇਂ ਬਾਰ-ਬਾਰ ਰੋਕਣੇਂ ਕਾ ਵਾ ਬਾਰ-ਬਾਰ ਆਤਮ ਚਿੰਤਨ ਕਰਨ ਰੂਪੀ ਜੋ ਉੱਦਮ ਹੈ, ਉਸ ਨੂੰ ਅਭਿਆਸ ਕਿਹਾ ਜਾਂਦਾ ਹੈ। ਲਕਸ਼ ਪ੍ਰਮਾਤਮਾ ਹੈ, ਜੀਵ ਦਾ ਸੁਭਾਵ ਇੱਧਰ ਉੱਧਰ ਭਟਕਣ ਦਾ ਹੈ। ਇਸ ਨੂੰ ਸੰਸਾਰਕ ਬਿਰਤੀਆਂ ਵਲੋਂ ਰੋਕ ਕੇ ਜੋ ਸਿਮਰਨ ਕਰਨਾ ਹੈ, ਇਹ ਹੀ ਅਭਿਆਸ ਹੈ, ਮਨ ਤੁੱਛ ਚੀਜ਼ਾਂ ਤੇ ਵੀ ਇਕਾਗ੍ਰ ਹੋ ਜਾਂਦਾ ਹੈ, ਪਰ ਇਨ੍ਹਾਂ ਨਾਲ ਸਥਿਰਤਾ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਇਹ ਸਾਰੀਆਂ ਚੀਜਾਂ ਅਨਸਥਿਰ ਰਹਿਣ ਵਾਲੀਆਂ ਹਨ। ਸਥਿਰ ਵਸਤੂ ਦਾ ਅਭਿਆਸ ਹੀ ਮਨ ਨੂੰ ਸਥਿਰ ਕਰ ਸਕਦਾ ਹੈ। ਛੋਟੀਆਂ ਵਸਤੂਆਂ ਵਲੋਂ ਬਿਰਤੀ ਹਟਾ ਕਰ ਬਿਰਾਟ ਸਰੂਪੀ ਪ੍ਰਮਾਤਮਾ ਦੇ ਚਿੰਤਨ ਦਾ ਅਭਿਆਸ (ਯਤਨ) ਕਰੋ। ਸਾਧਨ ਨੂੰ ਵੀ ਅਭਿਆਸ ਕਿਹਾ ਜਾਂਦਾ ਹੈ ਅਤੇ ਸਾਧਨਾਂ ਤੋਂ ਹੀ ਮਨ ਇਕਾਗ੍ਰ ਕੀਤਾ ਜਾ ਸਕਦਾ ਹੈ। ਮਨ ਇਕਾਗ੍ਰਤਾ ਦੀ ਪਰਮ ਔਸ਼ਧੀ ਅਭਿਆਸ ਹੀ ਹੈ, ਜੋ ਅਹੰਕਾਰ ਆਦਿ ਰੋਗ ਨਿਵਾਰਨ ਵਿਚ ਸਹਾਇਕ ਹੋ ਸਕਦੀ ਹੈ। ਕਿਸੇ ਵੀ ਕਾਰਜ ਨੂੰ ਕਾਫੀ ਦੇਰ ਤੀਕ ਕੀਤਾ ਜਾਵੇ ਉਸ ਪ੍ਰੀਖਛਮ ਨੂੰ ਅਭਿਆਸ ਕਹੀਦਾ ਹੈ। ਏਕ ਆਤਮਾ ਦਾ ਚਿੰਤਨ ਕਰਨ ਵੇਲੇ ਜੋ ਯਤਨ ਹੈ, ਉਹ ਕੀ ਹੈ ਅਭਿਆਸ ਹੀ ਹੈ, ਅਭਿ ਨਾਮ ਹਿਰਦੇ ਦਾ, ਆਸ ਨਾਮ ਇੱਛਾ ਦਾ, ਜੋ ਮਨ ਵਿਚ ਜੀਵ ਬ੍ਰਹਮ ਦੀ ਏਕਤਾ ਰੂਪ ਪ੍ਰਯਤਨ ਰੂਪੀ ਇੱਛਾ ਹੈ, ਜੋ ਸਦਾ ਆਦਿ ਤੋਂ ਅੰਤ ਤੀਕ ਬਣੀ ਰਹੇ, ਉਸ ਨੂੰ ਵਿਦਵਾਨਾਂ ਨੇ ਅਭਿਆਸ ਕਿਹਾ ਹੈ :-

## 60. ਅਭਿਆਸ ਲਈ ਉਪਯੋਗੀ ਬਾਤੇਂ :-

1. ਅਭਿਆਸ ਕਰਨ ਲਈ ਲੰਬੇ ਸਮੇਂ ਦੀ ਜਰੂਰਤ ਹੈ। ਭਾਵ ਆਤਮ ਚਿੰਤਨ ਲਈ ਵੱਧ ਤੋਂ ਵੱਧ ਸਮਾਂ ਲਾਉਣਾਂ, ਨਹੀ ਤਾਂ ਜਿਵੇਂ ਤੱਕੜੀ ਕੇ ਏਕ ਪੱਲੜੇ ਵਿੱਚ ਪੰਜ ਕਿੱਲੋ ਵਜ਼ਨ ਦੂਸਰੇ ਪੱਲੜੇ ਵਿਚ ਪਾਈਆ ਹੈ, ਜਿੱਧਰ ਜਿਆਦਾ ਵਜ਼ਨ ਹੈ, ਉਹ ਹੀ ਪਲੜਾ ਝੁਕੇਗਾ। ਇਸ ਤਰ੍ਹਾਂ ਜੇ ਜਿਆਦਾ ਸਮਾਂ ਅਭਿਆਸ ਵਿਚ ਲਾਵਾਂਗੇ ਤਾਂ ਸਿਮਰਨ ਦਾ ਬਲ ਵਧ ਜਾਏਗਾ। ਬੁਰਾਈ ਨੂੰ ਦਬਾ ਲਵੇਗਾ, ਜੇ ਬੁਰਾਈਆਂ ਵੱਧ ਕਰਾਂਗੇ ਭਲਾਈ ਦੱਬੀ ਰਹੇਗੀ। ਬੁਰਾਈ ਘਟਾਉਣਾਂ ਸਾਧਨ ਹੈ, ਅੱਗੇ ਲਈ ਕੋਈ ਬੁਰਾ ਕਾਮ ਨਾ ਕਰੋ, ਪਹਿਲੇ ਕੀਤੀਆਂ ਹੋਈਆਂ ਨੂੰ ਭਲਾਈ ਦੁਆਰਾ ਦਬਾ ਲਵੋ।

2. ਅਭਿਆਸ ਕਰਨ ਦਾ ਇਕ ਸਥਾਨ ਨਿਸ਼ਚਿਤ ਆਸਣ ਔਰ ਇਕ ਮੰਤਰ ਦਾ ਜਾਪ ਅਤੇ ਨਿਸਚਿਤ ਸਮਾਂ ਹੋਣਾਂ ਜਰੂਰੀ ਹੈ। ਰੋਜ਼ ਮੰਤਰਾਂ ਦੀ ਤਬਦੀਲੀ, ਜਾਪ ਦਾ ਢੰਗ ਬਦਲਣਾਂ, ਜਗ੍ਹਾਂ ਬਦਲਣੀ, ਕਦੇ ਕਿਸੇ ਸਮੇ ਕਦੇ ਕਿਸੇ ਸਮੇਂ ਕਰਨਾ, ਮਨ ਦੀ ਇਕਾਗਰਤਾ ਲਈ ਰੋਕ ਹਨ। ਸਮੇਂ ਦਾ ਪਾਬੰਦ ਹੋਣਾਂ ਜਰੂਰੀ ਹੈ।

3. ਅਭਿਆਸੀ ਪੁਰਸ਼ ਦੇ ਮਨ ਵਿਚ ਗੁਰੂ ਭਗਤੀ ਨਾਮ ਨਾਲ ਪ੍ਰੀਤੀ, ਦ੍ਰਿੜ੍ਹਤਾ, ਭੁੱਖ ਪਿਆਸ, ਦੁਖ ਸੁਖ ਵਿਚ ਸਮਾਨ, ਨਿੰਦਾ ਚੁਗਲੀ, ਬਾਦ ਬਿਬਾਦ, ਮਤ ਮਤਾਂਤਰਾਂ ਦੇ ਝਗੜਿਆ ਤੋਂ ਦੂਰ ਰਹਿਣਾਂ ਚਾਹੀਦਾ ਹੈ। ਸ਼ਰਧਾ ਵੇਦ ਵਾਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਮਹਾਂਪੁਰਸ਼ਾਂ ਦੇ ਬਚਨਾਂ ਤੇ ਹੋਣੀ ਚਾਹੀਦੀ ਹੈ। ਸ਼ਰਧਾਲੂ ਹੀ ਬਿਗਿਆਨ ਪ੍ਰਾਪਤ ਕਰ ਸਕਦਾ ਹੈ, ਸ਼ੰਕਾਬਾਦੀ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ ।

4. ਅਭਿਆਸ ਲਗਨ ਸੇ ਕਰਨਾ ਚਾਹੀਦਾ ਹੈ, ਚਾਹੇ ਸਫਲਤਾ ਮਿਲੇ ਜਾਂ ਨਾ ਮਿਲੇ। ਨਾ ਮਿਲਣ ਪਰ ਉਪਰਾਮਤਾ ਨਹੀਂ ਹੋਣੀ ਚਾਹੀਦੀ, ਸਗੋਂ ਆਪਣਾ ਦੋਸ਼ ਜਾਣ ਕੇ ਪ੍ਰਭੂ ਚਰਨਾਂ ਵਿਚ ਸਫਲਤਾ ਲਈ ਅਰਦਾਸ ਕਰੇ। ਮਹਾਰਾਜ ਜਰੂਰ ਲਾਜ ਰੱਖਣਗੇ, ਸਫਲਤਾ ਦਾ ਅਭਿਮਾਨ ਨਹੀਂ ਕਰਨਾ ਚਾਹੀਦਾ।

5. ਅਭਿਆਸ ਲਈ ਮਨ ਉਚਾਟ ਨਾ ਕਰੇ ਕਿ ਬਥੇਰਾ ਭਜਨ ਕੀਤਾ, ਮਿਲਿਆ ਤਾਂ ਕੁਝ ਹੈ ਨਹੀਂ। ਉਪਰਾਮ ਨਾ ਹੋਵੇ, ਲੇਖਿਆਂ ਜੋਖਿਆਂ ਵਿਚ ਨਾ ਪਵੇ, ਜਦ ਤੀਕ ਪ੍ਰਾਪਤੀ ਭਾਵ ਆਤਮ ਪਦ ਨਹੀਂ ਮਿਲਦਾ, ਸਿਰ ਤੋੜ ਯਤਨ ਜਾਰੀ ਰੱਖੇ, ਉਕਤਾਏ ਨਾ ਖਿਝੇ ਨਾ, ਗੰਭੀਰਤਾ ਨਾਲ ਤੁਰਿਆ ਰਹੇ।

6. ਅਭਿਆਸੀ ਪੁਰਸ਼ ਬਿਘਨਾਂ ਨੂੰ ਦੇਖ ਕੇ ਘਬਰਾਏ ਨਾ, ਮਜ਼ਬੂਤ ਇਰਾਦਾ ਬਣਾ ਕੇ ਪੂਰੇ ਉਤਸ਼ਾਹ ਨਾਲ ਸਿਮਰਨ ਕਰੇ। ਜੁਗਤੀ ਦੁਆਰਾ ਮਨ ਰੂਪੀ ਸਰਪ ਨੂੰ ਕੀਲ ਕੇ ਵਿਚਾਰ ਦੀ ਪਟਾਰੀ ਵਿਚ ਬੰਦ ਕਰ ਲਵੇ। ਉਤਸ਼ਾਹ ਵਾਲੇ ਬੰਦੇ ਨੂੰ ਸਫਲਤਾ ਅਵੱਸ਼ ਮਿਲੇਗੀ, ਹੌਂਸਲਾ ਨਾ ਹਾਰੇ, ਦਿਲ ਰੱਖ ਕੇ ਰੱਬ ਤੇ ਡੋਰੀ ਰੱਖ ਕੇ ਧਰਮ ਮਾਰਗ ਤੇ ਤੁਰਿਆ ਚਲੇ, ਸਫਲਤਾ ਜਰੂਰ ਚਰਨ ਚੁੰਮੇਗੀ।

7. ਅਭਿਆਸੀ ਪੁਰਸ਼ ਲਈ ਆਪਣੀ ਹਾਜਤਾਂ ਤੇ ਕਾਬੂ ਪਾਉਣਾਂ ਅਤੀ ਜਰੂਰੀ ਹੈ, ਖਾਣ ਪੀਣ ਪਹਿਨਣ ਦਾ, ਬੋਲਣ ਚੱਲਣ, ਸੌਣ ਜਾਗਣ, ਬੈਠਣ ਉੱਠਣ ਦਾ ਪੂਰਾ ਪੂਰਾ ਸੰਜਮ ਕਰੇ। ਆਪਣਾ ਸਮਾਂ ਨਸ਼ਟ ਨਾ ਕਰੇ। ਸਿਮਰਨ ਵਿਚ ਹਰ ਵਕਤ ਲੀਨ ਰਹੇ, ਮਨ ਦੀ ਵੀਚਾਰਧਾਰਾ ਨੂੰ ਪਵਿੱਤਰ ਰੱਖਣ ਲਈ ਮਹਾਂਪੁਰਸ਼ਾਂ ਦੀ ਸੰਗਤ, ਸ਼ੁਭ ਗ੍ਰੰਥਾਂ ਦਾ ਅਵਲੋਕਨ ਜਰੂਰ ਕਰੇ। ਨਾਚ ਮੁਜ਼ਰੇ, ਰੰਗ ਤਮਾਸ਼ੇ, ਨਾਟਕੀ ਚੇਟਕੀ, ਕਿਰਿਆ ਤੋਂ ਦੂਰ ਰਹੇ। ਮੌਨ ਰੱਖੇ, ਭਾਵ ਬਿਨਾਂ ਮਤਲਬ ਤੋਂ ਫਾਇਦਾ ਬੇ-ਫਾਇਦਾ ਗੱਲਾਂ ਬਾਤਾਂ ਨਾ ਕਰੇ, ਸਮਾਂ ਤਾਂ ਏਕ ਹੀ ਹੈ, ਭਾਵੇਂ ਸਿਮਰਨ ਵਿਚ ਬਤੀਤ ਕਰੋ ਜੋ ਲੇਖੇ ਵਿਚ ਹੈ, ਭਾਵੇਂ ਭੈੜੀਆਂ ਗੱਲਾਂ ਵਿਚ ਨਸ਼ਟ ਕਰ ਦੇਵੋ, ਤੁਹਾਨੂੰ ਆਪ ਵੀਚਾਰਨਾ ਪਵੇਗਾ। ਕਾਮ ਉਤਪਨ ਹੋਣ ਵਾਲੀਆਂ ਗੱਲਾਂ, ਕਿਤਾਬਾਂ, ਰਸਾਲੇ, ਕਾਮੀਆਂ ਦੀ ਸੰਗਤ, ਇਸਤਰੀਆਂ ਦੀ ਸੰਗਤ ਤੋਂ ਸਦਾ ਦੂਰ ਰਹੋ। ਹਾਰ ਸ਼ਿੰਗਾਰ, ਸ਼ੀਸ਼ਾ ਦੇਖਣਾਂ, ਇਸਤਰੀ ਦੇ ਬਸਤਰ, ਸ਼ਿੰਗਾਰ ਦਾ ਸਮਾਨ ਤਸਵੀਰਾਂ ਦੇਖਣੀਆਂ ਸਖਤ ਮਨ੍ਹਾਂ ਹਨ। ਮੌਤ ਨੂੰ ਸਦਾ ਯਾਦ ਰੱਖਣਾਂ, ਤਨ ਮਨ ਧਨ ਕਰਕੇ ਗੁਰੂ ਸੇਵਾ ਕਰਨੀ ਨਿਰਭਿਮਾਨ ਹੋਣਾਂ, ਅਸ਼ੀਰਵਾਦ ਪ੍ਰਾਪਤ ਕਰਨੀ। ਬਾਹਰ ਮੁਖੀ ਕਰਨ ਵਾਲੀਆਂ ਵਸਤੂਆਂ ਦਾ ਮੋਹ ਤਿਆਗਣਾਂ, ਅੰਤਰਮੁਖ ਬਿਰਤੀ ਕਰਨ ਲਈ ਹਰ ਵਕਤ ਗੁਰੂ ਚਰਨਾਂ ਦਾ ਧਿਆਨ ਕਰਨਾਂ, ਅਭਿਆਸ ਤੋਂ ਬਿਨਾਂ ਮਨ ਵੱਸ ਨਹੀਂ ਹੋ ਸਕਦਾ, ਅਭਿਆਸ ਤੋਂ ਹੀ ਪਹਿਲਵਾਨੀ ਪ੍ਰਾਪਤ ਹੁੰਦੀ ਹੈ।

ਅਭਿਆਸ ਤੋਂ ਹੀ ਘੋੜੇ ਹਾਥੀਆਂ ਦੀ ਸਵਾਰੀ, ਗਤਕੇ, ਨੇਜ਼ੇਬਾਜੀ, ਤੀਰ ਅੰਦਾਜ਼ੀ, ਗੋਲਾਬਾਰੀ, ਅਚੂਕ ਨਿਸ਼ਾਨੇ ਦੀ ਪ੍ਰਾਪਤੀ ਹੁੰਦੀ ਹੈ। ਨਦੀ ਵਿਚ ਤਰਨਾਂ, ਪਾਣੀ ਵਿਚ ਲੰਬਾ ਸਾਹ ਲੈਣਾਂ, ਯੋਗਾਭਯਾਸ, ਰਿੱਧੀਆਂ ਸਿੱਧੀਆਂ, ਆਤਮ ਗਿਆਨ, ਬ੍ਰਹਮ ਵਿੱਦਿਆ, ਦੁਨਿਆਵੀ ਵਿੱਦਿਆ, ਬ੍ਰਹਮ ਨਾਲ ਅਭੇਦਤਾ, ਸਭੀ ਬਾਤਾਂ ਅਭਿਆਸ ਤੋਂ ਸਿੱਧ ਹੁੰਦੀਆਂ ਹਨ। ਇਕ ਅਭਿਆਸ ਸੰਸਾਰਕ ਸੁੱਖਾਂ ਨੂੰ ਉਤਪਨ ਕਰਦਾ ਹੈ, ਜੋ ਸਦਾ ਨਹੀਂ ਰਹਿੰਦੇ, ਮਾਯਾ ਲਈ ਜੀਵ ਦਿਨ ਰਾਤ ਅਭਿਆਸ ਕਰਦੇ ਹਨ,ਫਿਰ ਮਾਨ ਖਿਆਤੀ ਅਮੀਰੀ ਵਜੀਰੀ ਲਈ ਅਭਿਆਸ ਕਰਦੇ ਹਨ, ਪ੍ਰਾਪਤੀ ਹੋ ਜਾਂਦੀ ਹੈ, ਸਫਲਤਾ ਹੋ ਜਾਂਦੀ ਹੈ। ਪਰ ਇਹ ਸੁੱਖ ਦੁਨੀਆਂ ਤੀਕ ਜਾਂ ਪ੍ਰਲੋਕ ਤੀਕ ਹਨ। ਪਰ ਪਰਮ ਸੁਖ ਅਤੇ ਪਰਮ ਸ਼ਾਂਤੀ ਦੀ ਪ੍ਰਾਪਤੀ ਨਾਮ ਬਾਣੀ ਦੇ ਅਭਿਆਸ ਤੋਂ ਹੁੰਦੀ ਹੈ। ਅਭਿਆਸੀ ਪੁਰਸ਼ ਲਈ ਸਤਸੰਗਤ ਸ਼ਾਸਤਰਾਂ ਦਾ ਪੜ੍ਹਨਾਂ ਸੁਣਨਾਂ, ਪ੍ਰਾਣਾਯਾਮ, ਇਕਾਂਤਬਾਸ, ਬਦਪ੍ਰਹੇਜ਼ੀਆਂ ਤੋਂ ਰਹਿਤ ਹੋਣਾ ਅਤੀ ਜਰੂਰੀ ਹੈ, ਸ਼ੁਭ ਗੁਣ ਵੀ ਜਰੂਰੀ ਹਨ ਅਤੇ ਮੰਦ ਕਰਮਾਂ ਦਾ ਤਿਆਗ ਵੀ ਜਰੂਰੀ ਹੈ। ਜੋ ਅਭਿਆਸ ਦੀ ਸਫਲਤਾ ਵਿਚ ਰੁਕਾਵਟ ਹੈ।

## 61. ਅਭਿਆਸ ਦੀ ਸਫਲਤਾ ਲਈ ਸ਼ਾਸਤਰੀ ਚਾਰ ਗੱਲਾਂ

1. ਇਕ ਉਹ ਅਭਿਆਸ ਹਨ, ਅਯੁਰਵੇਦ ਦੇ ਚਾਰ ਨੁਕਸ਼ੇ ਚੇਤੇ ਕਰਕੇ ਬੈਦ ਬਣ ਗਏ, ਦਵਾਈ ਬਣਾਉਣੀ ਉੱਕਾ ਨਹੀਂ ਜਾਣਦੇ, ਕਿਤਾਬੀ ਕੀੜੇ ਕਿਤਾਬਾਂ ਪੜ੍ਹ ਸੁਣ ਕੇ ਅਭਿਆਸ ਕਰਨ ਦੀਆਂ ਦਲੀਲਾਂ ਯੁਕਤੀਆਂ ਦੱਸੀ ਜਾਣੀਆਂ, ਆਪ ਕਦੇ ਮਾਰਗ ਤੇ ਨਹੀਂ ਤੁਰਨਾਂ, ਸਿਰਫ ਗੱਲਾਂ ਬਾਤਾਂ ਨਾਲ ਲੋਕਾਂ ਨੂੰ ਖੁਸ਼ ਕਰਕੇ ਅਭਿਆਸੀ ਬਣ ਜਾਣਾਂ, ਇਹ ਬੰਚਕ ਲੋਕ ਹਨ, ਇਨ੍ਹਾਂ ਤੋਂ ਸਦਾ ਸਾਵਧਾਨ ਰਹੋ।

2. ਪਾਖੰਡਵਾਦੀ ਭਗਵੇਂ ਕਾਲੇ ਪੀਲੇ ਬਸਤ੍ਰ ਧਾਰ ਕੇ ਅੱਖਾਂ ਮੁੰਦ ਲੈਣੀਆਂ, ਬਗਲੇ ਵਾਲੀਆਂ ਸਮਾਧੀਆਂ ਲਾਉਣੀਆਂ, ਵਿਚੋਂ ਇੱਛਾ ਪਦਾਰਥਾਂ ਦੇ ਖਾਣੇ ਦੀ, ਚੰਗੇ ਪਦਾਰਥ ਪਹਿਨਣ ਦੀ, ਹਾਰ ਸ਼ਿੰਗਾਰ ਦੀ, ਲੋਕਾਂ ਵਿਚ ਜਸ ਕਰਵਾਣ ਦੀ, ਪੂਜਾ ਦੀ ਲਾਲਸਾ ਬਣੀ ਰਹਿਣੀ ਜਾਂ ਅੱਖਾਂ ਵਿਚ ਤੇਲ ਪਾ ਲੈਣਾਂ, ਹਰ ਵੇਲੇ ਪਾਣੀ ਵਗਦਾ ਰਹੇ, ਲੋਕ ਕਹਿਣ ਬੜਾ ਬੈਰਾਗੀ ਹੈ, ਜਿਵੇਂ ਦਵਾਈ ਨਾ ਖਾਵੇ ਨਾ ਪੀਵੇ ਕੁਰਲੀ ਕਰੇ ਰੋਗ ਕਿਵੇਂ ਨਵਿਰਤ ਹੋਵੇ।ਇਹ ਮਕਰਧਾਰੀ ਲੋਕ ਨੇ, ਪਾਖੰਡਵਾਦੀ ਲੋਟੂ ਹਨ, ਇਹਨਾਂ ਦੇ ਜਾਲ ਤੋਂ ਵੀ ਬਚੋ, ਛਲ ਖੇਲਣ ਲਈ ਮਦਾਰੀ ਪਟੇਬਾਜ਼ ਹਨ। ਲੋਕ ਦਿਖਾਵੇ ਲਈ ਕਰਮ ਕਰਦੇ ਹਨ, ਅੰਦਰੋਂ ਕਪਟੀ ਹਨ।

3. ਤੀਸਰੇ ਉੱਦਮ ਪੋਰਖ ਤਾਂ ਕਰਦੇ ਹਨ, ਮਨ ਬਿਸ਼ਿਆਂ ਵਿਚ ਲੀਨ ਰਹਿੰਦਾ ਹੈ। ਅਭਿਆਸ ਦੀ ਕਮੀ ਹੈ, ਕਦੇ ਕਦੇ ਮਨ ਇਕਾਗ੍ਰ ਵੀ ਹੋ ਜਾਂਦਾ ਹੈ। ਜਿਵੇਂ ਦਵਾਈ ਪੀ ਲਵੇ, ਪਰਹੇਜ਼ ਨਾ ਰੱਖੇ, ਦਵਾਈ ਪੂਰਾ ਅਸਰ ਨਹੀਂ ਕਰਦੀ। ਅਭਿਆਸ ਰੋਕਣ ਵਾਲੀਆਂ ਬਦ ਪ੍ਰਹੇਜ਼ੀਆਂ ਵਿਚੋਂ ਕੋਈ ਵੀ ਹੋ ਜਾਣੀ, ਜੋ ਬਿਰਤੀ ਦੀ ਅਖੰਡਤਾ ਦਾ ਨਸ਼ਟ ਕਰਦੀ ਹੈ, ਤਿਆਗ ਦੇਵੋ ਦੇਰੀ ਨਾ ਕਰੋ, ਅਭਿਆਸ ਨੂੰ ਹੋਰ ਵਧਾਉ ਹੋਰ ਵਧਾਉ, ਇਸੇ ਨਾਲ ਜਿੱਤ ਹੈ ਜਦ ਤੀਕ ਪ੍ਰਪੱਕਤਾ ਨਾ ਹੋਵੇ, ਹੌਂਸਲਾ ਨਾ ਹਾਰੋ ।

4.    ਚੌਥੀ ਅਵਸਥਾ ਉਨ੍ਹਾਂ ਅਭਿਆਸੀਆਂ ਦੀ ਹੈ, ਜੋ ਸੱਚੇ ਪ੍ਰੇਮੀ ਹਨ, ਜਿਨ੍ਹਾਂ ਦਾ ਮਨ ਹਰ ਵਕਤ ਅਭਿਆਸ ਵਿਚ ਲੀਨ ਰਹਿੰਦਾ ਹੈ। ਬਿਸ਼ੇ ਵਾਸ਼ਨਾਂ ਤੋਂ ਸਦਾ ਪ੍ਰਹੇਜ ਰੱਖਦੇ ਹਨ। ਕਦੇ ਗੰਦਾ ਸੰਸਕਾਰ ਉਤਪਨ ਹੀ ਨਹੀਂ ਹੋਣ ਦੇਂਦੇ। ਕੁਸੰਗਤ ਹੀ ਗੰਦੇ ਸੰਸਕਾਰਾਂ ਦੀ ਜੜ੍ਹ ਹੈ। ਇਸ ਨੂੰ ਕਦੇ ਗ੍ਰਹਿਣ ਹੀ ਨਹੀਂ ਕਰਦੇ। ਐਸੇ ਅਭਿਆਸੀਆਂ ਨੂੰ ਬਿਰਤੀ ਦੀ ਇਕਾਗਰਤਾ ਦਾ ਪੂਰਾ ਪੂਰਾ ਅਨੰਦ ਪ੍ਰਾਪਤ ਹੁੰਦਾ ਹੈ। ਤਾਂ ਤੇ ਅਭਿਆਸੀ ਜਨਾਂ ਨੂੰ ਇਨਾਂ ਸਾਰੀਆਂ ਗੱਲਾਂ ਦਾ ਧਿਆਨ ਰੱਖਣਾ ਅਵੱਸ਼ਕ ਹੈ।

**ਲਾਭ :-** ਅਭਿਆਸ ਤੋਂ ਮਨ ਇਕਾਗ੍ਰ ਹੋ ਜਾਂਦਾ ਹੈ, ਪਰ ਬੈਰਾਗ ਤੋਂ ਬਿਨਾਂ ਐਸੀ ਇਕਾਗ੍ਰਤਾ ਪੂਰਨ ਟਿਕਾ ਵਾਲੀ ਨਹੀਂ ਹੁੰਦੀ। ਮਨ ਦਾ ਸੁਭਾਵ ਬਾਹਰ ਮੁਖੀ ਹੈ। ਅਭਿਆਸ ਦੁਆਰਾ ਬਾਹਰਲੇ ਸੰਸਕਾਰਾਂ ਨੂੰ ਦੇਖੇ ਸੁਣੇ ਅਣਡਿੱਠ ਕਰ ਦੇਵੇ। ਸਮਾਧੀ ਦੀ ਅਚੱਲਤਾ ਕਾਇਮ ਰੱਖੇ। ਕਈ ਵੇਰੀ ਅਭਿਆਸੀ ਜਤਨ ਤੋਂ ਸਮਾਧੀ ਪੈਦਾ ਕਰਦਾ ਹੈ। ਪਰ ਪੂਰਾ ਅਨੰਦ ਦਾਤੀ ਨਹੀਂ, ਪੂਰਨ ਅਨੰਦ ਅਵਸਥਾ ਬਣਾਉਣ ਲਈ ਅਭਿਆਸ ਦਾ ਸਾਥੀ ਬੈਰਾਗ ਅਤੀ ਜਰੂਰੀ ਹੈ। ਬੈਰਾਗੀ ਆਦਮੀ ਦੇਖਦਾ, ਸੁਣਦਾ ਵੀ ਇਨ੍ਹਾਂ ਵੱਲ ਦ੍ਰਿਸ਼ਟੀ ਨਹੀਂ ਕਰਦਾ, ਉਹ ਮਾਇਕ ਪਦਾਰਥਾਂ ਨੂੰ ਅਸਾਰ (ਸਾਰਹੀਨ ਜਾਣਦਾ ਹੈ) ਮਨ ਨੂੰ ਹਰ ਵੇਲੇ ਜਪ ਵਿਚ ਲਾਉ। ਪ੍ਰਭੂ ਤੋਂ ਬਿਨਾਂ ਸਭ ਕੂੜ ਪਸਾਰੇ ਜਾਨੋ, ਸਿਰਫ ਸਤ ਵਸਤੂ ਇਕ ਨਾਮ ਹੀ ਹੈ, ਜਦੋਂ ਐਸੀ ਅਵਸਥਾ ਬਣ ਜਾਵੇਗੀ, ਫਿਰ ਆਪ ਅੰਦਰ ਨਵੀਆਂ ਨਵੀਆਂ ਵਿਚਾਰਧਾਰਾਂ ਪੈਦਾ ਹੋਣਗੀਆਂ। ਇਹ ਨਦੀਆਂ ਵਤ ਹਨ, ਅਖੀਰ ਇਹ ਗਿਆਨ ਸਾਗਰ ਵਿਚ ਮਨ ਨੂੰ ਲੀਨ ਕਰ ਦੇਣਗੀਆਂ। ਮੁਕਤੀ ਅਤੇ ਅਭੇਦਤਾ ਪ੍ਰਾਪਤ ਹੋ ਜਾਵੇਗੀ। ਹੁਣ ਗੱਲ ਇਹ ਹੈ ਕਿ ਬੜੀ ਮੇਹਨਤ ਨਾਲ ਕਾਰਜ ਬਣਿਆ ਹੈ। ਸਾਵਧਾਨੀ ਦੀ ਅੰਤ ਤੀਕ ਲੋੜ ਹੈ ਕਿ ਬਣਿਆ ਬਣਾਇਆ ਕਾਰਜ ਬਿਗੜ ਨਾ ਜਾਵੇ, ਮੁਰਸ਼ਦ ਦਾ ਅਤੇ ਸਾਧ ਸੰਗਤ ਦਾ ਸਹਾਰਾ ਲੈ ਕੇ ਭਵ ਸਾਗਰ ਨੂੰ ਪਾਰ ਕਰ ਲੈ, ਪਾਰ ਲੰਘਣ ਤੋਂ ਉਪਰੰਤ ਅਹੰਕਾਰ ਨਾ ਕਰੀਂ ਅਤੇ ਆਪਣੇ ਆਪ ਨੂੰ ਗੁਰੂ ਅਤੇ ਸੰਗਤ ਦਾ ਰਿਣੀ ਮੰਨੀ । ਜਿਨ੍ਹਾਂ ਦੀ ਬਖਸ਼ਿਸ਼ ਤੋਂ ਤੇਰਾ ਮਨੁਖ ਜਨਮ ਰੂਪੀ ਬੇੜਾ ਪਾਰ ਹੋਇਆ ਹੈ, ਐਸਾ ਸੱਚਾ ਸਪੂਤ ਬਣ ਕੇ ਆਪਣੀ ਅਤੇ ਆਪਣੇ ਸਹਿਪਾਠੀਆਂ ਦੀ ਕਲਿਆਣ ਕਰ ਲੈ, ਇਸ ਵਸਤੂ ਦੀ ਪ੍ਰਾਪਤੀ ਅਭਿਆਸ ਬੈਰਾਗ ਅਦਵੈਤ ਨੂੰ ਜਾਣਨਾ ਹੀ ਇਸ ਦਾ ਫਲ ਹੈ। ਐਸੇ ਅਭਿਆਸੀਆਂ ਲਈ ਗੁਰੂ ਜੀ ਨੇ ਫੁਰਮਾਇਆ ਹੈ :-

**ਮਾਰੂ ਮਹਲਾ ੫ ॥ ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥ ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥ ੧ ॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥ ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥ ੨ ॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥ ੩ ॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥ ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥ ੪ ॥ ੫ ॥( ਪੰਨਾ ੧੦੦੦)**

ਅਭਿਆਸੀ ਪੁਰਸ਼ਾਂ ਨੂੰ ਐਸੇ ਛੇ ਲੱਛਣਾਂ ਵਾਲੇ ਪੁਰਸ਼ਾਂ ਨਾਲ ਮਿੱਤ੍ਰਤਾ ਕਰਨੀ ਚਾਹੀਦੀ ਹੈ। ਜਿਸ ਤੋਂ ਅਭਿਆਸੀ ਦੀ ਬ੍ਰਿਤੀ ਮਜ਼ਬੂਤ ਅਤੇ ਦ੍ਰਿੜ੍ਹ ਬਣ ਸਕੇ।

## 62. ਮਿਤ੍ਰ ਲੱਛਣ :

ਪਾਪਾਨ੍ ਨਿਵਾਰਯਤਿ ਯੋਜਯਤਿ ਹਿਤਾਯ ਗੁਹਯੰ ਚਗੋਹਯਤਿ ਗੁਣਾਨ੍ ਪ੍ਰਕਟੀ ਕਰੋਤਿ ॥

ਆਪਤ ਗਤਾਂ ਨ ਜਗਤਿ ਦਦਾਤਿ ਕਾਲੇ ਸਨਮਿਤ੍ਰ ਲਖਯਣੰ ਪ੍ਰਵਦੰਤਿ ਸੰਤਾ : ॥

**ਅਰਥ :** 1. ਪਾਪ ਨੂੰ ਨਿਵਾਰਨ ਕਰੇ ਭਾਵ ਪਾਪ ਕਰਮ ਤੋਂ ਰੋਕੇ ।

2. ਹਿਤ (ਪ੍ਰੇਮ) ਵਿਚ ਜੋੜੇ, ਪ੍ਰਭੂ ਭਗਤੀ ਵਿਚ ਲਾਵੇ ॥

3. ਗੁਪਤ ਬਾਤ (ਮਿਤ੍ਰ ਦੇ ਦੋਸ਼ਾਂ) ਨੂੰ ਛੁਪਾਵੇ ਭਾਵ ਲੋਕਾਂ ਵਿਚ ਮਿਤ੍ਰ ਦਾ ਅਪਜਸ ਨਾ ਕਰੇ।

4. ਗੁਣ ਪ੍ਰਗਟ ਕਰੇ।

5. ਬਿਪਤਾ ਸਮੇਂ ਮਿੱਤਰ ਦਾ ਸਾਥ ਨਾ ਛੱਡੇ, ਓੜਕ ਨਿਬਾ ਦੇਵੇ।

6. ਦੁਰਭਿਖ (ਕਾਲ) ਅੰਨ ਸੰਕਟ ਸਮੇਂ ਮਿੱਤਰ ਨੂੰ ਅੰਨ ਧੰਨ ਬਸਤ੍ਰ ਦੀ ਹਰ ਲੋੜ ਨੂੰ ਪੂਰਾ ਕਰੇ।

ਐਸੇ ਗੁਣਾਂ ਵਾਲਾ ਮਿਤ੍ਰ ਮਿਲ ਜਾਵੇ ਫਿਰ ਅਭਿਆਸੀ ਪੁਰਸ਼ ਆਪਣਾ ਮਾਰਗ ਸੁਖੈਨ ਹੀ ਤਹਿ ਕਰ ਲੈਂਦਾ ਹੈ।

## ਅਭਿਆਸੀ ਦਾ ਬੈਰਾਗ ਕੈਸਾ ਹੋਵੇ ।

ਨ ਕਾਂਖਸ਼ੇ ਵਿਜਯੰ ਰਾਮ ਨਚਦਾਰ ਸੁਖਾਦਿਕੰ ॥

ਭਕ੍ਤਿੰ ਏਵ ਸਦਾ ਕਾਂਖਯੇ ਤ੍ਵਯਿ ਬੰਧ ਵਿਮੋਚਨੀ ॥

**ਅਰਥ :-** ਨਾ ਮੇਰੇ ਕੋ ਰਾਜ ਦੀ ਲੋੜ ਹੈ, ਨਾ ਮੈਨੂੰ ਇਸਤ੍ਰੀ ਆਦਿਕ ਸੁੱਖ ਕੀ ਇੱਛਾ ਹੈ, ਸਿਰਫ ਮੈਨੂੰ ਆਪ ਦੇ ਪਵਿੱਤ੍ਰ ਚਰਨਾਂ ਦੀ ਭਗਤੀ ਦੀ ਲੋੜ ਹੈ। ਅਜਿਹਾ ਪੁਰਸ਼ ਹੀ ਅਭਿਆਸ ਸਿੱਧ ਕਰ ਸਕਦਾ ਹੈ। ਜਿਸ ਮਨ ਵਿਚ ਪ੍ਰਭੂ ਚਰਨਾਂ ਦਾ ਪਰਮ ਬੈਰਾਗ ਹੈ।

## 63 . ਅਭਿਆਸੀ ਦੀ ਨੇਸ਼ਠਾ

ਸਰਵ ਧਰਮਾਨ੍ ਪਰਿਤਯਜਯ ਮਾਮ੍ ਏਕ ਸ਼ਰਣੰ ਬ੍ਰਜ ॥

ਅਹੰਤ੍ਵਾ ਸਰਵ ਪਾਪ ਭਯੋ ਮੋਖਸਿ ਸ਼ਿਯ ਮਿਮਾਸ਼ੁਚ : ॥

ਅਰਥ :- ਸਭ ਧਰਮੋਂ ਕੋ ਛੋਡ ਕਰ ਸਤ ਚਿਤ ਅਨੰਦ ਘਨ ਵਾਸਦੇਵ ਕੀ ਹੀ ਸ਼ਰਣ ਕੋ ਪ੍ਰਾਪਤ ਹੋ, ਮੈਂ ਤੇਰੇ ਕੋ ਸਰਵ ਪਾਪੋਂ ਸੇ ਮੁਕਤ ਕਰੂੰਗਾ, ਤੂੰ ਸ਼ੋਕ ਮਤ ਕਰ ਪ੍ਰਭੂ ਕੀ ਸਰਣ ਲੈਣੀ, ਬਹੁਤ ਵੱਡਾ ਅਭਿਆਸ ਹੈ। ਸ਼ਰਣ ਤੋਂ ਬਿਨਾਂ ਕੋਈ ਵੀ ਅਭਿਆਸ ਸਫਲ ਨਹੀਂ ਹੈ।

## 64 . ਸਰਣਾਗਤੀ ਛੇ ਪ੍ਰਕਾਰ ਦੀ ਹੈ ।

ਅਨਕੂਲਸਯ ਸੰਕਲਪ : ਪ੍ਰਤਿਕੂਲਸਯ ਵਰਜਨੰ ॥

ਰਖਿਸ਼ਯਤਿ ਇਤਿ ਵਿਸ੍ਵਾਸ਼ੋ ਗੋਪਿਤ੍ਰਤ੍ਵੇ ਵਰਣੰ ਤਥਾ ॥

ਆਤਮ ਨਿਖਸ਼ੇਪ ਕਾਰਪਨਯੰ ਖਟ ਵਿਧਾ ਸਰਣਾਗਤਿ : ॥

ਅਰਥ :- 1. ਸੇਵਕ ਨੂੰ ਸੁਆਮੀ ਦੇ ਅਨੁਕੂਲ ਸੰਕਲਪ ਕਰਨਾ । 2. ਦੂਸਰਾ ਪ੍ਰਤਿਕੂਲ ਅਕਾਰਣੋਂ ਕਾ ਤਿਆਗ ਕਰਨਾ । 3. ਇਹ ਵਿਸ਼ਵਾਸ਼ ਹੋਣਾਂ ਸੁਆਮੀ ਮੇਰੀ ਰੱਖਿਆ ਜਰੂਰ ਕਰਨਗੇ। 4. ਉਸਦੀ ਰੱਖਿਆ ਹੋਣ ਤੇ ਵੀ ਰੱਖਿਆ ਕਰੋ, ਰੱਖਿਆ ਕਰੋ, ਬੇਨਤੀ ਕਰਦੇ ਰਹਿਣਾਂ। 5. ਗੁਰੂ ਜੀ ਨੂੰ ਤਨ ਮਨ ਧਨ ਭਾਵ ਸਰਬੰਸ ਅਰਪਣ ਕਰ ਦੇਣਾਂ, ਆਪਣੀ ਹੰਤਾ ਮਮਤਾ ਛੋਡ ਦੇਣੀ। 6. ਆਪਣੀ ਕਾਯਰਤਾ ਕਹਿਣੀ ਭਾਵ ਕਮਜ਼ੋਰੀ ਨੂੰ ਕਦੇ ਵੀ ਗੁਰੂ ਅੱਗੇ ਨਹੀਂ ਛੁਪਾਉਣਾਂ। ਮੈਂ ਪਾਪੀ ਹੂੰ, ਆਪ ਦੀ ਸੇਵਾ ਚੰਗੇ ਢੰਗ ਨਾਲ ਨਹੀਂ ਕਰ ਸਕਦਾ। ਸੁਮਤ ਬਖਸ਼ੋ, ਇਸ ਤਰਾਂ ਨਿਰਮਾਣਤਾ ਦਿਖਾਣੀ। ਫਿਰ ਮਹਾਰਾਜ ਜਰੂਰ ਲਾਜ ਰੱਖਦੇ ਹਨ।

ਫਿਰ ਸਤਿਗੁਰੂ ਜੀ :-

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥( ਪੰਨਾ ੫੪੪)

ਤਾਂ ਤੇ ਅਭਿਆਸੀ ਨੂੰ ਇਸ ਪ੍ਰਕਾਰ ਭਗਵਾਨ ਦੀ ਓਟ ਧਾਰਨ ਤੋਂ ਨਿਰਯਤਨ ਹੀ ਸਫਲਤਾ ਪ੍ਰਾਪਤ ਹੁੰਦੀ ਹੈ। ਪ੍ਰਭੂ ਸਾਂਈ ਹੈ, ਕਸਾਈ ਨਹੀਂ, ਪਿਆਰਿਆਂ ਦੀ ਲਾਜ਼ ਨਿਬਾਉਂਦਾ ਹੈ। ਮੇਹਨਤ ਕਰਨਾ ਸਾਡਾ ਫਰਜ਼ ਹੈ ਸੋ ਕਰਦੇ ਜਾਉ।

## 65. ਗੁਰਸਿੱਖ ਅਭਿਆਸੀ ਲਈ ਗੁਰੂ ਹੁਕਮ ਕੀ ਹੈ ।

ਮਃ ੪ ॥ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥ ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥( ਪੰਨਾ ੩੦੫-੦੬)

ਅਥਵਾ :- ਗੁਣ ਸੰਜਮਿ ਜਾਵੈ ਚੋਟ ਨ ਖਾਵੈ (ਪੰਨਾ ੭੬)

ਉਪਰਲੇ ਸ਼ਬਦ ਵਿਚ ਸਿੱਖ ਦਾ ਉੱਦਮ, ਅਭਿਆਸ ਸਾਰੀ ਕਿਰਿਆ ਹੀ ਗੁਰੂ ਜੀ ਨੇ ਸਮਝਾ ਦਿੱਤੀ ਹੈ। ਸੰਜਮ ਨਾਲ ਅਭਿਆਸ ਕਰਨ ਵਾਲਾ ਜਮ ਦੀ ਚੋਟ ਨਹੀਂ ਖਾਵੇਗਾ।

## ਨਾਮ ਅਭਿਆਸ ਤੋਂ ਵਿਹੂਣਿਆਂ ਲਈ

ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮ ਘਾਤੀ ॥ ੧ ॥ ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥ ੧ ॥ ਰਹਾਉ ॥ ਖਾਤ ਪੀਤ ਖੇਲਤ ਹਸਤ ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥ ੨ ॥ ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥ ੩ ॥ (ਪੰਨਾ ੧੮੮) ਤਥਾ :-

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥ (ਪੰਨਾ ੧੩੫)

ਤਥਾ :- ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥
ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥ ੧ ॥ (ਪੰਨਾ ੯੦੧-੦੨)

ਨਾਮ ਅਭਿਆਸ ਦੀਆਂ ਚਾਰ ਰੁਕਾਵਟਾਂ ਹਨ, ਜੋ ਜਗਿਆਸੂ ਨੂੰ ਸਿਰੇ ਨਹੀਂ ਚੜ੍ਹਨ ਦੇਂਦੀਆਂ।

1. ਆਲਸ 2. ਫੁਰਨੇ 3. ਨੀਂਦ ਤੇ ਲਯਤਾ 4. ਰਿਧੀਆਂ ਸਿੱਧੀਆਂ

ਇਨ੍ਹਾਂ ਤੋਂ ਰਹਿਤ ਹੋਣ ਲਈ ਅਭਿਆਸੀ ਪਾਸ, ਪ੍ਰਭੂ ਚਰਨਾਂ ਵਿਚ ਅਰਦਾਸ ਹੈ। ਜਿਸ ਤੋਂ ਇਨ੍ਹਾਂ ਬਿਘਨਾਂ ਦੀ ਨਵਿਰਤੀ ਹੋ ਜਾਂਦੀ ਹੈ ਅਤੇ ਅਭਿਆਸ ਦਾ ਰਸਤਾ ਸਾਫ ਹੋ ਜਾਂਦਾ ਹੈ। ਇਸੇ ਵਿਸ਼ੇ ਤੇ ਸ਼ਾਸ਼ਤਰਾਂ ਗੁਰਬਾਣੀ ਵਿਚੋਂ ਬੇਅੰਤ ਪ੍ਰਮਾਣ ਦੇ ਕੇ ਅਭਿਆਸੀ ਜਨਾਂ ਲਈ ਸੇਧਾਂ ਦਿੱਤੀਆਂ ਹਨ। ਕੋਈ ਵੀ ਵਿਸ਼ਾ ਮੁਕੰਮਲ ਤਾਂ ਲਿਖਿਆ, ਦੱਸਿਆ ਨਹੀਂ ਜਾ ਸਕਦਾ, ਕਿਉਂਕਿ ਗੱਲਾਂ ਨਾਲ ਇਨ੍ਹਾਂ ਦੀ ਸਿੱਧੀ ਨਹੀਂ, ਸਹਾਇਕ ਜਰੂਰ ਹਨ। ਆਪ ਜੀ ਨੂੰ ਉੱਦਮ ਕਰਨਾ ਚਾਹੀਦਾ ਹੈ । ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥(ਪੰਨਾ ੪੫੬) ਉੱਦਮ ਕਰਨਾ ਹੈ। ਪ੍ਰਮੇਸ਼ਰ ਦਾ ਹਰਿ ਹਰਿ ਨਾਮ ਜਪਣ ਰੂਪ ਫਿਰ,

ਇਸ ਤੇ ਊਪਰਿ ਨਹੀ ਬੀਚਾਰੁ ॥ ਜਾ ਕੈ ਮਨਿ ਬਸਿਆ ਨਿਰੰਕਾਰੁ ॥( ਪੰਨਾ ੨੯੨)

॥ ਅਭਿਆਸ ਨਿਰੂਪਣ ਇਤਿ ॥

## 66. ਨਾਮ ਅਭਿਆਸ ਦਾ ਮਹਾਤਮ

ਮਾਲੀ ਗਉੜਾ ਮਹਲਾ ੫ ॥ ਰਾਮ ਨਾਮ ਕਉ ਨਮਸਕਾਰ ॥ ਜਾਸੁ ਜਪਤ ਹੋਵਤ ਉਧਾਰ ॥ ੧ ॥ ਰਹਾਉ ॥ ਜਾ ਕੈ ਸਿਮਰਨਿ ਮਿਟਹਿ ਧੰਧ ॥ ਜਾ ਕੈ ਸਿਮਰਨਿ ਛੂਟਹਿ ਬੰਧ ॥ ਜਾ ਕੈ ਸਿਮਰਨਿ ਮੂਰਖ ਚਤੁਰ ॥ ਜਾ ਕੈ ਸਿਮਰਨਿ ਕੁਲਹ ਉਧਰ ॥ ੧ ॥ ਜਾ ਕੈ ਸਿਮਰਨਿ ਭਉ ਦੁਖ ਹਰੈ ॥ ਜਾ ਕੈ ਸਿਮਰਨਿ ਅਪਦਾ ਟਰੈ ॥ ਜਾ ਕੈ ਸਿਮਰਨਿ ਮੁਚਤ ਪਾਪ ॥ ਜਾ ਕੈ ਸਿਮਰਨਿ ਨਹੀ ਸੰਤਾਪ ॥ ੨ ॥ ਜਾ ਕੈ ਸਿਮਰਨਿ ਰਿਦ ਬਿਗਾਸ ॥ ਜਾ

ਕੈ ਸਿਮਰਨਿ ਕਵਲਾ ਦਾਸਿ ॥ ਜਾ ਕੈ ਸਿਮਰਨਿ ਨਿਧਿ ਨਿਧਾਨ ॥ ਜਾ ਕੈ ਸਿਮਰਨਿ ਤਰੇ ਨਿਦਾਨ ॥ ੩ ॥ ਪਤਿਤ ਪਾਵਨੁ ਨਾਮੁ ਹਰੀ ॥ ਕੋਟਿ ਭਗਤ ਉਧਾਰੁ ਕਰੀ ॥ ਹਰਿ ਦਾਸ ਦਾਸਾ ਦੀਨੁ ਸਰਨ ॥ ਨਾਨਕ ਮਾਥਾ ਸੰਤ ਚਰਨ ॥ ੪ ॥ ੨ ॥( ਪੰਨਾ ੯੮੬)

## 67. ਨਾਮ ਅਭਿਆਸ ਦਾ ਪ੍ਰਭੂ ਨਾਲ ਪ੍ਰੇਮ ਕੈਸਾ ਹੋਵੇ

ਏਹਿ ਏਹਿ ਕ੍ਰਿਸ਼ਣ ਸਕ੍ਰਿਦੇਵ ਭਵ ਅਤਿਥੀ: ਮੇ ॥ ਪਦਾਂਬੁਜੇ ਤਵਨਿਵੇਦਨੰ ਏਤ ਦੇਵ ॥

ਹੇ ਪਿਰਾਣੇਸ ਹਿਰਦੇ ਕੋਮਲ ਪਦੰ ਤਲਪੇ ਸ਼ੈਯਾਮਿ ਸੁਚਿਰੰ ਨ ਵਿਸਰਯਾਮਿ ॥1॥

ਏਹਿ ਏਹਿ ਕ੍ਰਿਸ਼ਨ ਬਕ੍ਰਿਦੇਵ ਭਵ ਅਤਿਥੀ :ਤ੍ਰੂੰ ॥

ਹੇ ਭਗਤ ਵਤਸਲ ਗ੍ਰਿਹਾਣ ਨਿਮੰਤਣੰ ਮੇ, ਪ੍ਰੇਮ ਅਸ੍ਰੂ ਪਾਤੇ ਪਰਧਊਤ ਪਦਾਂਬੁਜੇ ॥

ਆਤਮਾਨੰ ਏਵ ਅੰਜਲੀ ਉਤਸ੍ਰਿਜਯਾਮਿ ॥2॥

**ਅਰਥ :** ਸ੍ਰੀ ਕ੍ਰਿਸ਼ਨ ਜੀ ਆਜਾ ਆਜਾ ਏਕ ਮੇਰੇ ਪਾਸ ਅਥਿਤੀ ਬਣ ਕੇ ਆ ਜਾ। ਆਪ ਕੇ ਚਰਨ ਕਮਲੋਂ ਮੇਂ ਮੇਰੀ ਇਹੀ ਪ੍ਰਾਰਥਨਾ ਹੈ ਤੋ ਏਕ ਬਾਰੀ ਜਰੂਰ ਦਰਸ਼ਨ ਦਿਉ। ਹੇ ਪ੍ਰਾਣੋਂ ਕੇ ਸੁਆਮੀ ਮੇਰੀ ਭਾਵਨਾ ਹੈ ਕਿ ਮੈਂ ਆਪ ਕੋ ਅਪਨੇਂ ਕੋਮਲ ਹਿਰਦੇ ਰੂਪੀ ਫੂਲੋਂ ਕੀ ਸ਼ੈਯਾ ਮੈਂ ਚਿਰ ਕਾਲ ਸ਼ਯਨ ਕਰਾਊਂ, ਯਾਨੇ ਹਿਰਦੇ ਮੇਂ ਰਖੂੰ ਆਪ ਕੋ ਕਦਾਚਿਤ ਨਾ ਤਿਆਗੂੰ ॥1॥ ਆ ਜਾਉ ਆ ਜਾਉ ਹੇ ਕ੍ਰਿਸ਼ਨ ਏਕ ਬਾਰੀ ਮੇਰਾ ਅਤਿਥੀ ਬਣ ਜਾਉ ਨਹੀਂ ਤੋ ਹੇ ਭਗਤ ਦੇ ਪਿਆਰੇ ਮੇਰਾ ਨਿਮੰਤ੍ਰਣ ਗ੍ਰਹਿਣ ਕਰੋ ਔਰ ਹੇ ਭਗਵਾਨ ਪ੍ਰੇਮ ਭਰੇ ਨੇਤਰੋਂ ਕੇ ਜਲ ਸੇ ਆਪ ਕੇ ਚਰਨ ਧੋ ਕਰ ਉਸ ਚਰਨੋਂ ਤੇ ਆਪਣਾ ਤਨ ਮਨ ਰੂਪ ਫੂਲ ਚੜ੍ਹਾਊਂਗਾ। ਐਸੀ ਭਗਤੀ ਸਹਿਤ ਕੀਤਾ ਹੋਇਆ ਨਾਮ ਅਭਿਆਸ, ਪ੍ਰੇਮ ਮਈ ਇੱਛਾ ਵਿਚ ਸਾਰੀਆਂ ਇੱਛਾਵਾਂ ਨੂੰ ਮੇਟ ਲੈਂਦਾ ਹੈ। ਆਪਣੇ ਆਪ ਜੀਵ ਵਿਚ ਕੀ ਸ਼ਕਤੀ ਹੈ, ਇੱਛਾ ਨੂੰ ਮਿਟਾ ਲਵੇ, ਆਪਣਾ ਆਪ ਈਸ਼ਵਰ ਅੱਗੇ ਸਮਰਪਣ ਕਰਨ ਤੋਂ ਇੱਛਾਓਂ ਕਾ ਸਮੂਲ ਨਸ਼ਟ ਹੋ ਜਾਵੇਗਾ। ਜਿਹੜੇ ਸੰਕਲਪਾਂ ਨੂੰ ਅਭਿਆਸ ਤੋਂ ਵੀ ਮਿਟਾ ਨਾ ਸਕੇ ਫਿਰ ਪ੍ਰਭੂ ਦੀ ਓਟ ਧਾਰਨ ਕਰੇ, ਪ੍ਰਭੂ ਆਪ ਸਹਾਇਕ ਹੋਵੇਂਗੇ। ਈਸ਼ਵਰ ਦਾ ਸਹਾਰਾ ਅਤੇ ਧਿਆਨ, ਡਿੱਗੇ ਹੋਏ ਮਨ ਨੂੰ ਸਤੰਬ ਵਤ ਹੈ। ਜੀਵ ਨੂੰ ਚਾਹੀਦਾ ਹੈ ਕਿ ਸਭ ਕਾਮਨਾਵਾਂ ਦਾ ਤਿਆਗ ਕਰਕੇ ਔਰ ਮਨ ਦੇ ਦੁਆਰਾ ਸਭ ਇੰਦ੍ਰੀਆਂ ਨੂੰ ਸਾਰੀ ਪ੍ਰਕਾਰ ਤੋਂ ਵਸ ਕਰਕੇ ਹੌਲੀ ਹੌਲੀ ਅਭਿਆਸ ਕਰਦਾ ਹੋਇਆ ਉਪਰਾਮਤਾ ਨੂੰ ਪ੍ਰਾਪਤ ਹੋਵੇ ਔਰ ਧੀਰਜ ਸਹਿਤ ਬੁੱਧੀ ਵਾਲਾ ਮਨ ਨੂੰ ਪ੍ਰਮਾਤਮਾਂ ਮੇਂ ਸਥਿਤ ਕਰਕੇ ਪ੍ਰਮਾਤਮਾ ਕੇ ਅਤ੍ਰਿਕਤ ਕੁਝ ਵੀ ਚਿੰਤਨ ਨਾ ਕਰੇ। ਪ੍ਰਮਾਤਮਾ ਦੇ ਧਿਆਨ ਤੋਂ ਹਿਰਦਾ ਪਵਿੱਤ੍ਰ ਔਰ ਨਿਰਮਲ ਹੋ ਜਾਂਦਾ ਹੈ। ਚਿਤ ਇਕਾਗ੍ਰ ਅਤੇ ਅਧੀਨ ਹੋ ਜਾਂਦਾ ਹੈ। ਸਾਰੀਆਂ ਚਿੰਤਾਵਾਂ ਮਿਟ ਜਾਂਦੀਆਂ ਹਨ, ਅੰਤਸ਼ਕਰਣ ਸ਼ਾਂਤ ਹੋ ਜਾਂਦਾ ਹੈ।

***************************

ਅਧਿਆਇ ਬਾਰਵਾਂ

# 68. "ਤਿਆਗ ਕੀ ਹੈ"

**1. ਲੋਭ ਦਾ ਤਿਆਗ :-** ਧਨ ਨੂੰ ਪ੍ਰਾਣਾਂ ਨਾਲੋਂ ਪਿਆਰਾ ਸਮਝਣਾ, ਲੋਭ ਹੈ। ਧੰਨ ਨੂੰ ਇਕੱਤਰ ਕਰਨ ਲਈ ਪੁਰਸ਼ ਹਰ ਤਰ੍ਹਾਂ ਦਾ ਛਲ ਧੋਖਾ ਕਪਟ ਕਰਦਾ ਹੈ। ਇਸ ਤੋਂ ਬਚਣ ਦਾ ਸਾਧਨ ਸੰਤੋਖ ਹੈ ਅਤੇ ਧੰਨ ਦਾ ਤਿਆਗ ਦਾਨ ਹੈ। ਤਿਆਗ ਤਾਂ ਹੀ ਕੀਤਾ ਜਾ ਸਕਦਾ ਹੈ, ਜੇ ਲੋਕ ਪ੍ਰਲੋਕ ਦੇ ਪਦਾਰਥਾਂ ਨੂੰ ਅਸਾਰ ਰੂਪ ਮਿਥਿਆ ਜਾਣੇ।

**2. ਭੋਗ ਦਾ ਤਿਆਗ :-** ਦੁਨੀਆਂ ਦੇ ਐਸਵਰਜਾਂ ਦਾ ਤਿਆਗ ਕਰਨਾ ਅਥਵਾ ਪਦਾਰਥਾਂ ਦੇ ਖਾਣ ਪੀਣ ਦਾ ਤਿਆਗ, ਆਪਣੇ ਹੱਕ ਤੇ ਖਲੋਵੇ "ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ" (ਵਾਰ 6 ਪਉੜੀ 8) ਤਥਾ ਦੇਖਿ ਪਰਾਈਆ ਚੰਗੀਆ ਮਾਵਾਂ ਧੀਆਂ ਭੈਣਾਂ ਧੀਆਂ ਜਾਣੈ ॥(ਵਾਰ 29 ਪਉੜੀ 11) ਆਪਣੀ ਇਸਤਰੀ ਤੋਂ ਸਿਵਾ ਦੂਸਰੀ ਵੱਲ ਗੈਰ ਦ੍ਰਿਸ਼ਟੀ ਨਾ ਕਰੇ। ਕਈ ਪੁਰਸ਼ਾਂ ਦੀ ਆਦਤ ਹੁੰਦੀ ਹੈ, ਘਰ ਔਰਤ ਹੁੰਦਿਆਂ ਵੀ ਪਰਾਇਆ ਦਾ ਬੁਰਾ ਤੱਕਦੇ ਹਨ, ਜਿਵੇਂ ਪਸ਼ੂ ਖੁਰਲੀ ਵਿਚ ਚਾਰਾ ਹੁੰਦਿਆਂ ਹੋਇਆਂ ਵੀ ਦੂਸਰਿਆਂ ਪਸ਼ੂਆਂ ਦੀਆਂ ਖੁਰਲੀਆਂ ਵਿੱਚ ਰੱਸਾ ਤੁੜਾ ਕੇ ਮੂੰਹ ਮਾਰਦਾ ਹੈ, ਭੁਲੇਖਾ ਹੁੰਦਾ ਹੈ ਕਿ ਸ਼ਾਇਦ ਮੇਰੀ ਖੁਰਲੀ ਨਾਲੋਂ ਉਸ ਦੀ ਖੁਰਲੀ ਵਿਚ ਚੰਗੇ ਪੱਠੇ ਹਨ। ਇਸੇ ਪ੍ਰਕਾਰ ਨੀਚ ਲੋਕ ਘਰ ਪਤੀ ਵਰਤਾ ਇਸਤ੍ਰੀ ਹੁੰਦਿਆਂ ਵੀ ਨੀਚ ਔਰਤਾਂ ਦੇ ਦੁਆਲੇ ਘੁੰਮਦੇ ਹਨ, ਮੂੰਹ ਕਾਲਾ ਕਰਦੇ ਹਨ, ਇਨ੍ਹਾਂ ਬੁਰਾਈਆਂ ਦਾ ਤਿਆਗ ਹੀ ਭੋਗ ਦਾ ਤਿਆਗ ਕਹਿਲਾਉਂਦਾ ਹੈ। ਕਈ ਬਿਗਾਨਾ ਧੰਨ, ਬਿਗਾਨਾ ਤਨ, ਅਤੇ ਬਿਗਾਨੇ ਪਦਾਰਥਾਂ ਨੂੰ ਹੇਰਾ ਫੇਰੀ ਨਾਲ ਆਪਣੇ ਬਣਾਉਣ ਲਈ ਮੁਕੱਦਮੇ ਬਾਜ਼ੀ ਝੂਠ ਫਰੇਬ ਕਰਦੇ ਹਨ। ਇਹਨਾਂ ਦਾ ਤਿਆਗ ਹੀ ਭੋਗ ਦਾ ਤਿਆਗ ਹੈ।

**3. ਬਿਸ਼ੇ ਦਾ ਤਿਆਗ :-** ਪੰਜ ਤਨ ਮਾਤ੍ਰਾਏਂ ਸ਼ਬਦ, ਸ਼ਪਰਸ਼, ਰੂਪ, ਰਸ, ਗੰਧ ਇਨ੍ਹਾਂ ਦਾ ਪ੍ਰਭਾਵ ਸਾਰੀ ਸ੍ਰਿਸ਼ਟੀ ਤੇ ਹੈ, ਪਸ਼ੂ ਵਿਚ ਇਕ ਇਕ ਹੋਣ ਤੋਂ ਵੀ ਉਨ੍ਹਾਂ ਦੀ ਮੌਤ ਦਾ ਕਾਰਣ ਹੈ। ਬੰਦੇ ਵਿਚ ਪੰਜੇ ਹੀ ਹਨ। ਹਰਨ ਵਿਚ ਘੰਡੇ ਹੇੜੇ ਦੇ ਸ਼ਬਦ ਸੁਣਨ ਦਾ ਦੋਸ਼ ਹੋਣ ਕਰਕੇ ਸ਼ਿਕਾਰੀ ਦੇ ਵੱਸ ਪੈ ਜਾਂਦਾ ਹੈ। ਹਾਥੀ ਵਿਚ ਸਪਰਸ਼ ਦਾ ਦੋਸ਼ ਹੋਣ ਕਰਕੇ ਕਾਲਬੂਤ ਦੀ ਹਥਨੀ ਦੇ ਮੋਹ ਵਿਚ ਫਸਿਆ ਹੋਇਆ ਅੰਕਸ਼ (ਕੁੰਡੇ) ਦੀ ਮਾਰ ਮਹਾਵਤ ਤੋਂ ਖਾਂਦਾ ਹੈ, ਪਤੰਗੇ ਵਿਚ ਰੂਪ ਦੇਖਣ ਦਾ ਦੋਸ਼ ਹੈ, ਦੀਵੇ ਦੀ ਲਾਟ ਤੇ ਸੜ ਜਾਂਦਾ ਹੈ। ਮੱਛੀ ਮੂੰਹ ਦਾ ਰਸ ਨਹੀਂ ਤਿਆਗ ਸਕਦੀ, ਇਤਨਾ ਬੜਾ ਸਮੁੰਦਰ ਵੀ ਬਚਾ ਨਹੀਂ ਸਕਦਾ, ਕਿਉਂਕਿ ਕੁੰਡੀ ਨਾਲ ਲੱਗੇ ਤੁਛ ਆਟੇ ਦੇ ਲਾਲਚ ਵਿਚ ਮੂੰਹ ਪੜਾ ਲੈਂਦੀ ਹੈ। ਤੇਲ ਦੇ ਕੜਾਹਿਆਂ ਵਿਚ ਤਲੀ ਜਾਂਦੀ ਹੈ। ਭੌਰੇ ਵਿਚ ਗੰਧ (ਸੁਗੰਧੀ) ਸੁੰਘਣ ਦਾ ਦੋਸ਼ ਹੈ, ਫੁੱਲ ਦੀ ਬਾਸ਼ਨਾ ਲੈਂਦਾ ਲੈਂਦਾ ਮਰ ਜਾਂਦਾ ਹੈ। ਬੰਦੇ ਵਿਚ ਪੰਜ ਦੋਸ਼ ਹਨ

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥

ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ ੧ ॥(ਪੰਨਾ ੪੮੬)

ਇਨਾਂ ਦੀ ਲਾਲਸਾ ਦਾ ਤਿਆਗ ਕਰਨਾ ਵਾਲਾ ਹੀ ਸੰਨਿਆਸੀ ਹੈ, ਭੇਖਧਾਰੀ ਦਾ ਨਾਮ ਸੰਨਿਆਸੀ ਨਹੀਂ, ਇਹ ਪੰਜ ਵਿਸ਼ੇ ਹਨ, ਇਨ੍ਹਾਂ ਦਾ ਤਿਆਗ ਕਰਨ ਨਾਲ ਹੀ ਸੱਚੇ ਤਿਆਗੀ ਬਣ ਸਕੀਦਾ ਹੈ, ਅਸਤ ਦੰਭ ਕਪਟ ਦ੍ਵੈਸ਼ ਆਲਸਾ ਤਿਆਗਣੇ ਯੋਗ ਹਨ। ਤਿਆਗ ਬੈਰਾਗ ਦਾ ਪੁੱਤਰ ਕਿਹਾ ਹੈ। ਤਿਆਗ ਬਿਨਾਂ ਮਨ ਇਕ ਨਹੀਂ ਹੋ ਸਕਦਾ, ਬੈਰਾਗ ਬਿਨਾਂ ਪ੍ਰਭੂ ਭਗਤੀ ਇਸਥਿਤ ਨਹੀਂ ਹੋ ਸਕਦੀ। ਬੈਰਾਗ ਤਿਆਗ ਦੀ ਸਿੱਖਿਆ ਲਈ ਤਤਬੇਤੇ ਮਹਾਂਪੁਰਸ਼ਾਂ ਕੀ ਸੰਗਤ ਕਰ ਆਪ ਨੂੰ ਉਪਦੇਸ਼ ਦੇਵੇਂਗੇ।

ਤਦ੍ਵਿੱਧਿ ਪ੍ਰਣਿ ਪਾਤੇਨ ਪਰਿਪ੍ਰਸ਼ੇਨ ਸੇਵਯਾ ॥

ਉਪਦੇਸ਼ ਯੰਤਿ ਤੇ ਗਿਆਨ ਗਯਾਨਿਨ :ਤਤ੍ਵ ਦਰਸ਼ਿਨ :॥ਗੀਤਾ ਅਧਿਆਇ4॥(ਸਲੋਕ 34)

ਅਰਥ :- ਹੇ ਅਰਜਨ ਇਸ ਲੀਏ ਤਤਵ ਕੋ ਜਾਨਣੇ ਵਾਲੇ ਗਿਆਨੀ ਪੁਰਸ਼ੋਂ ਸੇ ਭਲੀ ਪ੍ਰਕਾਰ ਦੰਡਵਤ ਪ੍ਰਣਾਮ ਤਥਾ ਸੇਵਾ ਔਰ ਨਿਸ਼ਕਪਟ ਭਾਵ ਸੇ ਕੀਏ ਹੂਏ ਪ੍ਰਸ਼ਨ ਦੁਆਰਾ ਉਸ ਗਿਆਨ ਕੋ ਜਾਨ ਵੇ, ਮਰਮ ਕੇ ਜਾਨਣੇ ਵਾਲੇ ਗਿਆਨੀ ਜਨ ਤੁਝੇ ਉਸ ਗਿਆਨ ਕਾ ਉਪਦੇਸ਼ ਕਰੇਂਗੇ। ਇਸ ਪ੍ਰਕਾਰ ਮਹਾਤਮਾ ਡੰਡਉਤ ਆਦਿਕੋਂ ਸੇ ਪ੍ਰਸੰਨ ਹੋ ਕਰ ਹੀ ਅਧਿਕਾਰੀ ਕੋ ਗਿਆਨ ਕਾ ਉਪਦੇਸ਼ ਕਰਤੇ ਹੈਂ, ਤਥਾ ਮਹਾਤਮਾਉਂ ਕੋ ਡੰਡਉਤ ਕਰਨ ਸੇ ਦੀਰਘ ਆਯੂ ਹੋਤੀ ਹੈ। ਨਮਸਕਾਰ ਦਾ ਬਹੁਤ ਵੱਡਾ ਮਹਾਤਮ ਹੈ, ਮਹਾਰਾਜ ਜੀ ਨੇ ਬਾਣੀ ਵਿਚ ਫੁਰਮਾਇਆ ਹੈ :-

ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ 71 ॥

ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥

ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥ 72 ॥( ਪੰਨਾ 1381)

ਅਰਥ :- ਇਸ ਪ੍ਰਕਾਰ ਸਿਰ ਕੋ ਅਪਵਿਤ੍ਰ ਸਮਝ ਕਰ ਕਾਟ ਕਰ ਸਾੜਨੇ ਲਗਾ ਥਾ, ਕਿਉਂਕਿ ਮੁਸਲਮਾਨ ਸਾੜਨਾ ਸਖਤ ਸਜ਼ਾ ਮੰਨਦੇ ਹਨ। ਸਾੜਤੇ ਦਾ ਖਿਆਲ ਦੇਖ ਕਰ ਗੁਰੂ ਜੀ ਫਰੀਦ ਉਪਰ ਪ੍ਰਸੰਨ ਹੋ ਗਏ, ਗੁਨਾਹ ਮਾਫ ਕਰ ਦੀਆ, ਸੋ ਇਸ ਪ੍ਰਕਾਰ ਨਮਸਕਾਰ ਨਾ ਕਰਨੇ ਤੋਂ ਮਨੁੱਖ ਦੀ ਮਹਾਨ ਹਾਨੀ ਹੁੰਦੀ ਹੈ ਅਤੇ ਨਮਸਕਾਰ ਕਰਨ ਤੋਂ ਪਰਮ ਲਾਭ ਪ੍ਰਾਪਤ ਹੁੰਦਾ ਹੈ।

ਜਿਹ ਸਿਮਰਨਿ ਨਾਹੀ ਨਨਕਾਰੁ ॥ ਮੁਕਤਿ ਕਰੈ ਉਤਰੈ ਬਹੁ ਭਾਰੁ ॥

ਨਮਸਕਾਰੁ ਕਰਿ ਹਿਰਦੈ ਮਾਹਿ ॥ ਫਿਰਿ ਫਿਰਿ ਤੇਰਾ ਆਵਨੁ ਨਾਹਿ ॥ ੨ ॥(ਪੰਨਾ ੯੭੧)

**4. ਸੱਚਾ ਤਿਆਗ :-** ਤਿਆਗ ਔਰ ਗ੍ਰਹਿਣ ਦਾ ਸਬੰਧ ਮਨ ਨਾਲ ਹੈ। ਪਦਾਰਥਾਂ ਨਾਲ ਰਾਗ ਹੈ ਤਾਂ ਰਾਗੀ, ਤਿਆਗ ਹੈ ਤਾਂ ਬੈਰਾਗੀ, ਤਿਆਗ ਦਾ ਸਬੰਧ ਗ੍ਰਿਹਸਤ ਜੀਵਨ ਜਾਂ ਸਾਧੂ

ਜੀਵਨ ਨਾਲ ਵੀ ਨਹੀਂ, ਮਨੋ ਵਾਸ਼ਨਾ ਦਾ ਬਿਸਾਰਨਾ ਹੀ ਸੱਚਾ ਤਿਆਗ ਹੈ। ਵਾਸ਼ਨਾ ਤਿਆਗਣ ਨਾਲ ਮਨ ਦਾ ਨਾਸ਼ ਹੋ ਜਾਂਦਾ ਹੈ। ਮਾਯਾ ਦਾ ਕਾਰਜ ਅਤੇ ਸਥਾਨ ਭੀ ਮਨ ਹੈ, ਭਾਵ ਮਨ ਦੀ ਮਾਯਾ ਹੈ। ਮਾਯਾ ਆਤਮ ਵਿਚਾਰ ਵਾਲੇ ਤਿਆਗੀ ਪੁਰਸ਼ ਤੋਂ ਡਰਦੀ ਭਾਗਦੀ ਹੈ। ਤਿਆਗ ਵਿਚ ਹੀ ਸੱਚਾ ਸੁੱਖ ਪ੍ਰਾਪਤ ਹੋ ਸਕਦਾ ਹੈ, ਵਾਸ਼ਨਾ ਮਨ ਦਾ ਬੀਜ਼ ਅਤੇ ਸਰੂਪ ਹੈ। ਇਸ ਦੇ ਨਾਸ਼ ਕਰਨ ਤੋਂ ਮਨ ਦਾ ਮਰਨ ਹੁੰਦਾ ਹੈ। ਵਾਸ਼ਨਾ ਦੇ ਨਾਸ਼ ਤੋਂ ਮਨ ਇਸ ਪ੍ਰਕਾਰ ਸ਼ਾਂਤ ਹੋ ਜਾਂਦਾ ਹੈ, ਜਿਵੇਂ ਬਾਲਣ ਤੋਂ ਬਿਨਾਂ ਅਗਨੀ, ਮਨ ਦੀ ਵਾਸ਼ਨਾ ਰੂਪੀ ਜੜ੍ਹ ਕੱਟ ਦਿਉ, ਸੰਕਲਪ ਬਿਕਲਪ ਰੂਪੀ ਤਥਾ ਅਗਿਆਨ ਰੂਪੀ ਬ੍ਰਿਛ ਮੁੜ ਨਾ ਜੰਮ ਸਕੇ। ਇਕ ਕਵੀ ਨੇ ਕਿਹਾ ਹੈ :-

**ਸੂਰਜ ਕਿਰਣੋ ਛੋਡਤਾ, ਤਬ ਭੂਮੀ ਸੇ ਜਲ ਖੀਂਚਤਾ ॥**

**ਜਲ ਕਾ ਬਨੇ ਹੈ ਮੇਘ ਬਰਸ਼ਾਕਾਲ ਮੇਂ ਸੋ ਵਰਸਤਾ ॥**

**ਬਰਸ਼ਾ ਸੇ ਹੈ ਅੰਨ ਹੋਤਾ, ਅੰਨ ਸਭ ਕੋ ਪਾਲਤਾ ॥**

**ਅਗਰ ਸੂਰਜ ਨਾ ਤਜਤਾ ਕਿਰਣ, ਭਵ ਚੱਕਰ ਕੈਸੇ ਚਾਲਤਾ ॥**

**5. ਤਿਆਗ ਦਾ ਤਿਆਗ :-** ਭਾਵ ਤਿਆਗ ਦਾ ਹੰਕਾਰ ਵੀ ਛੱਡਣਾਂ ਚਾਹੀਦਾ ਹੈ। ਮੈਂ ਸਾਧੂ ਹਾਂ, ਗ੍ਰਿਹਸਤੀ ਮੇਰੇ ਮੋਹਰੇ ਤੁਛ ਹਨ। ਮੈਂ ਤਿਆਗੀ ਹਾਂ ਇਹ ਫਸੇ ਹੋਏ ਹਨ, ਮੈਂ ਦਾ ਤਿਆਗ ਹੀ ਦਰਅਸਲ ਤਿਆਗ ਹੈ। ਕਰਮ ਕਰਕੇ ਉਸਦੇ ਫਲ ਦੀ ਇੱਛਾ ਦਾ ਤਿਆਗ ਕਰ ਦੇਣਾਂ, ਸਭ ਕੁਝ ਈਸ਼ਵਰ ਅਰਪਨ ਕਰਨਾ ਹੀ ਸੱਚਾ ਤਿਆਗ ਹੈ। ਦੁੱਖ ਵਿਚ ਤਾਂ ਸਾਰੇ ਤਿਆਗੀ ਹਨ, ਸੁਖ ਵਿਚ ਕਿਸੇ ਵਸਤੂ ਦਾ ਤਿਆਗ ਕਰਨਾ ਕਠਿਨ ਹੈ। ਕਈ ਮਾਯਾ ਤਿਆਗ ਦੇਂਦੇ ਹਨ, ਮਾਨ ਨਹੀਂ ਤਿਆਗ ਸਕਦੇ। ਮਾਨ ਅਹੰਕਾਰ ਦਾ ਤਿਆਗ ਹੀ ਵੱਡਾ ਤਿਆਗ ਹੈ। ਕਈ ਵਾਰੀ ਆਪਣੇ ਤਿਆਗ ਪਿੱਛੇ ਅਸੀਂ ਗੁਰੂ ਮਹਾਂਪੁਰਸ਼ਾਂ ਦਾ ਬਚਨ ਤਿਆਗ ਦੇਂਦੇ ਹਨ। ਪ੍ਰੰਤੂ ਗੁਰੂ ਦੇ ਬਚਨ ਨੂੰ ਕਮਾਉਣ ਲਈ ਆਪਣੀ ਗੱਲ ਤਿਆਗਣੀ ਪਵੇ, ਤਿਆਗ ਦੇਣੀ ਚਾਹੀਦੀ, ਨਹੀਂ ਤਾਂ ਆਸ਼ੀਰਵਾਦ ਦੇ ਪਾਤਰ ਨਹੀਂ ਬਣ ਸਕੋਗੇ। ਤਿਆਗ ਦਾ ਵੀ ਤਿਆਗ ਸਿੱਖਣਾਂ ਪੈਂਦਾ ਹੈ। ਐਵੇਂ ਹਰ ਕਿਸੇ ਦੇ ਮਗਰ ਲੱਗ ਕੇ ਆਪਣੀ ਪ੍ਰਤੱਗਿਆ ਤਿਆਗਣ ਵਾਲਾ ਦੋਸ਼ੀ ਵੀ ਹੈ। ਗੁਰੂ ਸੱਚੀ ਪ੍ਰਤੱਗਿਆ ਕਦੇ ਨਹੀਂ ਤਜਾਵੇਂਗੇ, ਸਗੋਂ ਦ੍ਰਿੜ੍ਹਤਾ ਬਖਸ਼ਣਗੇ, ਤਿਆਗਣ ਯੋਗ, ਗ੍ਰਹਿਣ ਕਰਨ ਯੋਗ ਹਰ ਵਸਤੂ ਦੇ ਮਰਮ ਨੂੰ ਸਮਝਣਾਂ ਪੈਂਦਾ ਹੈ, ਕੀ ਜਿਹੜੀਆਂ ਵਸਤੂਆਂ ਦਾ ਮੈਂ ਤਿਆਗ ਕੀਤਾ ਹੈ, ਹਉਂ ਦਾ ਕਾਰਨ ਤੇ ਨਹੀਂ ਬਣ ਗਈਆਂ। ਜੇ ਐਸਾ ਹੈ ਫਿਰ ਤਿਆਗ ਦਾ ਵੀ ਬਾਧਕ ਹੈ, ਅਸਲ ਵਿਚ ਵਸਤੂ ਦਾ ਤਿਆਗ, ਤਿਆਗ ਨਹੀਂ ਬਲਕਿ ਮੈਂ ਮੇਰੀ ਦਾ ਤਿਆਗ ਤਥਾ ਪਕੜ ਦਾ ਤਿਆਗ ਹੀ ਸੱਚਾ ਤਿਆਗ ਹੈ। ਇਹ ਸਬਕ ਗੁਰੂ ਜੀ ਤੋਂ ਸਿੱਖਿਆ ਜਾਂਦਾ ਹੈ, ਮਨ ਤੋਂ ਹਮੇਸ਼ਾਂ ਉਲਟ ਚਲਣਾਂ ਜਿਹੜੀ ਵੀ ਬੁਰਾਈ ਵਾਲੀ ਵਸਤੂ ਵੱਲ ਜਾਵੇ, ਰੋਕ ਕੇ ਉਸ ਵਸਤੂ ਦਾ ਤਿਆਗ ਕਰ ਦੇਣਾਂ, ਜੋ ਸਾਧਕ ਦੇ ਮਾਰਗ ਵਿਚ ਰੋਕ ਬਣ ਕੇ ਗੁਰੂ ਤੋਂ ਬੇਮੁਖ ਕਰਾ ਕੇ ਲੋਕ ਪ੍ਰਲੋਕ ਬਿਗਾੜਦੀ ਹੋਵੇ। ਮਨ ਨੂੰ ਰੋਕਣ ਦੇ ਤੀਨ ਸਾਧਨ ਹਨ, ਸਤ ਸ਼ਾਸ਼ਤਰ ਦਾ ਪੜ੍ਹਨਾਂ, ਸੁਣਨਾ, ਵਿਚਾਰਨਾਂ, ਦੂਜਾ ਪ੍ਰਭੂ ਦਾ ਧਿਆਨ, ਤੀਜਾ ਮਨੁੱਖ

ਮਾਤਰ ਦੀ ਸੇਵਾ ਇਨ੍ਹਾਂ ਤਿੰਨਾਂ ਵਸਤੂਆਂ ਤੋਂ ਮਨ ਵੱਸ ਵਿਚ ਹੁੰਦਾ ਹੈ। ਜਿਵੇਂ ਕਿਸੇ ਨੇ ਭੂਤ ਨਾਲ ਯਾਰੀ ਪਾ ਲਈ, ਭਾਵ ਵੱਸ ਕਰ ਲਿਆ, ਭੂਤ ਨੇ ਕਿਹਾ ਮੇਰੀ ਸ਼ਰਤ ਹੈ, ਮੈਂ ਜਿਥੇ ਰਹਾਂ ਵੇਹਲਾ ਨਹੀਂ ਰਹਤਾ। ਜੇ ਆਪ ਨੇ ਮੈਨੂੰ ਕੋਈ ਕਾਰਜ ਨਾ ਦੱਸਿਆ ਮੈਂ ਤੈਨੂੰ ਮਾਰ ਦੇਵਾਂਗਾ। ਇਹ ਜੋ ਵੀ ਕਾਰਜ ਦੱਸੇ ਭੂਤ ਸ਼ੀਘਰ ਹੀ ਕਰਕੇ ਆ ਜਾਵੇ, ਲੱਗਾ ਸਾਹ ਸੁੱਕਣ ਰੋਟੀ ਪਾਣੀ ਤਿਆਗ ਦਿੱਤਾ, ਉਹ ਪਹਿਲਾ ਕਾਰਜ ਕਰਕੇ ਆਵੇ, ਇਹ ਨਵਾਂ ਸੋਚਦਾ ਰਹੇ, ਬੜਾ ਦੁਖੀ ਹੋਇਆ ਕਿਹੜਾ ਕਾਰਜ ਕਰਵਾਊਂ, ਕਾਰਜ ਇਸ ਨੇ ਸਾਰੇ ਕਰ ਦਿੱਤੇ ਹਨ, ਕਿਥੇ ਬਲਾਅ ਸਹੇੜ ਲਈ, ਇਸ ਦੀ ਹੋਨਹਾਰ ਲੜਕੀ ਨੇ ਅੰਨ ਪਾਣੀ ਤਿਆਗਣ ਦਾ ਕਾਰਨ ਪੁੱਛਿਆ, ਦੱਸਣ ਤੋਂ ਲੜਕੀ ਹੋਨਹਾਰ ਸੀ, ਪਿਤਾ ਜੀ ਇਹ ਕਿਹੜਾ ਔਖਾ ਪ੍ਰਸ਼ਨ ਹੈ। ਮੈਂ ਆਪ ਜੀ ਨੂੰ ਜੁਗਤੀ ਦੱਸਦੀ ਹਾਂ, ਇਕ ਥੰਮਾ ਗੱਡ ਕੇ ਭੂਤ ਦੇ ਗਲ ਸੰਗਲ ਪਾ ਕੇ ਉਸ ਥੰਮੇ ਨਾਲ ਬੰਨ੍ਹ ਦੇਵੋ, ਉਸ ਨੂੰ ਕਹੋ, ਇਸ ਤੇ ਉਤਰੀ ਚੱਲ, ਚੜ੍ਹੀ ਚੱਲ, ਨਾ ਚੜ੍ਹਨਾ ਉੱਤਰਨਾਂ ਮੁੱਕੇ ਨਾ ਉਸ ਦੀ ਜਾਨ ਛੁੱਟੇ, ਨਾ ਹੀ ਤੇਰਾ ਜੀਵਨ ਮੁੱਕੇ ਭਾਵ ਤੈਨੂੰ ਵੇਹਲਾ ਹੋ ਕੇ ਹੀ ਮਾਰੇਗਾ, ਨਾ ਵੇਹਲਾ ਹੋਵੇ ਨਾ ਤੈਨੂੰ ਮਾਰੇ, ਪਿਤਾ ਲੜਕੀ ਦੀ ਗੱਲ ਸੁਣ ਕੇ ਧੀਰਜ ਵਿਚ ਆਇਆ, ਇੰਝ ਹੀ ਕੀਤਾ ਜਾਨ ਵਿਚ ਜਾਨ ਆਈ। ਸੋ ਇਸੇ ਪ੍ਰਕਾਰ ਮਨ ਰੂਪੀ ਭੂਤ ਨੂੰ ਕਾਬੂ ਕਰਨ ਲਈ ਪ੍ਰੇਮ ਰੂਪੀ ਸੰਗਲ ਪਾ ਕੇ ਵੀਚਾਰ ਰੂਪੀ ਥੰਮ੍ਹ ਨਾਲ ਬੰਨ੍ਹ ਦੇ, ਬ੍ਰਹਮ ਵਿਦਿਆ ਰੂਪੀ ਪੁਤਰੀ ਨੇ ਕਿਹਾ ਜਾਂ ਮਹਾਂਵਾਕ ਰੂਪੀ ਥੰਮ ਨਾਲ ਬੰਨ ਦੇ ਅਸਤ ਸਤ ਦਾ ਨਿਰਣਾ ਕਰਨ ਰੂਪੀ ਚੜ੍ਹਾਈ ਚੜ੍ਹੀ ਚੱਲ, ਉੱਤਰੀ ਚੱਲ, ਨਾ ਗਿਆਨ ਰੂਪੀ ਧੰਧਾ ਮੁੱਕੇ ਨਾ ਮਨ ਰੂਪੀ ਭੂਤ ਦਾ ਛੁਟਕਾਰਾ ਹੋਵੇ, ਨਾ ਜੀਵ ਦੀ ਮੌਤ ਦਾ ਕਾਰਨ ਬਣੇ। ਮੌਤ ਕੀ ਹੈ, ਪਾਪ ਕਰਮ ਹੀ ਅਪਜਸ ਹੀ ਮੌਤ ਹੈ, ਜਦੋਂ ਮਨ ਗਿਆਨ ਸਾਗਰ ਵਿਚ ਡੁਬਕੀਆਂ ਲਗਾਣ ਲੱਗ ਜਾਵੇ, ਬੁਰਾਈਆਂ ਕਿਥੋਂ ਉਤਪਨ ਹੋਣਗੀਆਂ, ਬੁਰਾਈ ਹੀ ਅਪਜਸ ਮੌਤ ਹੈ। ਤਿਆਗ ਤੋਂ ਬਿਨਾਂ ਬੈਰਾਗ ਅਤੇ ਬੈਰਾਗ ਤੋਂ ਬਿਨਾਂ ਗਿਆਨ ਸਾਗਰ ਨੂੰ ਪ੍ਰਾਪਤ ਕਰਨਾ ਔਖਾ ਹੈ, ਤਾਂ ਤੇ ਤਿਆਗੀਆਂ ਹੋਈਆਂ ਵਸਤੂਆਂ ਦੇ ਤਿਆਗ ਦੇ ਅਭਿਮਾਨ ਛੱਡਣ ਵਾਲਾ ਹੀ ਆਦਰਸ਼ਕ ਤਿਆਗੀ ਹੈ, ਕਿਸੀ ਵੀ ਵਸਤੂ ਦਾ ਸਰੀਰਕ ਸਬੰਧ ਤੋੜ ਲੈਣਾਂ ਤਿਆਗ ਹੈ। ਮਨ ਨਾਲੋਂ ਸਬੰਧ ਤੋੜਨਾ ਬੈਰਾਗ ਹੈ। ਕਿਸੇ ਇਸਤ੍ਰੀ ਨੂੰ ਆਪਣੇ ਤੋਂ ਅਲੱਗ ਕਰਨਾ ਤਿਆਗ ਹੈ, ਪ੍ਰੰਤੂ ਪਾਸ ਬੈਠੀ ਬੀਬੀ ਇਸਤ੍ਰੀ ਮਾਤਾ ਸਮਾਨ ਨਜ਼ਰ ਆਏ, ਬੈਰਾਗ ਹੈ। ਤਿਆਗ ਪਹਿਲੀ ਅਵਸਥਾ ਹੈ। ਬੈਰਾਗ ਤਿਆਗ ਦੀ ਪ੍ਰਪੱਕ ਅਵਸਥਾ ਦਾ ਨਾਮ ਹੈ। ਤਿਆਗ ਵਿਚ ਡੋਲਣ ਦਾ ਖਤਰਾ, ਬੈਰਾਗ ਪੈਦਾ ਹੋਣ ਤੋਂ ਬਾਦ ਤਿਆਗ ਨੂੰ ਕੋਈ ਭੈ ਨਹੀਂ ਰਹਿੰਦਾ, ਸਗੋਂ ਦ੍ਰਿੜ੍ਹਤਾ ਪੈਦਾ ਹੋ ਜਾਂਦੀ ਹੈ, ਦੋਨੋਂ ਹੀ ਇਕ ਦੂਸਰੇ ਲਈ ਉਪਯੋਗੀ ਹੈ, ਸਰੀਰ ਦਾ ਤਿਆਗ ਵੀ ਹਰ ਏਕ ਨਹੀਂ ਕਰ ਸਕਦਾ ਹੈ, ਫਿਰ ਮਾਨਸਿਕ ਤਿਆਗੀ ਦੀ ਕੀ ਬਾਤ ਹੈ। ਐਸਾ ਤਿਆਗੀ ਤਾਂ ਹਮੇਸ਼ਾਂ ਪ੍ਰਭੂ ਦਰਵਾਜ਼ੇ ਦਾ ਸੇਵਾਦਾਰ ਹੈ, ਭਾਵ ਪ੍ਰਭੂ ਦਾ ਨਿਕਟਵਰਤੀ ਸੇਵਕ ਹੈ, ਮਹਾਰਾਜ ਜੀ ਦੀ ਖਾਸ ਕਿਰਪਾ ਹੋਵੇ, ਐਸੀ ਬਖਸ਼ਸ਼ ਪ੍ਰਾਪਤ ਹੁੰਦੀ ਹੈ। ਅੱਜ ਤਾਂ ਸਰੀਰ ਦਾ ਤਿਆਗੀ ਵੀ ਘੱਟ ਮਿਲਦਾ ਹੈ। ਮਨ ਦਾ ਤਿਆਗੀ ਤਾਂ ਭਾਗ ਨਾਲ ਹੀ ਪ੍ਰਾਪਤ ਹੁੰਦਾ ਹੈ। ਅਗਰ ਪ੍ਰਭੂ ਕਿਰਪਾ ਕਰ ਦੇਣ ਐਸੇ ਪੁਰਸ਼ਾਂ ਦੀ ਖਿਨ ਮਾਤਰ ਦੀ ਸੰਗਤ ਬੰਦੇ ਦੀ ਚੌਰਾਸੀ ਕੱਟ ਦੇਂਦੀ ਹੈ।

## 69. ਬੈਰਾਗ ਚਾਰ ਪ੍ਰਕਾਰ ਦਾ ਹੈ :-

**1. ਸ਼ਮਸ਼ਾਨੀ :-** ਭਾਵ ਮਰਨ ਸਮੇਂ ਲਾਸ਼ ਦੇਖ ਕੇ ਖਿਨ ਮਾਤ੍ਰ ਲਈ ਸੰਸਾਰ ਝੂਠਾ ਨਜ਼ਰ ਆਉਂਦਾ ਹੈ, ਮੌਤ ਦੇਖ ਕੇ ਆਪਣਾ ਆਪ, ਸਬੰਧੀ, ਪਦਾਰਥਾ ਝੂਠੇ ਨਜ਼ਰ ਆਉਂਦੇ ਹਨ, ਬਾਦ ਵਿਚ ਫਿਰ ਓਹੋ ਹਾਲਤ ਹੋ ਜਾਂਦੀ ਹੈ, ਸੰਸਕਾਰ ਕਰਨ ਤੋਂ ਬਾਅਦ ਓਹੋ ਨਿੰਦਾ ਚੁਗਲੀ ਹੱਸਣਾਂ ਖੇਡਣਾਂ ਆਦਿ ।

**2. ਲਖੌਨਾ ਬੈਰਾਗ :-** ਜਿਵੇਂ ਗਰਮੀ ਨਾਲ ਲਾਖ ਪਿਘਲ ਜਾਂਦੀ ਹੈ, ਸਰਦੀ ਨਾਲ ਜੰਮ ਜਾਂਦੀ ਹੈ, ਇਸੇ ਤਰ੍ਹਾਂ ਦੁੱਖ ਆਉਣ ਤੋਂ ਬੈਰਾਗ ਹੋ ਜਾਣਾ ਰੋਣ ਲੱਗ ਪੈਣਾਂ, ਬਿਪਤਾ ਟਲ਼ਣ ਤੋਂ ਫਿਰ ਇਕ ਦੂਜੇ ਨੂੰ ਮਸ਼ਕਰੀ ਠਠਾ ਕਰਨਾਂ।

**3. ਮੰਦ ਬੈਰਾਗ :-** ਸੰਸਾਰ ਦੀ ਪ੍ਰੀਤੀ ਵੀ ਰੱਖਣੀ, ਭਗਵਾਨ ਦੀ ਪ੍ਰੀਤੀ ਵੀ ਰੱਖਣੀ, ਇਕ ਛਿਨ ਵਿਚ ਬੈਰਾਗੀ ਅਵਸਥਾ ਧਾਰ ਲੈਣੀ, ਦੂਸਰੇ ਛਿਨ ਵਿਚ ਪਦਾਰਥਾਂ ਨਾਲ ਲਿਪਤ ਹੋ ਜਾਣਾ।

**4. ਤੀਬਰ ਜਾਂ ਦ੍ਰਿੜ੍ਹ ਬੈਰਾਗ :-** ਭਰਥਰੀ ਗੋਪੀ ਚੰਦ ਵਾਂਗੂ ਰਾਜ ਭਾਗ ਇਸਤ੍ਰੀਆਂ ਮਾਯਾ ਦਾ ਤਿਆਗ ਕਰ ਜਾਣਾਂ, ਮੁੜਕੇ ਸੰਕਲਪ ਨਾ ਕਰਨਾਂ। ਜੋ ਰਸ ਆਤਮਾ ਦੀ ਪ੍ਰਾਪਤੀ ਤੋਂ ਹੈ, ਉਹ ਭੋਗੋਂ ਵਿਚ ਨਹੀਂ ਮਿਲਦਾ, ਜੇ ਮਿਲਦਾ ਹੁੰਦਾ ਕੀ ਲੋੜ ਸੀ, ਰਾਜਿਆਂ ਨੂੰ ਰਾਜ ਤਿਆਗਣ ਦੀ। ਉਂਝ ਤਾਂ ਗੁਰਮਤ ਵਿਚ ਘਰ ਰਹਿ ਕੇ ਵੀ ਐਸੀ ਅਵਸਥਾ ਪਾਈ ਜਾ ਸਕਦੀ ਹੈ ਪਰ ਇਤਨਾ ਮੋਹ ਤਿਆਗਣਾਂ ਵੀ ਸੂਰਮੇ ਦਾ ਹੀ ਕੰਮ ਹੈ। ਮਾਇਆ ਵਿਚ ਰਹਿ ਕੇ ਬੈਰਾਗ ਪ੍ਰਾਪਤ ਕਰ ਲਿਆ ਜਾਵੇ, ਫਿਰ ਤਾਂ ਸਤਿਗੁਰਾਂ ਦੀ ਪੂਰੀ ਬਖਸ਼ਿਸ਼ ਹੈ।ਐਸਾ ਬੈਰਾਗ ਮੁਮੁਖਸ਼ੂ ਜੋ ਛੇ ਸਾਧਨਾਂ ਸਪੰਨ ਹੈ, ਉਸ ਨੂੰ ਹੀ ਪ੍ਰਾਪਤ ਹੋ ਸਕਦਾ ਹੈ।

**ਛੇ ਸਾਧਨ :-** ਸਮ ਦਮ ਸ਼ਰਧਾ ਤੀਸਰੀ, ਸਮਾਧਾਨ ਉਪਰਾਮ ॥

ਛਠੀ ਤਤਿਕਸ਼ਾ ਜਾਨੀਏ ਭਿੰਨ ਭਿੰਨ ਯਹ ਨਾਮ ॥

**ਸਮ:** ਮਨ ਦਾ ਰੋਕਣਾਂ, **ਦਮ :** ਇੰਦ੍ਰੀਆਂ ਦਾ ਕਾਬੂ ਕਰਨਾ, **ਸ਼ਰਧਾ:** ਵੇਦ ਵਾਕ, ਗੁਰੂ ਵਾਕਾਂ ਨੂੰ ਸਤ ਕਰਕੇ ਮੰਨਣਾਂ, **ਸਮਾਧਾਨ:** ਸ਼ੰਕੇ ਰਹਿਤ ਹੋਣਾਂ, ਟਿਕਾਅ ਵਿਚ ਰਹਿਣਾਂ, **ਉਪਰਾਮ :** ਉਪਰਾਮਤਾ ਸੰਸਾਰ ਵਿਚ ਰਹਿੰਦਿਆਂ ਉਦਾਸ ਰਹਿਣਾਂ ਇਸਤ੍ਰੀ ਪੁਤਰ ਆਦਿਕੋਂ ਨੂੰ ਬਿਖ ਵਤ ਜਾਣ ਕੇ ਤਿਆਗ ਦੇਣਾਂ, **ਤਤਿਕਸ਼ਾ:** ਦੁੱਖ ਸੁੱਖ ਮਾਨ ਅਪਮਾਨ, ਭੁਖ ਪਿਆਸ, ਸੀਤ ਉਸ਼ਣ, ਸਭ ਕੋ ਸਹਾਰਨਾ ਇਹ ਛੇ ਮਿਲ ਕੇ ਇਕ ਸਾਧਨ ਬਣਤਾ ਹੈ। ਪਹਿਲਾ ਸਾਧਨ ਹੈ ਵਿਵਿਦਸ਼ਾ- ਜੋ ਗਿਆਨ ਦੀ ਇੱਛਾ ਤੋਂ ਸੰਨਿਆਸ ਲਵੇ, ਦੂਸਰਾ ਸਾਧਨ ਹੈ ਵਿਦਵਤ - ਜੋ ਘਰ ਵਿਚ ਰਹਿੰਦਾ ਹੋਇਆ ਜੀਵਨ ਮੁਕਤੀ ਦੇ ਅਨੰਦ ਦੀ ਇੱਛਾ ਤੋਂ ਸੰਨਿਆਸ ਲਵੇ, ਇਹ ਸੰਨਿਆਸ ਬੈਰਾਗ ਤੋਂ ਪ੍ਰਾਪਤ ਹੁੰਦੇ ਹਨ। ਗੁਰੂ ਪਾਸ ਦੂਸਰਾ ਸਾਧਨ ਬੈਰਾਗ ਧਾਰ ਕੇ ਜਾਵੇ, ਤੀਜਾ ਦੱਸਿਆ ਜਾ ਚੁਕਿਆ ਹੈ, ਚੌਥਾ ਹੈ ਮਮੁਕਸ਼ਤਾ ਇਸ ਦਾ ਭਾਵ ਹੈ ਵਿਸ਼ੇ ਵਾਸ਼ਨਾ ਦਾ ਤਿਆਗ ਕਰਕੇ ਮੁਕਤੀ ਦੀ ਇੱਛਾ ਵਾਸਤੇ ਗੁਰੂ ਪਾਸ, ਮਲ ਵਿਕਸ਼ੇਪ ਆਵਰਣ ਤਿੰਨਾਂ ਦੋਸ਼ਾਂ ਤੋਂ ਰਹਿਤ

ਹੋ ਕੇ ਆਉਣਾਂ, ਫਿਰ ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੋਧਨ, ਪਹਿਲੇ ਗੁਰੂ ਪਾਸ ਆਉਣ ਦੇ ਸਾਧਨ ਚਾਰੇ ਹੀ ਹਨ। ਸੋ ਇਸ ਪ੍ਰਸਤਾਵ ਨੂੰ ਜਿਆਦਾ ਲੰਬਾ ਨਾ ਕਰੀਏ ਗ੍ਰੰਥ ਦੇ ਵਿਸਥਾਰ ਦਾ ਭੈ ਹੈ, ਦੂਸਰਾ ਬਹੁਤੇ ਲੰਬੇ ਵਿਚਾਰਾਂ ਵਿਚ ਜਗਿਆਸੂ ਦੀ ਬੁੱਧੀ ਉਲਝ ਜਾਂਦੀ ਹੈ, ਉਸਨੂੰ ਤਾਂ ਉਤਨਾਂ ਹੀ ਵੀਚਾਰ ਚਾਹੀਦਾ ਹੈ ਜਿਸ ਨਾਲ ਉਹ ਥੋੜਾ ਪਠਨ ਪਾਠਨ ਤੋਂ ਅਭਿਆਸ ਲਈ ਸਹਾਇਤਾ ਲੈ ਸਕੇ। ਬਾਸ਼ਨਾ ਇੱਛਾ ਦੇ ਨਾਸ਼ ਦੀ ਇਹੋ ਪ੍ਰਸਿੱਧ ਵਿਧੀ ਹੈ, ਸਮ ਸੇ ਮਨ ਦੀ ਬਿਰਤੀਆਂ ਪਰ ਕਾਬੂ ਪਾਉ, ਦਮ ਸੇ ਇੰਦ੍ਰੀਆਂ ਨੂੰ ਪਦਾਰਥ ਦੇ ਗ੍ਰਹਿਣ ਸੇ ਰੋਕੋ, ਮਨ ਰੂਪੀ ਸਰਪ ਹਿਰਦੇ ਰੂਪੀ ਤਲਾਅ ਮੇਂ ਜਦੋਂ ਸਿਰੀ ਨਿਕਾਲੇ ਸਮ ਰੂਪੀ ਡਾਂਗ ਨਾਲ ਦਬਾ ਦਿਉ, ਅਹੰਕਾਰ ਰੂਪੀ ਵਿਸ਼ੇ ਜ਼ਹਿਰ ਉਗਲਣ ਰੂਪੀ ਸਿਰੀ ਨਾਂ ਕੱਢ ਸਕੇ, ਅੰਦਰ ਬਾਹਰ ਦੀਆਂ ਬਾਸ਼ਨਾ ਬੁੱਧੀ ਰੂਪੀ ਕਿਲੇ ਨੂੰ ਗਿਰਾਣ ਲਈ ਆਕਰਮਣ ਕਰਦੀਆਂ ਹਨ । ਇਨ੍ਹਾਂ ਨੂੰ ਸਮ ਤੋਂ ਰੋਕੋ, ਇੰਦ੍ਰੀਆਂ ਪਦਾਰਥਾਂ ਦੇ ਰਸ ਵਿਚ ਲੀਨ ਹਨ, ਵਾਸ਼ਨਾ ਤੇ ਪਦਾਰਥ ਮਿਲ ਕਰ ਘਿਉ, ਅਗਨੀ ਭਾਤੀ ਮਨ ਕੋ ਭੜਕਾਤੇ ਹੈ, ਦਮ ਤੋਂ ਇੰਦ੍ਰੀਆਂ ਨੂੰ ਦਮਨ ਕਰਨਾ ਹੈ, ਜਿਵੇਂ ਬੂੰਦ ਬੂੰਦ ਕਰਕੇ ਹੌਲੀ ਹੌਲੀ ਸਮੁੰਦਰ ਖਾਲੀ ਹੁੰਦਾ ਹੈ। ਇਸੇ ਪ੍ਰਕਾਰ ਧੀਰੇ ਧੀਰੇ ਮਨ ਨੂੰ ਵਾਸ਼ਨਾ ਤੋਂ ਰਹਿਤ ਕਰੋ। ਜਿਵੇਂ ਪਦਾਰਥ ਖਾਣ ਦੀ ਇੱਛਾ ਨੂੰ ਰੋਕਣਾਂ ਸਮ ਹੈ, ਪਦਾਰਥ ਖਾਣ ਲਈ ਕਿਸੇ ਅਸਥਾਨ ਤੋਂ ਜਾਣ ਤੋਂ ਰੁਕ ਜਾਣਾਂ ਦਮ ਹੈ। ਦੋ ਦਵਾਰ ਪਾਲ ਹਨ, ਜੋ ਮਨ ਅਤੇ ਇੰਦ੍ਰੀਆਂ ਨੂੰ ਕਾਬੂ ਕਰਨ ਵਿਚ ਸਹਾਇਕ ਹਨ। ਜਿਵੇਂ ਕਿਸੇ ਸ਼ਹਿਨਸ਼ਾਹ ਦੇ ਆਉਣ ਤੋਂ ਦੇਸ਼ ਸ਼ਹਿਰ ਮੁਹੱਲੇ ਮਕਾਨ ਸੜਕਾਂ ਸਾਫ ਕੀਤੀਆਂ ਜਾਂਦੀਆ ਹਨ। ਇਸੇ ਤਰ੍ਹਾਂ ਰਾਜਿਆਂ ਦਾ ਰਾਜਾ ਪ੍ਰਮਾਤਮਾ ਦੇ ਆਉਣ ਤੋਂ ਪਹਿਲਾਂ ਮਨ ਨੂੰ ਵਾਸ਼ਨਾ ਤੋਂ ਰਹਿਤ ਕਰਨਾ ਹੀ ਪ੍ਰਮੇਸ਼ਰ ਰੂਪੀ ਰਾਜੇ ਦਾ ਸਵਾਗਤ ਕਰਨਾ ਹੈ, ਮਨ ਨੂੰ ਚੰਚਲ ਕਰਨ ਵਾਲੀਆਂ ਸੰਸਾਰ ਸਮੁੰਦਰ ਵਿਚ ਇੱਛਾ ਹੀ ਮਗਰਮੱਛ ਦੀ ਨਿਆਈ ਹਨ, ਜਿਵੇਂ ਮੱਛੀ ਪਾਣੀ ਨੂੰ ਗੰਦਾ ਕਰਦੀ ਹੈ, ਇੱਛਾ ਹੀ ਮਨ ਨੂੰ ਮਲੀਨ ਕਰਦੀ ਹੈ। ਇੱਛਾ ਤੋਂ ਰਹਿਤ ਹੋਣਾਂ ਹੀ ਪਵਿੱਤ੍ਰਤਾ ਨੂੰ ਧਾਰਨ ਕਰਨਾ ਹੈ। ਮਨ ਨੂੰ ਮੁੰਨਣਾ ਹੈ, ਦਾੜ੍ਹੀ ਕੇਸ ਮੁਨਾਣ ਦਾ ਕੋਈ ਲਾਭ ਨਹੀ :-

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥

ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥ ੧੦੧ ॥ (ਪੰਨਾ ੧੩੬੯)

ਆਪ ਜਦੋਂ ਮਨ ਨੂੰ ਕਾਬੂ ਕਰਨ ਲੱਗਦੇ ਹੋ, ਅੰਤਰ ਬਾਹਰ ਦੀਆਂ ਬਾਸ਼ਨਾ ਦਾ ਘੋਲ ਸ਼ੁਰੂ ਹੋ ਜਾਂਦਾ ਹੈ। ਜੇ ਆਪ ਜੀ ਦੀਆਂ ਭਲੀਆਂ ਵਾਸ਼ਨਾਵਾਂ ਮਜ਼ਬੂਤ ਹੋਣਗੀਆਂ, ਉਹ ਮਲੀਨ ਵਾਸ਼ਨਾ ਨੂੰ ਦਬਾ ਲੈਣਗੀਆਂ, ਬਾਸ਼ਨਾ ਨੂੰ ਮਜ਼ਬੂਤ ਬਨਾਉਣ ਲਈ ਮਨ ਦਾ ਕਿਹਾ ਨਾਂ ਮੰਨਣ ਦਾ ਅਭਿਆਸ ਕਰੋ। ਜਿਸ ਪਾਸੇ ਇਹ ਜਾਣਾ ਚਾਹਤਾ ਹੈ, ਇਸ ਨੂੰ ਗੁਰਬਾਣੀ ਦੀ ਵਿਚਾਰ ਤੋਂ ਰੋਕੋ। ਵਾਹਿਗੁਰੂ ਸ਼ਬਦ ਦਾ ਜਾਪ ਕਰੋ, ਜਦੋਂ ਰੋਜਾਨਾ ਆਪ ਪ੍ਰਭੂ ਦਾ ਖੌਫ ਧਾਰ ਕੇ ਬੁਰਾਈ ਦੇ ਪੱਖ ਨੂੰ ਸਾਹਮਣੇ ਰੱਖ ਕੇ ਇਕਾਗ੍ਰਤਾ ਸਹਿਤ ਇਸਥਿਤੀ ਰੂਪੀ ਆਸਣ ਲਾਉਗੇ, ਕਿੱਲੇ ਨਾਲ ਬੱਧਾ ਹੂਆ ਬਲਦ ਘੁੰਮ ਘੁੰਮ ਕੇ ਥਕਤ ਹੋਇਆ ਬੈਠ ਜਾਂਦਾ ਹੈ, ਇਸੇ ਪ੍ਰਕਾਰ ਇੱਛਾ ਵਲੋਂ ਮਨ ਨੂੰ ਰੋਕ ਕੇ ਸਰੀਰ ਦ੍ਰਿੜ੍ਹ ਕਰੀਏ, ਭਾਵ ਮਨ ਦੇ ਮਗਰ ਸਰੀਰ ਨੂੰ ਨਾ ਤੋਰੇ, ਫਿਰ ਮਨ ਵੀ ਘੁੰਮ ਘੁਮਾ ਕੇ ਥਕਤ ਹੋਇਆ ਬੈਠ ਜਾਂਦਾ ਹੈ। ਪੋਲੇ ਪੈਰੀਂ ਕਾਬੂ ਆਉਣ ਵਾਲਾ ਨਹੀਂ, ਮਹਾਨ

ਸਾਧਨ ਅਤੇ ਪ੍ਰੀਕਸ਼ਮ ਦੀ ਲੋੜ ਹੈ, "ਮਨ ਜਾਂਦਾ ਤਾਂ ਜਾਣ ਦੇ ਦ੍ਰਿੜ੍ਹ ਤੂੰ ਰਖ ਸਰੀਰ", ਜਿਵੇਂ ਮਨ ਕਰਕੇ ਚੋਰੀ ਕਰਨੀ ਚਿਤਵੇ, ਚੋਰ ਨਹੀਂ ਹੋ ਸਕਦਾ, ਨਾ ਸਜ਼ਾ ਦਾ ਹੱਕਦਾਰ, ਅਗਰ ਅਗਲੇ ਦੇ ਘਰ ਨੂੰ ਸੰਨ੍ਹ ਲਾਉਣ ਵੇਲੇ ਪਕੜਿਆ ਜਾਵੇ ਕੁੱਟ ਵੀ ਖਾਏਗਾ ਜੇਲ੍ਹ ਆਦਿ ਸਜ਼ਾ ਵੀ ਭੋਗੇਗਾ। ਮਨ ਫੁਰਨੇ ਕਰਦਾ ਹੈ, ਇਸ ਦਾ ਸੁਭਾਵ ਹੈ, ਸਰੀਰ ਨੂੰ ਇਸ ਦੇ ਮਗਰ ਨਹੀਂ ਜਾਣ ਦੇਣਾਂ। ਇੰਦ੍ਰੀਆਂ ਨੂੰ ਬ੍ਰਹਮ ਦ੍ਰਿਸ਼ਟੀ ਦੀ ਭਾਵਨਾ ਤੋਂ ਰੋਕਣਾਂ ਹੈ, ਮਨ ਨੂੰ ਗਿਆਨ ਦੀ ਨਥ ਪਾ ਕੇ ਕਾਬੂ ਕਰਨਾ ਹੈ, ਮਨ ਕਰਕੇ ਵੀ ਚੋਰੀ ਯਾਰੀ ਦਾ ਸੰਕਲਪ ਤਾਂ ਮਾੜਾ ਹੈ, ਪਰ ਦੋਸ਼ੀ ਸਰੀਰ ਨਾ ਐਬ ਕਰਨ ਤੋਂ ਹੀ ਠਹਿਰਾਇਆ ਜਾਵੇਗਾ। ਅਗਰ ਮਨ ਬਾਣੀ ਸਰੀਰ ਨੂੰ ਇਸਥਿਤ ਕਰ ਲਵੇ ਫਿਰ ਕਹਿਣੇ ਦੀ ਬਾਤ ਜਾਨੋ, ਉਹ ਪੁਰਸ਼ ਧਰਤੀ ਤੇ ਦੇਵਤਾ ਰਹਿ ਰਿਹਾ ਹੈ, ਪੂਜਾ ਜੋਗ ਹੈ, ਪ੍ਰਭੂ ਦੀ ਮਹਾਨ ਬਖਸ਼ਿਸ਼ ਹੈ।

## 70. ਜਾਪ ਦੀ ਮਹਾਨਤਾ

ਜਿਵੇਂ ਹਲਵਾਈ ਖੰਡ ਦੀ ਚਾਸਨੀ ਤਿਆਰ ਕਰਦਾ ਹੈ, ਖੌਲਨੇ ਲਗਦੀ ਹੈ, ਜਦੋਂ ਦੁੱਧ ਦਾ ਛਿੱਟਾ ਦੇਂਦਾ ਜਾਂਦਾ, ਹੌਲੀ ਹੌਲੀ ਮੈਲ ਉਤਾਰਦਾ ਜਾਂਦਾ ਹੈ। ਚਾਸਨੀ ਸਾਫ ਹੋ ਕੇ ਟਿਕ ਜਾਂਦੀ ਹੈ, ਬੁਲਬੁਲੇ ਮਿਟ ਜਾਂਦੇ ਹਨ, ਮੈਲ ਕਰਕੇ ਹੀ ਉਠਦੇ ਸਨ। ਇਸੇ ਤਰ੍ਹਾਂ ਮਨ ਵਿਚ ਵੀ ਬੁਰੇ ਸੰਸਕਾਰਾਂ ਦਾ ਤੁਫਾਨ ਉਮਡਦਾ ਰਹਿਤਾ ਹੈ, ਵਾਹਿਗੁਰੂ ਵਾਹਿਗੁਰੂ ਦਾ ਜਾਪ ਰੂਪੀ ਦੁਧ ਪਾਉਂਦੇ ਜਾਉ, ਹੌਲੀ ਹੌਲੀ ਮਨ ਦੀ ਮੈਲ ਕੱਟੀ ਜਾਵੇਗੀ, ਸ਼ੁਧ ਹੋ ਕੇ ਭਾਵ, ਵਾਸ਼ਨਾਂ ਤੋਂ ਰਹਿਤ ਹੋ ਕੇ ਜਦੋਂ ਦੁਬਿਧਾ ਰੂਪੀ ਮੈਲ ਕੱਟੀ ਗਈ, ਆਪਣੇ ਆਪ ਸ਼ਾਂਤ ਹੋ ਜਾਵੇਗਾ। ਮਨ ਦੀਆਂ 108 ਬਿਰਤੀਆਂ ਮੰਨੀਆਂ ਹਨ, ਇਨ੍ਹਾਂ ਨੂੰ ਜਿੱਤਣ ਨਾਲ 108 ਪਦਵੀ ਨਾਲ ਸਨਮਾਨਤ ਕੀਤਾ ਜਾਵੇਗਾ। ਜੋ ਜ਼ਿਆਦਾ ਬਿਰਤੀਆਂ ਨੂੰ ਕਾਬੂ ਕਰ ਲਵੇ ਉਸ ਨੂੰ ਸ਼੍ਰੀ 1008 ਸ਼ਬਦ ਨਾਲ ਸਤਕਾਰਿਆ ਜਾਂਦਾ ਹੈ।

ਬਿਸ਼ਯੋਂ ਕਾ ਬਿਸ਼ਧਰ ਜਬ ਡਸੇ ਓਮ ਓਮ ਓਮ ਜੜੀ ਕੋ ਚਬਾ ॥

ਨਾਗ ਦਮਨ ਕੀ ਯਹ ਔਸ਼ਧ ਦੂਰ ਨ ਢੂੰਢਨ ਜਾ ॥

ਆਤੁਰੁ ਨਾਮ ਬਿਨੁ ਸੰਸਾਰ ॥

ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥ ੧ ॥ ( ਪੰਨਾ ੧੨੨੩)

ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥ ੧ ॥ ਰਹਾਉ॥ ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥ ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥ ੧ ॥ ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥ ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥(ਪੰਨਾ੭੧੭-੧੮)

ਨਿਸ਼ਕਾਮ ਕਰਮ ਸੇ ਮਲ (ਪਾਪਾਂ) ਦੀ ਨਵਿਰਤੀ ਹੋਤੀ ਹੈ, ਉਪਾਸ਼ਨਾ ਤੋਂ ਮਨ ਦੀ ਚੰਚਲਤਾ ਨਿਵਾਰਨ ਹੁੰਦੀ ਹੈ।ਗਿਆਨ ਤੋਂ ਭਰਮ ਦਾ ਪਰਦਾ ਟੁੱਟਦਾ ਹੈ। ਉਪਾਸ਼ਨਾ ਦਾ ਅਰਥ ਹੈ, ਉਪ ਦੇ ਅਰਥ ਹਨ ਨੇੜੇ, ਆਸਨਾ ਦਾ ਭਾਵ ਹੈ ਬੈਠਣਾਂ, ਪ੍ਰਮੇਸ਼ਰ ਦੇ ਨੇੜੇ ਹੋਣ ਦਾ ਸਾਧਨ, ਉਸ ਦੇ ਨਾਮ ਦਾ ਜਪ ਹੈ। ਨਾਮ ਅਭਿਆਸ ਤੋਂ ਆਪ, ਪਿਆਰੇ ਭਗਵਾਨ ਦੇ ਨਿਕਟ ਵਰਤੀ ਬਣ ਜਾਉਗੇ। ਸ਼ਤਰੂ ਨੂੰ ਕਾਬੂ ਕਰਨ ਲਈ ਉਸ ਦੀ ਕਮਜ਼ੋਰੀ ਦਾ ਪੱਖ ਢੂੰਡਨਾ ਚਾਹੀਦਾ ਹੈ। ਮਨ ਦੀ ਕਮਜ਼ੋਰੀ ਲਾਈ ਲੱਗ ਹੈ, ਜਿੱਧਰ ਲਾਉ, ਉੱਧਰ ਹੀ ਲੱਗ ਜਾਂਦਾ ਹੈ। ਮਨ ਇਕ ਸਮੇਂ ਦੋ ਵਸਤੂਆਂ ਦਾ ਗਿਆਨ ਨਹੀਂ ਧਾਰ ਸਕਦਾ, ਹਰ ਵੇਲੇ ਚੰਗੀ ਤੋਂ ਚੰਗੀ ਵਸਤੂ ਗ੍ਰਹਿਣ ਕਰਨੀ ਚਾਹੁੰਦਾ ਹੈ। ਸਭ ਵਸਤੂਆਂ ਨਾਸ਼ਵਾਨ ਪ੍ਰਣਾਮੀ ਹਨ। ਨਾਮ ਹੀ ਇੱਕ ਪਵਿੱਤ੍ਰ ਸਰਬ ਉੱਤਮ ਅਤੇ ਇਕ ਰਸ ਸਦਾ ਰਹਿਣ ਵਾਲੀ ਵਸਤੂ ਹੈ, ਨਾਮ ਵਸਤੂ ਦੇ ਪ੍ਰਚਾਵੇ ਵਿਚ ਮਨ ਨੂੰ ਹਮੇਸ਼ਾਂ ਲਾ ਦਿਉ। ਬਾਰ-ਬਾਰ ਨਾਮ ਦਾ ਅਭਿਆਸ ਕਰਨ ਨਾਲ ਪਹਿਲੀ ਆਦਤ ਛੋਡ ਦੇ ਸਥਿਰ ਹੋ ਜਾਵੇਗੀ। ਨਾਮ ਜਪਣ ਦੀ ਆਦਤ ਪੈ ਜਾਵੇਗੀ। ਇਸ ਨੂੰ ਬਾਹਰਮੁਖੀ ਵਿਰਤੀਆਂ ਤੋਂ ਰੋਕ ਕੇ ਅੰਤਰਮੁਖ ਕਰਨਾ ਹੈ। ਅੰਤਰਮੁਖਤਾ ਲਈ ਨਾਮ ਹੀ ਸਹਾਇਕ ਹੈ।

ਕਰਤ ਕਰਤ ਅਭਿਆਸ ਕੇ, ਜੜਮਤਿ ਹੋਤ ਸੁਜਾਨ ॥

ਰਸਰੀ ਆਵਤ ਜਾਤ ਤੇ, ਸਿਲ ਪਰ ਪੜਤ ਨਿਸ਼ਾਨ ॥

ਈਸ਼ਵਰ ਨਾਮ ਅਮੂਲ ਹੈ, ਦਾਮਨ ਬਿਨਾ ਬਿਕਾਇ ॥

ਤੁਲਸੀ ਅਚਰਜ ਦੇਖੀਏ, ਕੋਈ ਗਾਹਕ ਨ ਆਇ ॥

ਨੇਤਰ ਦਰਸ਼ਨ ਤੋਂ, ਕੰਨ ਬਾਣੀ ਸੁਣਨ ਤੋਂ, ਰਸਨਾ ਜਾਪ ਤੋਂ, ਹਾਥ ਸੇਵਾ ਤੋਂ, ਪੈਰ ਧਰਮ ਮਾਰਗ ਤੁਰਨ ਤੋਂ ਪਵਿੱਤਰ ਹੁੰਦੇ ਹਨ, ਮਨ ਦਾ ਅਨਾਦਿ ਕਾਲ ਤੋਂ ਸੁਭਾਵ ਹੈ, ਬਾਹਰਮੁਖੀ ਵਸਤੂਆਂ ਨਾਲ ਪ੍ਰੀਤ ਕਰਨੀ। ਇਸ ਨੂੰ ਸਿਮਰਨ ਸਤਸੰਗ ਸੇਵਾ ਤੋਂ ਅੰਤਰ-ਮੁਖ ਕਰਨਾ ਹੈ। ਮਨ ਨੂੰ ਪਵਿੱਤਰ ਅਤੇ ਬੁੱਧੀ ਨੂੰ ਇਸਥਿਤ ਨਾਮ ਦੁਆਰਾ ਹੀ ਕੀਤਾ ਜਾ ਸਕਦਾ ਹੈ। ਮਨ ਦਾ ਅਹੰਕਾਰ ਰੂਪ ਬੁਖਾਰ ਉਤਾਰਨ ਲਈ ਨਾਮ ਹੀ ਰਸਾਇਣ ਔਸ਼ਧੀ ਹੈ। ਪਾਪ ਕਰਮਾਂ ਕਰਕੇ ਇਸ ਨੂੰ ਸਿਮਰਨ ਸਤਸੰਗ ਵਿਚ ਰੁਚੀ ਪੈਦਾ ਨਹੀਂ ਹੋਤੀ, ਜਿਵੇਂ ਬੁਖਾਰ ਵਿਚ ਭੁਖ ਮਰ ਜਾਂਦੀ ਹੈ।

ਤੁਲਸੀ ਪਿਛਲੇ ਪਾਪ ਸੋਂ, ਹਰਿ ਚਰਚਾ ਨਾ ਸੁਹਾਇ॥

ਜੈਸੇ ਜਵਰ ਕੇ ਜ਼ੋਰ ਸੇ, ਭੋਜਨ ਕੀ ਰੁਚ ਜਾਇ ॥

## 71. “ਸਤਸੰਗ”

ਗਿਆਨ ਬਢੇ ਗੁਣਵਾਨ ਕੀ ਸੰਗਤ, ਧਿਆਨ ਬਢੇ ਤਪਸੀ ਸੰਗ ਕੀਨੇ ॥

ਮੋਹ ਬਢੇ ਪਰਿਵਾਰ ਕੀ ਸੰਗਤ, ਲੋਭ ਬਢੇ ਧਨ ਮੇਂ ਚਿਤ ਦੀਨੇ ॥

ਕ੍ਰੋਧ ਬਢੇ ਨਰ ਮੂਢ ਕੀ ਸੰਗਤ, ਕਾਮ ਬਢੇ ਤ੍ਰਿਯਾ ਸੰਗ ਕੀਨੇ ॥

ਬੁਧਿ ਬਿਬੇਕ ਬਿਚਾਰ ਬਢੇ, ਕਬਿ ਦੀਨ ਸੁ ਸਜਨ ਸੰਗ ਕੀਨੇ ॥

"ਨਾਮ ਮਹਾਤਮ"

ਜਾਨਤ ਹੈ ਮਹਿਮਾ ਅਹਿ ਸ਼ੇਸ਼ ਸੁ ਨਾਮਹਿ ਕੀ ਪ੍ਰਤਾਪ ਬਡਾਈ ॥

ਕਾਨਨ ਸੈਲਨ ਸੋਂ ਅਵਨੀ ਪ੍ਰਸੂਨਹਿ ਜਿਉ ਜਿਨ ਸੀਸ ਉਠਾਈ ॥

ਨਾਮ ਮਹਾਤਮ ਸ਼ੰਕਰ ਜਾਨਤ ਕੰਠ ਹਲਾਹਲ ਲੀਨ ਪੁਚਾਈ ॥

ਆਤਮਭੂ ਭਲ ਰੀਤਿ ਪਛਾਨਤ ਜਾ ਬਲ ਸੋ ਪ੍ਰਪੰਚ ਉਪਾਈ ॥

72. "ਸਤ ਸੰਗਤ ਮਹਿਮਾ"

ਸੁਨ ਅਸਚਰਜ ਕਰਹਿ ਜਿ ਨ ਕੋਈ॥ ਸਤ ਸੰਗਤ ਮਹਿਮਾ ਨਹਿ ਗੋਈ ॥

ਬਾਲਮੀਕ ਨਾਰਦ ਘਟ ਜੋਨੀ ॥ ਨਿਜ ਨਿਜ ਮੁਖਨ ਕਹੀ ਨਿਜ ਹੋਨੀ ॥

ਜਲ ਚਰ ਥਲ ਚਰ ਨਭ ਚਰ ਨਾਨਾ ॥ ਜੇ ਜੜ ਚੇਤਨ ਜੀਵ ਜਹਾਨਾ ॥

ਮਤਿ ਕੀਰਤਿ ਗਤਿ ਭੂਤਿ ਭਲਾਈ ॥ ਜਬ ਮਹਿ ਯਤਨ ਜਹਾਂ ਜਹ ਪਾਈ ॥

ਸੋ ਜਾਨਵ ਸਤਿਸੰਗ ਪ੍ਰਭਾਊ ॥ ਲੋਕਹੁ ਵੇਦ ਨ ਆਨ ਉਪਾਊ ॥

ਤਥਾ ਗੁਰਬਾਣੀ :-

ਬਿਲਾਵਲੁ ਮਹਲਾ ੫॥ ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥ ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥ ੧ ॥ ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥ ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥ ੧ ॥ ਰਹਾਉ ॥ ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥ ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥ ੨ ॥ ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥ ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥ ੩ ॥ ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥ ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥ ੪ ॥ ੭ ॥ ੩੭ ॥ ( ਪੰਨਾ ੮੦੯-੧੦)

ਇਥੋਂ ਤੱਕ ਸਤ ਸੰਗਤ ਮਹਾਤਮ ਕਹ ਕਰ ਭਗਤੀ ਦਾ ਮਹਾਤਮ ਕਥਨ ਕਰਦੇ ਹਨ।

ਤਥਾ : ਮੁਦ ਮੰਗਲ ਮਯ ਸੰਤ ਸਮਾਜੂ ॥ ਜੋ ਜਗ ਜੰਗਮ ਤੀਰਥ ਰਾਜੂ॥

ਮਜਨ ਫਲ ਪਿਖੀਏ ਤਤਕਾਲਾ ॥ ਕਾਕ ਹੋਇ ਪਿਕ ਬਕਹੁ ਮਰਾਲਾ ॥

## 73. "ਨਾਮ ਦੇ ਦਸ ਦੋਸ਼"

ਸਤਯਨਿੰਦਾ ਅਸਤਿ ਨਾਮ ਵੈਭਵ ਕਥਾ ॥ ਸ਼੍ਰੀਸ਼ ਈਸ਼ਯੋ ॥ ਭੇਦ ਧੀ: ॥

ਅਸ਼ਰਧਾ ਸ਼ਰੁਤਿ ਸ਼ਾਸ਼ਤ੍ਰ ਦੇਸ਼ਕ ਗਿਰਾ ਨਾਮ੍ਹਿ ਅਰਥਵਾਦ ਭਰਮ : ॥

ਨਾਮਾਸਤਿ ਇਤਿ ਨਿਸ਼ਿਧ ਬ੍ਰਿਤੀ ਵਿਹਿਤ ਤਿਆਗਉ ਚ ॥

ਧਰਮਾਂਤਰੇ ਸਾਮਯੰ ਨਾਮ੍ਹਿ ਸੰਕਰਸਯ ਚਹਰੇ ਨਾਮ ਪਰਾਧਾ: ਦਸ਼ ॥

ਅਰਥ: 1. ਨਾਮ ਜਪਤਾ ਹੈ ਨਾਲੇ ਸਤ ਪੁਰਸ਼ੋਂ ਕੀ ਨਿੰਦਿਆ ਕਰਤਾ ਹੈ।

2. ਨਾਸਤਕਾਂ ਨੂੰ ਨਾਮ ਦਾ ਮਹਾਤਮ ਸੁਨਾਂਦਾ ਹੈ ਅਥਵਾ ਰੇਡੀਓ, ਅਖਬਾਰ, ਸਿਨੇਮੇ, ਟੈਲੀਵੀਜ਼ਨ ਦੇਖਤਾ ਹੈ।

3. ਵਿਸ਼ਣੂ ਸ਼ਿਵ ਮੇਂ ਭੇਦ ਬੁੱਧੀ।

4. ਵੇਦ, ਗੁਰੂ ਗ੍ਰੰਥ ਸਾਹਿਬ ਜੀ ਤੇ ਅਸ਼ਰਧਾ ਹੋਣੀ ।

5. ਵੇਦ ਵਿਚ ਸ਼ਰਧਾ, ਸ਼ਾਸਤਰਾਂ ਵਿਚ ਅਸ਼ਰਧਾ ।

6. ਵੇਦ ਸਾਸ਼ਤਰ ਮੇਂ ਸ਼ਰਧਾ, ਦੇਹਧਾਰੀ ਗੁਰੂ ਮੇਂ ਅਸ਼ਰਧਾ ।

7. ਨਾਮ ਮਹਾਤਮ ਕੋ ਯਥਾਰਥ ਨਾ ਸਮਝਣਾਂ, ਰੌਚਕ ਬਚਨ ਸਮਝਨੇ।

8. ਨਾਮ ਜਪਦਾ ਹੈ, ਨਾਮ ਆਸਰੇ ਖੋਟੇ ਕਰਮ ਕਰਦਾ ਹੈ ਕਿ ਨਾਮ ਜਪ ਕੇ ਪਾਪ ਲਾਹ ਦੂੰਗਾ।

9. ਨਾਮ ਸਹਾਰੇ ਸ਼ੁਭ ਕਰਮ ਛੋਡ ਦੇਣਾ।

10. ਦੂਸਰੇ ਧਰਮਾਂ ਦੇ ਸਮਾਨ ਨਾਮ ਕੋ ਸਮਝਣਾਂ ।

ਨਾਮ ਸਿਮਰਨ ਵਿਚ ਰੁਕਾਵਟ ਰੂਪੀ ਦਸ ਔਗੁਣਾਂ ਦਾ ਜ਼ਿਕਰ ਕੀਤਾ ਹੈ। ਜੋ ਇਨ੍ਹਾਂ ਦੋਸ਼ਾਂ ਤੋਂ ਰਹਿਤ ਹੈ, ਉਹ ਪ੍ਰੇਮੀ ਹੈ, ਉਸ ਦੀਆਂ ਨੌ ਨਿਸ਼ਾਨੀਆਂ ਹਨ।

ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ, ਆਹ ਸਰਦੋ, ਰੰਗ ਜ਼ਰਦੋ, ਚਸ਼ਮਤਰ ॥

ਕਮ ਗੁਫਤਨੋ, ਕਮ ਖੁਰਦਨੋ, ਖੁਆਬਸ਼ ਹਰਾਮ, ਇੰਤਜ਼ਾਰੀ, ਬੇਕਰਾਰੀ, ਦਸ਼ਤਸਰ ॥

1. ਠੰਡੇ ਸ੍ਵਾਸ ਪ੍ਰੀਤਮ ਕੇ ਨਾ ਮਿਲਣੇ ਸੇ ਨਿਕਲਨੇ, 2. ਪਿਆਰੇ ਦੀ ਯਾਦ ਵਿਚ ਰੰਗ ਪੀਲਾ ਹੋ ਜਾਣਾ 3. ਪ੍ਰੀਤਮ ਦੇ ਵਿਛੋੜੇ ਵਿਚ ਅੱਖਾਂ ਵਿਚੋਂ ਜਲ ਵਗਦਾ ਰਹਿਣਾਂ, 4. ਪਿਆਰੇ ਦੇ ਵਿਯੋਗ ਵਿਚ ਘੱਟ ਬੋਲਣਾਂ, 5. ਵਿਯੋਗ ਵਿਚ ਘੱਟ ਖਾਣਾਂ, 6. ਵਿਯੋਗ ਵਿਚ ਨੀਂਦ ਨਾ

ਆਉਣੀ, 7. ਪ੍ਰੀਤਮ ਦੇ ਵਿਯੋਗ ਸੇ ਉਸ ਨੂੰ ਉਡੀਕਦੇ ਰਹਿਣਾਂ, 8. ਵਿਯੋਗ ਵਿਚ ਦਿਲ ਨੂੰ ਬੇਚੈਨੀ ਹੋਣੀ, 9. ਵਿਯੋਗ ਵਿਚ ਸਿਰ ਤੇ ਹੱਥ ਰੱਖਕੇ ਸ਼ੋਕਾਤੁਰ ਹੋ ਬੈਠਣਾਂ ।

ਚਿਤ ਦੀ ਪਵਿਤ੍ਰਤਾ ਦਾ ਵੱਡਾ ਸਾਧਨ ਸਤਸੰਗ ਹੀ ਹੈ, ਮਹਾਪੁਰਸ਼ਾਂ ਦੀ ਸੰਗਤ ਵਿਚ ਬੈਠਣ ਤੋਂ ਸੰਕਲਪ ਬਿਕਲਪ ਇਸ ਪ੍ਰਕਾਰ ਰੁਕ ਜਾਂਦੇ ਹਨ, ਜਿਵੇਂ ਅਗਨੀ ਪਾਸ ਬੈਠਣ ਤੋਂ ਪਾਲ਼ਾ ਦੂਰ ਹੋ ਜਾਂਦਾ ਹੈ। ਮਨ ਨੂੰ ਸਤਸੰਗ ਸਰੋਵਰ ਵਿਚ ਧੋਣਾਂ ਚਾਹੀਦਾ ਹੈ। ਇਥੇ ਗਿਆਨ ਦਾ ਨਿਰਮਲ ਜਲ ਸੋਮੇ ਰੂਪ ਵਿਚ ਵਹਿੰਦਾ ਰਹਿੰਦਾ ਹੈ, ਸਾਬਣ ਜਿਵੇਂ ਕੱਪੜੇ ਦੀ ਮੈਲ ਕੱਟ ਕੇ ਸਵੱਛ ਬਣਾ ਦੇਂਦਾ ਹੈ। ਇਸੇ ਤਰ੍ਹਾਂ ਮਹਾਂਪੁਰਸ਼ਾਂ ਦੀ ਸੰਗਤ ਮਲੀਨ ਪੁਰਸ਼ਾਂ ਨੂੰ ਉੱਤਮ ਬਣਾ ਦੇਂਦੀ ਹੈ।

ਜਿਉਂ ਪਾਰਸ ਕੇ ਪਰਸ ਸੇ, ਲੋਹਾ ਲੋਹਾ ਕੰਚਨ ਹੋਇ ॥

ਤਿਉਂ ਸੰਤਨ ਕੇ ਸੰਗ ਸੇ, ਜੜ ਸੋ ਚੇਤਨ ਹੋਇ ॥

ਦੁਰਮਤ ਭਾਜੇ ਤੁਰਤ ਹੀ, ਚੜੇ ਸੁਮਤਿ ਕਾ ਰੰਗ ॥

ਜੋ ਜਨ ਮਨ ਬਚ ਕਰਮ ਸੇ, ਆਏ ਮਿਲੇ ਸਤਸੰਗ ॥

ਸਠ ਸੁਧਰੇ ਸਤ ਸੰਗ ਪਾਈ, ਪਾਰਸ ਪਰਸ ਕੁਧਾਤ ਸੁਹਾਈ ॥

## 74. "ਸਵਾਧਯਾਇ"

ਇਸ ਦਾ ਮਤਲਬ ਹੈ ਸ੍ਰੇਸ਼ਟ ਦਾ ਪੜ੍ਹਨਾ, ਵੀਚਾਰਨਾ, ਸ੍ਰਵਣ ਕਰਨਾ, ਬਾਹਰੀ ਸਤਸੰਗ ਹੈ। ਮਨਨ ਕਰਨਾ, ਸੁਣੀ ਪੜ੍ਹੀ ਹੋਈ ਗੱਲ ਨੂੰ ਵਿਚਾਰ ਕੇ ਮਨਨ ਕਰਨਾਂ, ਅੰਤਰੀਵ ਸਤਿਸੰਗ ਹੈ। ਸ਼ਾਸਤਰ ਦਾ ਪੜ੍ਹਨਾ ਗਿਆਨ ਜਗ ਹੈ, ਪਾਠ ਕਰਨ ਤੋਂ ਰਸਨਾ ਦੇ ਪਾਪ ਧੋਪੇ ਜਾਂਦੇ ਹਨ, ਪੜ੍ਹਨ ਦਾ ਮਤਲਬ ਇਹ ਨਹੀਂ ਪੋਥੀਆਂ ਦੇ ਬਿਸਥਾਰ ਵਿਚ ਪੈਣਾ, ਨਹੀਂ ਸਗੋਂ ਥੋੜਾ ਪੜ੍ਹੋ ਅਮਲ ਜ਼ਿਆਦਾ ਕਰੋ, ਪੁਸਤਕ ਨੂੰ ਪੜ੍ਹਨ ਲੱਗਿਆਂ ਛੇਤੀ ਛੇਤੀ ਮੁਕਾਣ ਦਾ ਖਿਆਲ ਨਾ ਕਰੇ, ਸਗੋਂ ਵਿਚਾਰ ਸਹਿਤ ਪੜੇ ਅਤੇ ਯੋਗ ਚੀਜਾਂ ਕਾਪੀ ਪਰ ਲਿਖ ਲਵੇ, ਬਾਅਦ ਵਿਚ ਉਨ੍ਹਾ ਨੂੰ ਵਿਚਾਰਦਾ ਰਹੇ। ਪਾਠ ਕਰਦੇ ਜਾਉ, ਜਿਵੇਂ ਕਿਤੇ ਪਾਣੀ ਨੇੜਿਉਂ ਪ੍ਰਾਪਤ ਹੋ ਜਾਂਦਾ ਹੈ, ਕਿਤੇ ਜ਼ਿਆਦਾ ਧਰਤੀ ਖੋਦਣ ਤੋਂ ਮਿਲਦਾ ਹੈ, ਇਸੇ ਤਰ੍ਹਾਂ ਜਿੰਨਾ ਮਨ ਸਵੱਛ ਹੋਵੇਗਾ, ਉਨ੍ਹਾਂ ਪ੍ਰਭੂ, ਘੱਟ ਯਤਨ ਤੋਂ ਛੇਤੀ ਮਿਲ ਜਾਵੇਗਾ। ਜਿਤਨਾ ਮਲੀਨ ਹੋਵੇਗਾ, ਪ੍ਰਭੂ ਦੀ ਪ੍ਰਾਪਤੀ ਲਈ ਮਿਹਨਤ ਤੇ ਸਾਧਨ ਭੀ ਜ਼ਿਆਦਾ ਕਰਨਾ ਪਵੇਗਾ। ਸਵਾਧਯਾਇ ਘੰਟਾ ਅੱਧਾ ਰੋਜ਼ਾਨਾ ਇਕਾਂਤ ਬੈਠ ਕੇ ਕਰਨਾ ਚਾਹੀਦਾਹੈ, ਪੜ੍ਹਨ ਸਮੇਂ ਜੋ ਸੰਸਾ ਪ੍ਰਤੀਤ ਹੋਵੇ, ਮਹਾਂਪੁਰਸ਼ਾਂ ਤੋਂ ਪੁਛ ਕਰ ਨਿਵਾਰਣ ਕਰ ਲਵੇ ਫਿਰ ਪੜ੍ਹਿਆ ਹੋਇਆ ਪੂਰਾ ਲਾਭ ਪ੍ਰਦ ਸਿਧ ਹੋਤਾ ਹੈ। ਅਗਰ ਪੜ੍ਹ ਕਰ ਆਚਾਰ, ਬਿਚਾਰ, ਵਿਹਾਰ, ਅਹਾਰ, ਸ਼ੁਧ ਨਾ ਕਰ ਸਕੇ ਤੋ ਪੜ੍ਹਿਆ ਹੂਆ ਇਕ ਬੋਝ ਹੀ ਹੈ। ਚਾਣਕ ਰਿਸ਼ੀ ਜੀ ਕਹਤੇ ਹੈਂ :-

ਪੜ੍ਹਨਾ ਸੁਨਣਾ ਸਰਬ ਗੁਨ, ਸ਼ਾਸਤ੍ਰ ਕੀ ਅਵਲੋਇ ॥

ਅਰਥ ਧਰਮ ਕਾਮ ਮੁਕਤ, ਇਨ ਮੈ ਕੁਸ਼ਲੀ ਹੋਇ ॥

ਅਰਥ : ਪੜ੍ਹਨਾ ਔਰ ਉਸਦੀ ਵੀਚਾਰ ਕਰਨੀ, ਇਹ ਸਾਰੇ ਗੁਣ ਸ਼ਾਸਤਰ ਦੇਖਣ ਤੋਂ ਪ੍ਰਾਪਤ ਹੋ ਜਾਂਦੇ ਹਨ, ਪਰ ਧਰਮ, ਅਰਥ, ਪੁੱਤਰ ਤੇ ਮੋਖਸ਼ ਇਨ੍ਹਾਂ ਦੀ ਪ੍ਰਾਪਤੀ ਨਾਲ ਕਲਿਆਣ ਹੈ।

ਸ੍ਰਵਣ ਸੁਨਨ ਅਰ ਧਰਮ ਪੁਨ ਤੀਜਾ ਬੁਧ ਪ੍ਰਕਾਸ ॥

ਸੋਕ ਬਰਾਬਰ ਸਤ੍ਰ ਨਹਿ, ਇਨ ਕਾ ਕਰੈ ਬਿਨਾਸ ॥

ਅਰਥ : ਕੰਨਾਂ ਨਾਲ ਸ਼ਾਸਤਰਾਂ ਦਾ ਸ੍ਰਵਨ ਕਰਨ ਫੇਰ ਧਰਮ ਕਰਨਾ, ਤੀਸਰਾ ਬੁੱਧੀ ਵਿਚ ਨਾਮ ਬਾਣੀ ਦਾ ਪ੍ਰਕਾਸ਼ ਹੋਣਾਂ, ਤਿੰਨੇ ਗੁਣ ਸ੍ਰੇਸ਼ਟ ਮੰਨੇ ਹਨ, ਸ਼ੋਕ ਦੇ ਬਰਾਬਰ ਕੋਈ ਸ਼ਤਰੂ ਨਹੀਂ, ਜੋ ਆਦਮੀ ਦਾ ਨਾਸ ਕਰਦਾ ਹੈ।

ਸੰਤੋਖ :- ਆਗਿਆਕਰੀ ਪੁੱਤਰ ਹੋ ਤਿਯ ਇੱਛਾ ਅਨੁਸਾਰ ॥

ਅਪਨੇ ਧਨ ਸੰਤੋਖ ਹੋ ਤੋਹਿ ਸਵਰਗ ਅਨੁਸਾਰ ॥

ਅਰਥ :- ਜਿਸ ਦਾ ਪੁੱਤਰ, ਇਸਤਰੀ ਆਗਿਆਕਾਰੀ ਹਨ, ਹੁੰਦੀ ਵਸਤੂ ਪਰ ਜਿਸ ਨੂੰ ਸੰਤੋਖ ਹੈ, ਉਸ ਆਦਮੀ ਨੂੰ ਇਹ ਸੰਸਾਰ ਹੀ ਸਵਰਗ ਹੈ।

ਆਚਾਰੀ ਸੰਤੋਖ ਸੋ ਜੋਇ ਇਕਾਗ੍ਰ ਚਿੱਤ ॥

ਇਨ ਕੇ ਜੈਸਾ ਧਨ ਨਹੀਂ ਧਨ ਲੋਭੀ ਕੋ ਅਨਿੱਤ ॥

ਅਰਥ : ਚਾਣਕ ਜੀ ਕਥਨ ਕਰਦੇ ਹਨ, ਸੰਤੋਖੀ ਪੁਰਸ਼ ਜੋ ਆਪਣੇ ਚਿੱਤ ਨੂੰ ਵਸ ਕਰ ਲੈਂਦਾ ਹੈ। ਇਸ ਦੇ ਸਮਾਨ ਹੋਰ ਕੋਈ ਧੰਨ ਨਹੀਂ ਹੈ, ਲੋਭੀ ਆਦਮੀ ਦਾ ਧੰਨ ਸਦਾ ਰਹਿਣ ਵਾਲਾ ਨਹੀਂ ਹੁੰਦਾ, ਪ੍ਰਮਾਤਮਾ ਦਾ ਨਾਮ ਰੂਪੀ ਧੰਨ ਅਤੁੱਟ ਅਤੇ ਅਮੁੱਕ ਹੈ। ਇਸ ਧੰਨ ਦਾ ਅੰਤ ਨੂੰ ਨਾਸ ਹੋ ਜਾਣਾ ਹੈ ਤਾਂ ਤੇ ਸੰਤੋਖ ਧਾਰ ਕੇ ਨਾਮ ਰੂਪੀ ਧੰਨ ਇਕੱਤਰ ਕਰਨਾ ਚਾਹੀਦਾ ਹੈ। "ਯਥਾ ਲਾਭ ਸੰਤੁਸ਼ਟਾ" ਜਿਤਨੀ ਵਸਤੂ ਮਿਲ ਜਾਵੇ ਈਸ਼ਵਰ ਦੀ ਦਯਾ ਜਾਣ ਕੇ ਤ੍ਰਿਪਤ ਹੋ ਜਾਣ ਦਾ ਨਾਮ ਸੰਤੋਖ ਹੈ। ਸੰਤੋਖ ਨੂੰ ਧਾਰਨ ਵਾਲਾ ਹੀ ਸਾਧੂ ਹੋ ਸਕਦਾ ਹੈ। ਸੱਚੇ ਤਿਆਗੀ ਦੀ ਅਸੰਗ੍ਰਹਿ ਬੁੱਧੀ ਹੁੰਦੀ ਹੈ, ਕੱਲ ਵਾਸਤੇ ਕੋਈ ਵਸਤੂ ਜਮ੍ਹਾਂ ਨਹੀਂ ਰੱਖਦਾ।

"ਪਲੇ ਕਛੂ ਨ ਬੰਨਦੇ ਪੰਛੀ ਤੇ ਦਰਵੇਸ਼, ਜਿਨਾਂ ਭਰੋਸਾ ਰਬ ਦਾ ਤਿਨਾ ਰਿਜ਼ਕ ਹਮੇਸ਼ ॥"

ਤਥਾ : ਗੋਧਨ, ਗਜਧਨ, ਬਾਜੀਧਨ ਔਰ ਰਤਨ ਧਨ ਖਾਨ ॥

ਜਬ ਆਇ ਸੰਤੋਖ ਧਨ, ਸਭ ਧਨ ਧੂਲ ਸਮਾਨ ॥

ਆਪ ਲੀਆ ਸੋ ਦੂਧ ਬਰਾਬਰ, ਮਾਂਗ ਲੀਆ ਸੋ ਪਾਣੀ ॥

ਲੜ ਲੀਆ ਸੋ ਰਤ ਬਰਾਬਰ, ਸੰਤਹੁ ਇਹ ਗਲ ਜਾਣੀ ॥

ਕਿਉਂਕਿ ਵੰਡ ਖਾਣਾ ਬੰਦਗੀ, ਦਿਖਾ ਖਾਣਾ ਸ਼ਰਮਿੰਦਗੀ, ਲਕੋ ਖਾਣਾ ਗੰਦਗੀ, ਬਰਾਬਰ ਕਿਹਾ ਗਿਆ ਹੈ। ਹੁਣ ਆਪ ਵੀਚਾਰ ਲਵੋ ਸੰਤੋਖ ਦੇ ਬਰਾਬਰ ਹੋਰ ਧਨ ਤੁਛ ਹਨ।

ਤਥਾ :- ਪਤੀਬਰਤਾ ਮੈਲੀ ਭਲੀ, ਕਾਲੀ ਕੁਚੈਲ ਕਰੂਪ ॥

ਪਤੀਬਰਤਾ ਕੇ ਸੀਸ ਪਰ, ਬਾਰੂ ਕੋਟਿ ਸ੍ਵਰੂਪ ॥

ਸੀਰਤ ਕੇ ਹਮ ਗੁਲਾਮ ਹੈਂ, ਸੂਰਤ ਹੁਈ ਤੋ ਕਯਾ ?

ਸੁਰਖੋ ਸ਼ੁਫੈਦ ਮਿਟੀ ਕੀ ਮੂਰਤ ਹੁਈ ਤੋ ਕਿਆ ?

ਸੰਤੋਖ ਤੋਂ ਸ਼ਾਂਤੀ ਪ੍ਰਾਪਤ ਹੁੰਦੀ ਹੈ, ਮਨ ਕੀ ਵਾਸ਼ਨਾਵਾਂ ਰੁਕ ਜਾਂਦੀਆਂ ਹਨ, ਸੰਤੋਖ ਮੁਕਤੀ ਦੀ ਨੱਗਰੀ ਦਾ ਪਹਿਰੇਦਾਰ ਹੈ, ਕਈ ਉਪਰੋਂ ਸੰਤੋਖ ਕਰਦੇ, ਜਿਵੇਂ 'ਹਾਥ ਨ ਪਹੁੰਚੇ ਥੂ ਕੋੜੀ' ਭਾਵ ਅੰਗੂਰਾਂ ਨੂੰ ਮਨ ਲਲਚਾਤਾ ਸੀ, ਹਾਥ ਨਾ ਉਪੜਨ ਤੋਂ ਖੱਟੇ ਹਨ, ਅੰਦਰੋਂ ਚਿਤ ਚਾਹੁੰਦਾ ਸੀ। ਇਸ ਪ੍ਰਕਾਰ ਕਈ ਪੁਰਸ਼ ਉਪਰ ਤਿਆਗ ਦਿਖਾਂਦੇ ਹਨ, ਵਿਚੋਂ ਲਾਲਸਾ ਹੁੰਦੀ ਹੈ। ਸਾਰੀ ਦੁਨੀਆਂ ਦੀ ਮਾਯਾ ਮੈਨੂੰ ਮਿਲ ਜਾਵੇ, ਇਹ ਸੰਤੋਖ ਨਹੀਂ ਦੰਭ ਹੈ।

ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਜੀਅ ਕਹ ॥

ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥ ੬੬ ॥(ਪੰਨਾ ੧੩੬੦)

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ, ਪਰਾਇਆ ਧੰਨ ਚੁਰਾਉਣਾਂ, ਬਹੁਤ ਵਿਘਨ ਦੇ ਕੰਮ ਕਰਨੇ, ਸਾਰੇ ਜੀਆਂ ਨੂੰ ਬੁਰਾ ਭਲਾ ਕਹਿਣਾ, ਹਰ ਵੇਲੇ ਇਧਰੋਂ ਉਧਰੋਂ ਮਾਇਆ ਦੇ ਪ੍ਰਾਪਤ ਕਰਨ ਦੀ ਇੱਛਾ ਕਰਨੀ, ਅਸ਼ਾਂਤ ਮਨ ਦੇ ਲੱਛਣ ਹਨ, ਬੇਸੰਤੋਖਾ ਪੁਰਸ਼ ਹੀ ਐਸਾ ਕਰਦਾ ਹੈ, ਇਹ ਕਰਮ ਸੂਰਾਂ ਵਾਲੇ ਹਨ, ਭਾਵ ਪੁਰਸ਼ ਸੂਰ ਵਿਰਤੀ ਵਾਲਾ ਹੈ।

## 75 "ਭੋਜਨ"

ਅੰਨਾ ਤਹੀ ਏਵ ਇਮਾਨੀ ਭੂਤਾਨੀ ਜਾਯੰਤੇ ॥

ਅਰਥ: ਸਭ ਪ੍ਰਾਣੀ ਅੰਨ ਕਰਕੇ ਪੈਦਾ ਹੋਤੇ ਹੈਂ, ਅੰਨ ਕਰਕੇ ਜੀਤੇ ਹਨ, ਮਰ ਕਰ ਅੰਨ ਮੇਂ ਲਯ ਹੋ ਜਾਤੇਂ ਹੈ, ਅੰਨ ਹੀ ਬ੍ਰਹਮ ਹੈ।

ਅੰਨੰ ਬ੍ਰਹਮ ਇਤੀ ਵਯਾ ਜਾਨਾਤ ॥

ਅਰਥ : ਅੰਨ ਹੀ ਬ੍ਰਹਮ ਹੈ, ਐਸੀ ਭਾਵਨਾ ਕਰ ਇਸ ਬਚਨ ਸੇ ਅੰਨ ਹੀ ਬ੍ਰਹਮ ਮਾਲੂਮ ਹੋਤਾ ਹੈ ਔਰ ਖਾਏ ਹੂਏ ਅੰਨ ਸੇ, ਮਾਤਾ ਪਿਤਾ ਕੇ ਸਰੀਰ ਮੇਂ ਰਕਮ ਰੇਤ ਪੈਦਾ ਹੋਤਾ ਹੈ। ਉਸ ਵਕਤ ਰੇਤ ਸੇ ਪ੍ਰਾਣੀਓਂ ਕੇ ਸਰੀਰ ਪੈਦਾ ਹੋਤੇ ਹੈਂ, ਤਾਂ ਤੇ ਭੀ ਜਗਤ ਕਾ ਕਾਰਣ ਅੰਨ ਹੈ।

ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ੧ ॥ (ਪੰਨਾ ੧੨੪੫)

ਧਰਮ ਦੀ ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾਂ, ਗੁਰਸਿੱਖ ਦਾ ਕਰਮ ਹੈ।

**ਮਲਨ ਅੰਨ ਕਰ ਮਲਨ ਮਨ, ਸ਼ੁਧ ਅੰਨ ਕਰ ਸ਼ੁਧ ॥**

**ਜਲਵਤ ਚਿਤ ਜਾਸੋਂ ਭਵੈ ਭਵਤ ਤਥਾ ਤਿਸ ਬੁਧ ॥**

ਮਨ ਦਾ ਆਪਣਾ ਕੋਈ ਸਰੂਪ ਨਹੀਂ, ਜੈਸੀ ਵਸਤੂ ਨਾਲ ਮਿਲੇ ਵੈਸਾ ਹੀ ਰੂਪ ਧਾਰਨ ਕਰ ਲੈਂਦਾ ਹੈ। ਸ਼ੁਧ ਅੰਨ ਖਾਣ ਤੋਂ ਸ਼ੁਧ ਬਣ ਜਾਂਦਾ ਹੈ, ਮਲੀਨ ਅੰਨ ਤੋਂ ਮਲੀਨਤਾ (ਪਾਪਾਂ) ਵਾਲਾ ਭਾਵ ਧਾਰਨ ਕਰ ਲੈਂਦਾ ਹੈ। ਜਿਵੇਂ ਪਾਣੀ ਦਾ ਆਪਣਾ ਰੰਗ ਨਹੀਂ, ਜੈਸਾ ਰੰਗ ਮਿਲਾ ਦੇਵੋ, ਉਸੇ ਰੂਪ ਵਿਚ ਬਦਲ ਜਾਂਦਾ ਹੈ। ਐਸੀ ਹੀ ਦਸ਼ਾ ਮਨ ਦੀ ਹੈ, **"ਜੈਸਾ ਅੰਨ ਤੈਸਾ ਮਨ, ਜੈਸਾ ਪਾਣੀ ਤੈਸੀ ਬਾਣੀ"** ਹੋ ਜਾਂਦੀ ਹੈ, ਜਿਵੇਂ ਸ਼ਰਾਬ ਪੀ ਕੇ ਕੌੜਾ ਫਿੱਕਾ ਹੀ ਬੋਲ ਬੋਲਦਾ ਹੈ।

**ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥ ੧ ॥(ਪੰਨਾ ੨੭੪)**

ਇੱਕ ਜੁਬਾਨ ਨੂੰ ਜਿੱਤਣ ਨਾਲ ਸਾਰੀਆਂ ਇੰਦ੍ਰੀਆਂ ਜਿੱਤੀਆਂ ਜਾਂਦੀਆਂ ਹਨ। ਇਹ ਸਾਰੇ ਰਸਾਂ ਦੀ ਜੜ੍ਹ ਹੈ। ਇਸ ਨੂੰ ਕਾਬੂ ਕਰਨ ਵਾਲਾ ਸਾਰੇ ਸਰੀਰ ਮਨ ਨੂੰ ਕਾਬੂ ਕਰ ਲੈਂਦਾ ਹੈ। ਭੋਜਨ ਸਾਤਵਿਕ (ਸ਼ਾਂਤਕੀ) ਹੀ ਖਾਣਾ ਚਾਹੀਦਾ ਹੈ। ਮਾਸ (ਹਰ ਪ੍ਰਕਾਰ) ਦਾ ਤਿਆਗਣਾ, ਲਾਲ ਮ੍ਰਿਚ, ਖਟਾਈ ਹੋਰ ਅਯੋਗ ਵਸਤੂਆਂ, ਬਜ਼ਾਰੀ ਚੀਜਾਂ ਹੋਟਲਾਂ ਦੀਆਂ ਵਸਤੂਆਂ ਖਾਣੀਆਂ ਵੀ ਅਯੋਗ ਹਨ। ਅੰਨ ਬਣਾਉਣ ਲੱਗਿਆਂ ਇਸ਼ਨਾਨ ਜਰੂਰ ਕਰਨਾ ਚਾਹੀਦਾ ਹੈ। ਬਸਤਰ ਸਾਫ ਸੁਥਰੇ ਰੱਖਣੇ, ਬਾਣੀ ਦਾ ਨਿੱਤਨੇਮ ਕਰਦਿਆਂ ਅੰਨ ਤਿਆਰ ਕਰਨਾ ਚਾਹੀਦਾ ਹੈ ਕਿ ਮੈਂ ਪ੍ਰਮੇਸ਼ਰ ਵਾਸਤੇ ਅੰਨ ਤਿਆਰ ਕਰ ਰਿਹਾ ਹਾਂ। ਅਰਦਾਸ ਕਰਕੇ ਅੰਨ ਵਰਤਾਉਣਾਂ, ਬਾਅਦ ਵਿਚ ਆਪ ਛਕਣਾਂ, ਕੁਰਸੀ ਮੇਜ਼ਾਂ ਦਾ ਰਿਵਾਜ ਗਲਤ ਹੈ। ਭੂਮੀ ਤੇ ਬੈਠ ਕਰ ਚੌਂਕੜਾ ਮਾਰ ਕਰ ਪ੍ਰੇਮ ਨਾਲ, ਗੱਲਾਂ ਬਾਤਾਂ ਤੋਂ ਰਹਿਤ ਹੋ ਕੇ ਪ੍ਰਭੂ ਦਾ ਸ਼ੁਕਰਾਨਾ ਕਰਕੇ ਭੋਜਨ ਜੇਵਣਾਂ, ਅੰਤ ਵਿਚ ਪ੍ਰਭੂ ਚਰਨਾਂ ਵਿਚ ਧੰਨਵਾਦ ਵਜੋਂ ਅਰਦਾਸ ਕਰਨੀ, ਦੂਧ ਘਿਉ ਮੱਖਣ ਮੇਵੇ ਫਲ ਆਦਿ ਅਤੇ ਸਬਜੀਆਂ ਗੇਹੂ ਆਦਿ ਸਤੋ ਗੁਣੀ ਅੰਨ ਹੈ। ਪਾਪੜ ਵੜੀਆਂ ਚਟਣੀਆਂ ਰਜੋ ਗੁਣੀ ਅੰਨ ਹੈ। ਮਾਸ ਸ਼ਰਾਬ ਤਮੋ ਗੁਣੀ ਹੈ, ਹਰ ਇਕ ਵਸਤੂ ਆਪਣਾ ਪ੍ਰਭਾਵ ਪਾਉਂਦੀ ਹੈ। ਇਸ ਲਈ ਸਿਮਰਨ ਵਾਲੇ ਪੁਰਸ਼ਾਂ ਨੂੰ ਸਤੋਗੁਣੀ ਭੋਜਨ ਹੀ ਯੋਗ ਹੈ।

"ਕਿਸੇ ਨੀਚ ਦੇ ਘਰੋਂ ਨਾ ਅੰਨ ਖਾਣਾ, ਜਿਹੜਾ ਖਾਂਦਿਆਂ ਸਾਰ ਬਿਕਾਰ ਕਰਦਾ ॥

ਬਿਰਤੀ ਵਿਚ ਨਾ ਲਗਦੀ ਆਤਮਾ ਦੇ, ਜਿਹੜੀ ਘੜੀ ਮਨੁਖ ਆਹਾਰ ਕਰਦਾ ॥

ਉਸ ਬੀਜ ਥੀ ਬੁਰੀ ਸੰਤਾਨ ਹੋਵੇ, ਜੇਕਰ ਇਸਤ੍ਰੀ ਸੰਗ ਨੁਹਾਰ ਕਰਦਾ ॥

ਸਦਾ ਸਤੀ ਮਨੁਖ ਦਾ ਅੰਨ ਖਾਈਏ, ਨਾਲੇ ਦੇਖੀਏ ਦਸਾਂ ਨੌਹਾਂ ਦੀ ਕਾਰ ਕਰਦਾ ॥

ਕਾਲੀ ਕਹੇ ਕੁਸਤੀ ਦਾ ਅੰਨ ਡੋਬੇ ਅਤੇ ਸਤੀ ਮਨੁਖ ਦਾ ਪਾਰ ਕਰਦਾ॥ "

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਜੀ ਦੀ ਕੋਧਰੇ ਦੀ ਰੋਟੀ ਮਨਜ਼ੂਰ ਕੀਤੀ। ਮਲਕ ਭਾਗੋ ਦੇ ਪਦਾਰਥ ਤਿਆਗ ਦਿੱਤੇ, ਉਹ ਧਰਮ ਦੀ ਕਿਰਤ ਦਾ ਅੰਨ ਸੀ, ਉਹ ਮਜ਼ਲੂਮਾਂ ਦਾ ਖੂਨ ਸੀ, ਸਾਨੂੰ ਸਿੱਖਿਆ ਦਿੱਤੀ ਹੈ :-

ਜਾ ਕੀ ਰਹਿਤ ਨਾ ਜਾਨੀਏ ਗੁਰਮੰਤਰ ਨਾਹੀ ਚੀਤ ॥

ਤਾਂ ਕਾ ਭੋਜਨ ਖਾਇ ਕੇ ਬਿਸਰੇ ਹਰ ਸਿਉ ਪ੍ਰੀਤ ॥

ਜਹਾਂ ਕਹਾਂ ਕਾ ਛਕੇ ਪ੍ਰਸਾਦਿ ॥ ਸਿਖ ਨਹੀ ਮੇਰਾ ਆਦਿ ਜੁਗਾਦਿ ॥

ਇਹ ਦਸਮ ਪਾਤਸ਼ਾਹ ਜੀ ਦੇ ਰਹਿਤਨਾਮੇ ਦੇ ਵਾਕ ਹਨ।

ਸਵਾਦ ਕੋ ਜੀਤਣਾਂ ਯੋਗ ਕੇ ਸ਼ਾਨਦਾਰ ਭਵਨ ਕੀ ਨੀਂਵ ਕਾ ਪੱਥਰ ਹੈ, ਯਦੀ ਮਨੁਖ ਅਸਵਾਦ ਕੇ ਬ੍ਰਤ ਕਾ ਪਾਲਨ ਕਰੇ ਤੋ ਯੋਗਾਭਿਆਸ ਸੁਖੈਨ ਹੀ ਹੋ ਸਕਦਾ ਹੈ। ਖਾਧਾ ਹੋਇਆ ਭੋਜਨ ਦਿਲ ਮੇਂ ਬੈਠੇ ਭਗਵਾਨ ਨੂੰ ਮਿਲਦਾ ਹੈ :-

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥

ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ (ਪੰਨਾ ੧੪੦)

ਦਯਾ ਬਿਨ ਸਿਧ ਕਸਾਈ ॥

ਜਿਵੇਂ ਕੋਈ ਬਘਿਆੜ ਤੋਂ ਬਕਰੀ ਛੁਡਵਾ ਲਿਆਇਆ, ਘਰ ਲਿਆ ਕੇ ਛੁਰੀ ਨਾਲ ਹਲਾਲ ਕਰਨ ਲੱਗਾ, ਬੱਕਰੀ ਕੀ ਆਤਮਾ ਕਹਿੰਦੀ ਹੈ, ਅੰਤ ਨੂੰ ਤੂੰ ਵੀ ਬਘਿਆੜ ਹੀ ਨਿਕਲਾ, ਉਹ ਮੈਨੂੰ ਨਾਖੁਨੋ ਨਾਲ ਚੀਰਤਾ ਸੀ, ਤੂੰ ਛੁਰੀ ਨਾਲ ਮੇਰੀ ਹੱਤਿਆ ਕਰਦਾ ਹੈ। ਵੈਸ਼ਨਵ ਭੋਜਨ ਇਕ ਨੇਹਮਤ ਹੈ ਜਾਂ ਬਰਕਤ ਹੈ ਜੋ ਭਾਰਤ ਨੇ ਸਾਰੀ ਦੁਨੀਆਂ ਨੂੰ ਬਖਸ਼ੀ ਹੈ। ਪਹਿਲੇ ਮੂੰਹ ਨਾਲ ਰਸਾ ਕਸਾ ਨੂੰ ਖਾਂਦੇ ਹਨ, ਫਿਰ ਬੀਮਾਰ ਹੋ ਕਰ ਡਾਕਟਰਾਂ ਦੀਆਂ ਫੀਸਾਂ ਭਰਦੇ ਹਨ ਕੀ ਲਾਭ। ਸਾਦਾ ਖਾਉ, ਮੇਹਨਤ ਜਿਆਦਾ ਕਰੋ, ਤੰਦਰੁਸਤੀ ਕੀ ਅਸੀਮ ਔਸ਼ਧੀ ਹੈ।

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥

ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥(ਪੰਨਾ ੧੬)

ਗੁਰੂ ਸਾਹਿਬ ਜੀ ਨੇ ਉਨ੍ਹਾਂ ਖਾਣਿਆਂ ਨੂੰ ਬਿਬਰਜਤ ਕੀਤਾ ਹੈ, ਜੋ ਖਾਣ ਤੋਂ ਵਿਕਾਰ ਪੈਦਾ ਕਰਕੇ ਤਨ ਔਰ ਮਨ ਨੂੰ ਪੀੜਦੇ ਹਨ, ਮੂੰਹ ਦੇ ਸਵਾਦ ਵਾਲਾ ਕਦੇ ਯੋਗੀ ਨਹੀਂ ਬਣ ਸਕਦਾ। ਵਿੱਦਿਆਰਥੀ (ਬ੍ਰਹਮਚਾਰੀ) ਭਾਵ ਪਹਿਲੀ ਉਮਰ ਪੰਜੀ ਸਾਲ ਤੀਕ ਖੁਰਾਕ 32 ਗ੍ਰਾਹੀਆਂ ਹੈ, ਗ੍ਰਿਹਸਤੀ ਦੀ 24 ਗ੍ਰਾਹੀਆਂ, ਬਾਨਪ੍ਰਸਤੀ ਦੀ 16 ਗ੍ਰਾਹੀਆਂ, ਸੰਨਿਆਸੀ (ਮੁਨੀ) ਦੀ ਅੱਠ ਗ੍ਰਾਹੀਆਂ ਖੁਰਾਕ ਹੈ। ਸਰੀਰ ਦੀ ਰੱਖਿਆ, ਲੋੜ ਮੁਤਾਬਿਕ ਯੋਗ ਪਦਾਰਥ ਜੋ ਸ਼ਾਸਤਰ ਆਗਿਆ ਸਹਿਤ ਹਨ ਖਾਉ, ਪੇਟੂ ਨਾ ਬਣੇ, ਜਿਆਦਾ ਖਾਧਾ ਹੋਇਆ ਪਦਾਰਥ

ਜਾਂ ਬੀਮਾਰੀਆਂ ਦਾ ਰੂਪ ਧਾਰਨ ਕਰਦਾ ਹੈ ਜਾਂ ਵਿਸ਼ੇ ਵਿਕਾਰਾਂ ਨੂੰ ਪੈਦਾ ਕਰਦਾ ਹੈ। ਲੋੜ ਮੁਤਾਬਿਕ **"ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**

ਅਨੁਸਾਰ ਜੀਵਨ ਬਤੀਤ ਕਰੇ, ਕਿਉਂਕਿ ਜੋਗੀ ਭੋਗੀ ਨਹੀਂ ਹੋ ਸਕਦਾ ਅਤੇ ਭੋਗੀ ਜੋਗੀ ਨਹੀਂ ਹੋ ਸਕਦਾ।

**ਸਲੋਕ :- ਅਸ਼ਟਉ ਗ੍ਰਾਸਉ ਮੁਨੇਰ ਭਖਸ਼ਾ ਖੋੜਸ਼: ਅਰਨਯਵਾਸੀਨਾਂ ॥**

**ਚਤ੍ਰਵਿੰਸਤੀ ਗ੍ਰਹਸਥਾਨਾਂ ਦ੍ਵਾਤ੍ਰਿੰਸ਼ਤ ਬ੍ਰਹਮਚਾਰੀਣਾ ॥**

36 ਗ੍ਰਾਸ ਕੀ ਆਗਿਆ ਕਿਸੇ ਆਸ਼੍ਰਮ ਨੂੰ ਨਹੀਂ ਹੈ।

**ਆਹਾਰ ਸ਼ੁਧਉ ਸਤ੍ਵ ਸ਼ੁਧਿ: ॥ ਸਤ੍ਵ ਸ਼ੁਧਉ ਧੁਰਵਾ ਸਿੰਮ੍ਰਤੀ :॥**

**ਸਿੰਮ੍ਰਤੀ ਲਾਭੇ ਸਰਵ ਗ੍ਰੰਥੀਨਾਂ ਵਿ ਪਰ ਮੋਖਯ : ॥**

ਅਰਥ: ਆਹਾਰ ਕੀ ਸ਼ੁਧੀ ਸੇ ਅੰਤਸ਼ਕਰਣ ਸ਼ੁਧ ਹੋਤਾ ਹੈ, ਅੰਤਹਕਰਣ ਕੀ ਸ਼ੁਧੀ ਸੇ ਪ੍ਰਮਾਤਮਾ ਕੀ ਅਡੋਲ ਯਾਦਗਾਰੀ ਹੋਤੀ ਹੈ ਅਰ ਪ੍ਰਮਾਤਮਾ ਸਿਮ੍ਰਤੀ ਸੇ ਸਭ ਅਧਿਆਸ ਔਰ ਦੁਖੋਂ ਕੀ ਨਵਿਰਤੀ ਹੋ ਜਾਤੀ ਹੈ।

**ਭੋਜਨ, ਭਜਨ, ਖਜ਼ਾਨਾ ਨਾਰੀ, ਚਾਰੇ ਪਰਦੇ ਦੇ ਅਧਿਕਾਰੀ ॥**

ਜਿਵੇਂ ਕਿਸੇ ਨੇ ਸ਼ਿਵ ਜੀ ਤੋਂ ਪੂਛਾ, ਮਨ ਕਿਵੇਂ ਵੱਸ ਆਵੇ, ਉਨ੍ਹਾਂ ਮੂੰਹ ਮੋਹਰੇ ਹੱਥ ਕਰ ਦਿੱਤਾ, ਇਸ ਨੇ ਕਿਹਾ ਮੈਂ ਆਪ ਜੀ ਦਾ ਤਾਤਪਰਜ ਨਹੀਂ ਸਮਝਿਆ, ਉਨ੍ਹਾਂ ਕਿਹਾ ਮੂੰਹ ਨੂੰ ਕਾਬੂ ਕਰ ਲੈ, ਮਨ ਕਾਬੂ ਹੋ ਜਾਵੇਗਾ, ਜ਼ੁਬਾਨ ਨਾਲ ਨਿੰਦਿਆ, ਚੁਗਲੀ, ਝੂਠ ਅਤੇ ਮਾੜਾ ਖਾਣਾਂ ਤਿਆਗ ਦੇ, ਮਨ ਆਪਣੇ ਆਪ ਵਸ ਹੋ ਜਾਵੇਗਾ।

1. ਭੁੱਖ ਰੱਖ ਕੇ ਖਾਣਾ ਖਾਉ ।

2. ਸਮੇਂ ਅਨੁਸਾਰ ਭੋਜਨ ਕਰੋ ।

3. ਬਜ਼ਾਰ ਦੇ ਬਣੇ ਪਦਾਰਥ ਜੇਬ ਵਿਚ ਪੈਸਾ ਹੁੰਦਿਆਂ ਵੀ ਨਾ ਖਾਉ ।

4. ਸਵਾਦਲੇ ਪਦਾਰਥ ਵੱਲ ਮਨ ਜਾਵੇ ਵੀ, ਤਾਂ ਵੀ ਰੋਕੋ, ਸਵਾਦਲੀ ਚੀਜ਼ ਜ਼ਿਆਦਾ ਖਾਧੀ ਜਾਂਦੀ ਹੈ। ਜੋ ਪ੍ਰਾਣ ਕਲਾ ਨੂੰ ਵਿਗਾੜ ਕੇ ਮਨ ਨੂੰ ਵੀ ਚੰਚਲ ਕਰ ਦੇਂਦੀ ਹੈ, ਪ੍ਰਾਣ ਹੀ ਮਨ ਹੈ, ਵਾਯੂ ਦੇ ਚੰਚਲ ਹੋਣ ਤੋਂ ਮਨ ਵੀ ਚੰਚਲ ਹੋ ਜਾਂਦਾ ਹੈ। ਕਿਉਂਕਿ ਮਨ ਨਾਲੋਂ ਬਲੀ ਕੀ ਚੀਜ ਹੈ ਪਦਾਰਥ। ਪਦਾਰਥਾਂ ਦਾ ਲੋਭ ਪ੍ਰਾਣਾਂ ਦੀ ਗਤੀ ਨੂੰ ਵਿਗਾੜਦਾ ਹੈ, ਇਨ੍ਹਾਂ ਦਾ ਵਿਗਾੜ ਹੀ ਮਨ ਨੂੰ ਵਿਕਾਰੀ ਬਣਾਉਂਦਾ ਹੈ।

5. ਹਰ ਅੱਠਵੇਂ ਦਿਨ ਸਾਧੂ ਬ੍ਰਹਮਚਾਰੀ ਨੂੰ ਵਰਤ ਅਵੱਸ਼ ਰੱਖਣਾਂ ਚਾਹੀਦਾ ਹੈ।

6. ਦੋਨੋਂ ਸਮੇਂ ਸੈਰ ਕਰਨੀ, ਇਸ ਨਾਲ ਬਿਆਯਾਮ ਅਤੇ ਭੋਜਨ ਸਹੀ ਤੌਰ ਤੇ ਹਜ਼ਮ ਹੋ ਜਾਂਦਾ ਹੈ। ਸੰਜਮੀ ਜੀਵਨ ਨਾਲ ਜੇਬ ਖਰਚ ਵੀ ਕਮ ਹੋ ਜਾਂਦਾ ਹੈ, ਬ੍ਰਤ ਨਾਲ ਤਨ ਦੀ ਸ਼ੁਧੀ ਨਾਲ ਮਨ ਵੀ ਪਵਿੱਤ੍ਰ ਹੁੰਦਾ ਹੈ। ਜਦੋਂ ਮਨ ਵਿਚ ਵਿਕਾਰਾਂ ਦਾ ਵੇਗ ਜ਼ੋਰ ਪਵੇ ਤਾਂ ਉਪਵਾਸ ਜਰੂਰ ਕਰੋ। ਅੱਖਾਂ ਦਾ ਵਰਤ ਭੈੜੇ ਰੂਪ ਨਹੀਂ ਤੱਕਣੇਂ, ਕੰਨਾਂ ਦਾ ਵਰਤ ਗੰਦੇ ਗੀਤ ਨਹੀਂ ਸੁਣਨੇ, ਰਸਨਾਂ ਦਾ ਵਰਤ ਮੌਨ ਕਰਨਾਂ (ਅਸਤ) ਭਾਸ਼ਣ ਨਹੀਂ ਕਰਨਾ, ਪ੍ਰਭੂ ਜਸ ਕਰਨਾਂ ਕੀਰਤਨ ਕਥਾ ਕਰਨੀ, ਬਾਣੀ ਜਾਪ ਭਜਨ ਕਰਨਾ, ਮਨ ਨੂੰ ਭੈੜੇ ਸੰਕਲਪਾਂ ਤੋਂ ਰਹਿਤ ਕਰਨਾ, ਹੱਥਾਂ ਪੈਰਾਂ ਨੂੰ ਚੋਰੀ ਯਾਰੀ ਤੋਂ ਰੋਕਣਾਂ, ਬੁੱਧੀ ਦਾ ਵਰਤ ਭੈੜੇ ਸੰਸਕਾਰਾਂ ਦਾ ਸੰਚੈ ਨਹੀਂ ਬਣਨ ਦੇਣਾਂ, ਸਰੀਰ ਦਾ ਵਰਤ ਭੋਜਨ ਨਾ ਖਾਣਾਂ, ਸਭੀ ਯੋਗ ਹਨ, ਮਨਮੁਖਾਂ ਦੀਆਂ ਕੁਤਰਕਾਂ ਨਹੀਂ ਸੁਣਨੀਆਂ।

7. ਜਿਵੇਂ ਤੰਦੂਰ ਵਿਚ ਕਿੱਕਰ ਦੀ ਲੱਕੜੀ ਪਾ ਕੇ ਵੀ ਰੋਟੀ ਪਕਾਈ ਜਾ ਸਕਦੀ ਹੈ, ਫਿਰ ਚੰਦਨ ਦੀ ਲੱਕੜੀ ਬਾਲਣ ਦਾ ਕੀ ਲਾਭ, ਸਧਾਰਣ ਸਸਤੇ ਭੋਜਨ ਨਾਲ ਸਰ ਜਾਵੇ ਫਿਰ ਮਾਸ ਤਰਕਾਰੀਆਂ ਦੀ ਕੀ ਲੋੜ ਹੈ ।

8. ਤਿਆਰ ਹੋਏ ਭੋਜਨ ਤੇ ਕਿੰਤੂ ਨਾ ਕਰੇ, ਲੂਣ ਘੱਟ ਹੈ, ਮ੍ਰਿਚ ਕਮ ਹੈ, ਅੰਮ੍ਰਿਤ ਸਮਝ ਕੇ ਛਕ ਲਵੇ ਅਤੇ ਜੂਠਾ ਨਾ ਛੱਡੇ, ਨਾ ਜੂਠ ਕਿਸੇ ਨੂੰ ਦੇਵੇ। ਜਿਥੇ ਹਰ ਤਰ੍ਹਾਂ ਦਾ ਮਾਸ ਅਤੇ ਹਰ ਪ੍ਰਕਾਰ ਦੀ ਸ਼ਰਾਬ ਦੀ ਮਨਾਹੀ ਹੈ, ਉਥੇ ਨਸ਼ਿਆਂ ਬੀੜੀ ਸਿਗਰਟ ਪਾਨ ਆਦਿ ਦੀ ਵੀ ਮਨਾਹੀ ਹੈ ਅਤੇ ਬਿਗਾਨਾ ਹੱਕ ਵੀ ਨਹੀਂ ਖਾਣਾਂ, ਸੂਅਰ ਗਾਂ ਦੇ ਬਰਾਬਰ ਹੈ। ਸ਼ੁੱਧ ਅੰਨ ਤੋਂ ਅੰਤਸ਼ਕਰਣ ਸ਼ੁੱਧ ਹੁੰਦਾ ਹੈ, ਸ਼ੁੱਧ ਅੰਤਸ਼ਕਰਣ ਤੋਂ ਹੀ ਮਨ ਬੁੱਧੀ ਸ਼ੁਧ ਹੁੰਦੇ ਹਨ, ਸ਼ੁੱਧ ਮਨ ਹੀ ਨੇਕ ਭਾਵਨਾ ਪੈਦਾ ਕਰੇਗਾ ਅਤੇ ਬੁੱਧੀ ਵੀ ਮਨ ਦੀਆਂ ਭਾਵਨਾਵਾਂ ਤੋਂ ਬਣਦੀ ਹੈ, ਸ਼ੁੱਧ ਬੁੱਧੀ ਹੀ ਆਤਮਾ ਦੇ ਪ੍ਰਤੀਬਿੰਬ ਨੂੰ ਗ੍ਰਹਿਣ ਕਰ ਸਕਦੀ ਹੈ।

ਯਤ ਯਤ ਹੀ ਕਰੁਤੇ ਜੰਤੂ ਤਤ ਤਤ ਕਾਮਸਯ ਚੇਸ੍ਰਤੰ ॥

ਅਰਥ : ਯਹ ਜੀਵ ਜੋ ਜੋ ਕਾਮ ਕਰਤਾ ਹੈ ਸੋ ਸੋ ਕਾਮਨਾ ਯਾਨੇ ਸੰਕਲਪ ਪੂਰਵਕ ਕਰਤਾ ਹੈ। ਏਕ ਜਗ੍ਹਾਂ ਸੇ ਉਠ ਕਰ ਦੂਸਰੀ ਜਗ੍ਹਾਂ ਬੈਠਣਾਂ, ਇਹ ਵੀ ਸੰਕਲਪ ਤੋਂ ਹੁੰਦਾ ਹੈ, ਬਿਨਾ ਸੰਕਲਪ ਤੋਂ ਕੋਈ ਕਰਮ ਨਹੀਂ ਹੋ ਸਕਦਾ ਤਾਂ ਤੇ ਪ੍ਰਾਣੋਂ ਕੀ ਚੇਸ਼ਟਾ ਕਰਾਨੇ ਵਾਲਾ ਸੰਕਲਪ ਰੂਪ ਮਨ ਹੈ ਤਾਂ ਤੇ ਸਰੀਰ ਮੇਂ ਪ੍ਰਾਣ ਸਾਰ ਨਹੀਂ ਮਨ ਹੀ ਸਾਰ ਹੈ, ਬਦਾਮੋਂ ਮੇਂ ਬਦਾਮ ਰੋਗ ਨਿਆਈ। "ਮਨੋ ਬ੍ਰਹਮ ਇਤਿ ਵਯਾਜਾਨਾਤ" :- ਮਨ ਕੋ ਬ੍ਰਹਮ ਰੂਪ ਜਾਣ ਕੇ ਉਪਾਸ਼ਨਾ ਕਰ ਔਰ ਮਾਤਾ ਪਿਤਾ ਬਾਲਕ ਕੇ ਪੈਦਾ ਕਰਨੇ ਕੀ ਜੁਗਤੀ ਕੋ ਜਾਨਤੇ ਹੂਏ ਬਾਲਕ ਕੋ ਪੈਦਾ ਕਰ ਸਕਦੇ ਹਨ। ਸੋਏ ਹੂਏ ਜਾਂ ਮੂਰਛਤ ਮਾਤਾ ਪਿਤਾ ਬਾਲਕ ਪੈਦਾ ਨਹੀਂ ਕਰ ਸਕਦੇ, ਤਾਂ ਤੇ ਮਨ ਸੇ ਸ੍ਰਿਸ਼ਟੀ ਹੋਤੀ ਹੈ ਮਨ ਹੀ ਆਤਮਾ ਹੈ ਬ੍ਰਹਮ ਹੈ ਮਨ ਦੀ ਉਤਪਤੀ ਅੰਨ ਤੋਂ ਹੈ, ਇਹ ਪ੍ਰਸੰਗ ਅੱਗ ਹੋਰ ਵੀ ਵਿਚਾਰਨ ਯੋਗ ਹੈ। ਬਿਸਥਾਰ ਦੇ ਭੈ ਸੇ ਨਹੀਂ ਲਿਖਾ।

## 76. ਸੰਸਕਾਰਾਂ ਦੀ ਜੜ੍ਹ ਖਤਮ ਕਰਨੀ

ਸੰਸਕਾਰਾਂ ਨੂੰ ਖਤਮ ਕਰਨਾਂ ਬੜਾ ਕਠਿਨ ਕਾਮ ਹੈ। ਇਹ ਕਈ ਜਨਮਾਂ ਦੇ ਉਪਚੇਤਨ ਮਨ ਵਿਚ ਇਕੱਤਰ ਹੈ, ਇਨ੍ਹਾਂ ਨੂੰ ਖਤਮ ਕਰਨ ਲਈ ਪੁਰਸ਼ਾਰਥ ਤੇ ਪ੍ਰਾਰਥਨਾ ਹੈ, ਅਹੰਤਾ ਮਮਤਾ ਰੂਪੀ ਮਨ ਰੂਪੀ ਸਾਂਪ ਕੇ ਦਾਂਤ ਹਨ, ਇਨ੍ਹਾਂ ਨੂੰ ਈਸ਼ਵਰੀ ਨਾਮ ਮੰਤ੍ਰ ਨਾਲ ਕੀਲਿਆ ਜਾ ਸਕਦਾ ਹੈ, ਨਾਮ ਹੀ ਇਸ ਦੀ ਜ਼ਹਿਰ ਉਤਾਰਨ ਲਈ ਬੜੀ ਦਵਾਈ ਹੈ, ਯਤਨ ਕਰਨ ਵਾਲਾ ਇਕ ਦਿਨ ਸਫਲ ਹੋ ਜਾਵੇਗਾ। ਸੰਸਕਾਰ ਪੁਤਲੀ ਦੀ ਤਰਾਂ ਨਾਚ ਨਚਾਉਂਦੇ ਹਨ। ਸੰਸਕਾਰਾਂ ਤੋਂ ਬਿਰਤੀਆਂ ਬਣਦੀਆਂ ਹਨ। ਸ਼ੁਧ ਮਨ ਤੋਂ ਅਸ਼ੁਧ ਮਨ ਨੂੰ ਜਿੱਤਿਆ ਜਾਂਦਾ ਹੈ। ਸਾਧੂ ਹੋਣ ਤੋਂ ਵੀ ਕਈ ਸੰਸਕਾਰ ਜਾਗ੍ਰਤ ਸੁਪਨ ਵਿਚ ਉਤਪਨ ਹੁੰਦੇ ਹਨ ਜੋ ਵਸਤੂਆਂ ਕਦੀ ਦੇਖੀਆਂ ਸੁਣੀਆਂ ਨਹੀਂ, ਦ੍ਰਿਸ਼ਮਾਨ ਹੁੰਦੀਆਂ ਹਨ, ਇਨ੍ਹਾਂ ਨੂੰ ਖਤਮ ਕਰਨ ਲਈ ਸਿਮਰਨ ਤ੍ਰਿਕੁਟੀ ਦੇ ਧਿਆਨ ਦੀ ਪ੍ਰਪਕਤਾ ਦੀ ਲੋੜ ਹੈ। ਇਹ ਪਿਛਲੇ ਜਨਮਾਂ ਦੇ ਬੀਜ ਰੂਪ ਸੰਸਕਾਰ ਹਨ, ਸਮੇਂ ਮੁਤਾਬਿਕ ਪ੍ਰਗਟ ਹੁੰਦੇ ਹਨ, ਮਨ ਮਰਦਾ ਨਹੀਂ ਇਸ ਦਾ ਦ੍ਰਿਸ਼ਟੀਕੋਣ ਬਦਲਣਾ ਹੈ, ਭਾਵ ਬੁਰਾਈ ਵਲੋਂ ਹਟਾ ਕੇ ਪ੍ਰਮੇਸ਼ਰ ਵੱਲ ਲਾਉਣਾਂ ਹੈ।

"ਇਸ ਜਨਮ ਕਾ ਦੈਵ, ਸੋ ਪੁਰਸ਼ਾਰਥ ਪਿਛਲੇ ਜਨਮ ਕਾ ॥

ਇਸ ਜਨਮ ਕਾ ਪੁਰਸ਼ਾਰਥ ਹੋਤਾ ਦੈਵ ਅਗਲੇ ਜਨਮ ਕਾ ॥

ਇਸ ਜਨਮ ਕੇ ਪੁਰਸ਼ਾਰਥ ਸੇ, ਜੋ ਦੈਵ ਪਿਛਲਾ ਦੇ ਹਰਾ ॥

ਕੈਵਲਯ ਪਾਦ ਸੋ ਪਾਵਤਾ, ਨਾ ਦੇਹ ਧਰਤਾ ਦੂਸਰਾ ॥"

ਪਿਛਲੇ ਅਗਲੇ ਸਾਰੇ ਸੰਸਕਾਰਾਂ ਨਾਲ ਯੁੱਧ ਕਰਕੇ ਖਤਮ ਕਰਨਾ ਹੈ, ਮਨ ਨੂੰ ਦ੍ਰਿੜ ਕਰੋ ਅਤੇ ਨਵਾਂ ਸੰਸਕਾਰ ਉਤਪਨ ਨਾ ਹੋਣ ਦੇਵੇ। ਇਹ ਫਰਜ਼ ਸਾਡੇ ਜ਼ਿੰਮੇ ਹੈਂ, ਹਿੰਮਤ ਹੌਂਸਲਾ ਨਹੀਂ ਹਾਰਨਾਂ। ਸਤਿਗੁਰਾਂ ਦੀ ਓਟ ਧਾਰ ਕੇ ਮਨ ਦੇ ਸੰਸਕਾਰ ਖਤਮ ਕਰਨੇ ਹਨ। ਅੱਛੇ ਵਿਚਾਰ ਭਰਨ ਨਾਲ ਗੰਦੇ ਆਪੇ ਹੀ ਨਿਕਲ ਜਾਣਗੇ, ਮਨ ਨੂੰ ਬੁਰੀਆਂ ਆਦਤਾਂ ਤੋਂ ਰੋਕੋ, ਕਦੇ ਵੀ ਕੁਸੰਗਤ ਨਾ ਜਾਵੇ, ਹਰ ਵੇਲੇ ਇਸ ਨੂੰ ਕਿਸੇ ਨੇਕ ਕਾਰਜ ਵਿਖੇ ਲਾਈ ਰੱਖੋ, ਵੇਹਲਾ ਮਨ ਹੀ ਉਪੱਦ੍ਰ ਦਾ ਕਾਰਨ ਹੈ। ਮਾਨਸਿਕ ਬ੍ਰਹਮਚਾਰੀ ਛੇਤੀ ਬਿਜੈ ਪ੍ਰਾਪਤ ਕਰ ਲੈਂਦਾ ਹੈ। ਜਵਾਨੀ ਰੂਪੀ ਵਰਸ਼ਾ ਕਾਲ ਵਿਚ ਬੁੱਧੀ ਰੂਪੀ ਨਦੀਆਂ ਮਲੀਨ ਹੋ ਜਾਂਦੀਆਂ ਹਨ। ਕਾਮ ਰੂਪੀ ਬੱਦਲ ਗਰਜਤਾ ਹੈ। ਤ੍ਰਿਸ਼ਨਾ ਰੂਪੀ ਮੋਰਨੀ ਦੇਖ ਕੇ ਖੁਸ਼ ਹੋਤੀ ਹੈ। ਜਿਸ ਨੇ ਮਨ ਕੇ ਕਲਪ ਬ੍ਰਿਛ ਮੇਂ ਰਾਗ ਦਵੈਸ਼ ਰੂਪੀ ਦੋ ਸਰਪੋਂ ਕੋ ਬਿਲ ਨਹੀਂ ਬਨਾਣੇ ਦੀ, ਉਸ ਪੁਰਸ਼ ਨੇ ਕਿਹੜੀ ਮੂੰਹ ਮੰਗੀ ਵਸਤੂ ਪ੍ਰਾਪਤ ਨਹੀਂ ਕੀਤੀ। ਪਾਣੀ ਸੇ ਚਿੱਕੜ ਹੋਤਾ ਹੈ, ਪਾਣੀ ਸੇ ਧੋਇਆ ਜਾਤਾ ਹੈ, ਮਨ ਦੀ ਮਲੀਨਤਾ ਔਰ ਪਵਿੱਤ੍ਰਤਾ ਬੰਧ ਮੋਕਸ਼ ਦਾ ਕਾਰਣ ਹੈ, ਸ਼ੁਧ ਮਨ ਮੁਕਤੀ ਦਾ, ਅਸ਼ੁਧ ਮਨ ਬੰਧ ਦਾ ਕਾਰਣ ਹੈ। ਕਈ ਵਿੱਦਿਆ ਪੜ੍ਹ ਕੇ ਵੀ ਰਾਗ ਦ੍ਵੈਸ਼ ਕਰਕੇ ਅਭਿਮਾਨ ਕਰਦੇ ਹਨ ਉਨਾਂ ਨੂੰ ਪੁਸਤਕ ਲਾਦਣੇ ਵਾਲਾ ਗਧਾ ਜਾਣੋ। ਚਾਬੀ ਸੇ ਜੰਦਾ ਲਗਤਾ ਹੈ, ਚਾਬੀ ਸੇ ਜੰਦਾ ਖੁਲ੍ਹਦਾ ਹੈ। ਮਨ ਦੇ ਨੇਕ ਬਿਚਾਰ ਅਗਿਆਨ ਦਾ ਜੰਦਰਾ ਖੋਲ੍ਹਣ ਵਾਲੇ ਅਤੇ ਮਨ ਦੇ ਗੰਦੇ ਭਾਵ, ਅਗਿਆਨ ਰੂਪੀ ਬੰਦ ਜੰਦਰੇ ਨੂੰ ਲਾਉਣ ਵਾਲੇ ਹਨ। ਸਾਂਤਕੀ ਬਿਰਤੀ

ਵਾਲੇ ਦਾ ਮਨ ਟਿਕਦਾ ਹੈ, ਰਾਜਸੀ ਦਾ ਮਨ ਛੇਤੀ ਉਕਤਾ ਜਾਂਦਾ ਹੈ। ਤਮੋ ਗੁਣੀ ਮਨ ਵਾਲਾ ਝਗੜਾ ਕਰਦਾ ਹੈ। ਮਨ ਵਿਚ ਗੰਦੀਆਂ ਵਾਸ਼ਨਾ ਦੇ ਢੇਰ ਨਾ ਲਾਉ, ਸ਼ੁਭ ਗੁਣਾਂ ਰੂਪੀ ਸੁਗੰਧੀ ਵਾਲੀ ਫੁਲਵਾੜੀ ਉਤਪੰਨ ਕਰੋ, ਜਿਸ ਨਾਲ ਤੁਹਾਡੀ ਅਤੇ ਕੁਲ ਖਾਨਦਾਨ ਦੀ ਕੀਰਤੀ ਵਧੇ। ਲੋਭ ਨੂੰ ਸੰਤੋਖ ਤੋਂ ਖਤਮ ਕੀਤਾ ਜਾਂਦਾ ਹੈ, ਕ੍ਰੋਧ ਨੂੰ ਖਿਮਾਂ ਤੋਂ, ਗਿਆਨੀ ਬਿਰਤੀਆਂ ਦਾ ਨਾਸ਼ ਉਦਾਸੀਨਤਾ ਤੋਂ ਕਰਦਾ ਹੈ, ਵੇਦਾਂਤੀ ਆਤਮ ਚਿੰਤਨ ਤੋਂ, ਭਗਤ ਸਭ ਨੂੰ ਰਾਮ ਮਯ ਜਾਨਣ ਤੋਂ, ਯੋਗੀ ਪ੍ਰਾਣਾਯਾਮ ਤੋਂ, ਜਿਵੇਂ ਆਪ ਪਹਾੜ ਖਤਮ ਨਹੀਂ ਕਰ ਸਕਦੇ, ਪਹਾੜ ਦਾ ਸੰਸਕਾਰ ਮੇਟ ਸਕਦੇ ਹਾਂ, ਮਨ ਖਤਮ ਨਹੀਂ ਹੁੰਦਾ, ਮਨ ਵਿਚੋਂ ਸੰਸਕਾਰ ਜੋ ਭਜਨ ਵਿਚ ਬਾਧਕ ਹਨ, ਖਤਮ ਕਰਨੇ ਹਨ। ਮੈਂ ਭਾਵ ਹੀ ਮਨ ਹੈ। ਇਸ ਨੂੰ ਅਹੰਕਾਰ ਤੋਂ ਰਹਿਤ ਕਰਨ ਲਈ ਈਸ਼ਵਰ ਅੱਗੇ ਆਤਮ ਸਮਰਪਣ ਕਰ ਦੇਵੇ, ਪੰਜਾਂ ਪਿਆਰਿਆਂ ਨੇ ਆਪਣਾ ਆਪ ਅਰਪਣ ਕਰਕੇ ਨਾਮ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ, ਸਤਿਗੁਰਾਂ ਦੀ ਅਸ਼ੀਰਵਾਦ ਪ੍ਰਾਪਤ ਕੀਤੀ, ਦ੍ਰਿਸ਼ ਦ੍ਰਿਸ਼ਟਾ ਦ੍ਰਿਸ਼ਟੀ ਸਮਾਨ ਭਾਵ ਵਾਲੀ ਕਰ ਲਈ :-

"ਸਭ ਜਗ ਸਿਆ ਰਾਮ ਮੈਂ ਜਾਨੀ, ਕਰੂ ਪ੍ਰਣਾਮ ਜੋਰਿ ਜੁਗ ਪਾਣੀ" ॥

ਸੰਕਲਪ ਹੀ ਜਗਤ ਕਾ ਕਾਰਣ ਹੈ, ਮਨ ਕੀ ਉਤਪਤੀ ਹੰਕਾਰ ਸੇ ਹੈ, ਅਹੰਕਾਰ ਤੋਂ ਮੈਂ ਪੈਦਾ ਹੋਤੀ ਹੈ, ਇਹ ਮਨ ਕੇ ਬ੍ਰਿਛ ਕਾ ਬੀਜ ਹੈ, ਮਨ ਔਰ ਮੈਂ ਏਕ ਹੀ ਵਸਤੂ ਕੇ ਦੋ ਨਾਮ ਹਨ। ਮੈਂ ਨੂੰ ਮਾਰਨ ਨਾਲ ਮਨ ਮਰ ਜਾਂਦਾ ਹੈ। ਈਸ਼ਵਰ ਨੂੰ ਕਰਤਾ ਜਾਨੋਂ, ਆਪਣਾ ਆਪ ਈਸ਼ਵਰ ਨੂੰ ਅਰਪਣ ਕਰ ਦੇਵੋ, ਮੈਂ ਖਤਮ ਹੋ ਜਾਵੇਗੀ। ਸਾਧਕ ਕੋ ਚਾਹੀਦਾ ਹੈ, ਸਾਰੀ ਸ੍ਰਿਸ਼ਟੀ ਨੂੰ ਬ੍ਰਹਮ ਰੂਪ ਜਾਣਕੇ ਈਸ਼ਵਰ ਦੀ ਪੂਜਾ ਕਰੇ, ਹੌਲੀ ਹੌਲੀ ਅਹੰਕਾਰ ਦੀ ਭਾਵਨਾ ਮਿਟ ਜਾਵੇਗੀ।

ਸਤ੍ਵੰ ਸੁਖੇ ਸੰਜਯਤੀ ਰਜਾ ਕਰਮਣ ਭਾਰਤ ਗਯਾਨੰ

ਮਾਬ੍ਰਿਤਾਸ ਤੂ ਤਮ: ਪ੍ਰਮਾਦੇ ਸੰਜਯਤੀ ਉਤ ॥

ਅਰਜਨ ਪ੍ਰਤੀ ਭਗਵਾਨ ਕ੍ਰਿਸ਼ਨ ਜੀ ਕਹਿਤੇ ਹੈਂ, ਸਤੋ ਗੁਣ ਪੁਰਸ਼ ਕੋ ਸੁਖ ਮੇਂ ਜੋੜਤਾ ਹੈ ਅਤੇ ਰਜੋ ਗੁਣ ਕਰਮ ਮੇਂ ਜੋੜਤਾ ਹੈ, ਤਮੋ ਗੁਣ ਗਿਆਨ ਕੋ ਢਕ ਪੁਰਸ਼ ਕੋ ਭਰਮ ਮੇਂ ਲਗਾ ਦੇਤਾ ਹੈ। ਸਤੋ ਗੁਣ ਵਾਲਾ ਪੁਰਸ਼ ਮਰ ਕੇ ਉੱਤਮ ਔਰ ਨਿਰਮਲ ਲੋਗੋਂ ਮੇਂ ਜਾ ਕਰ ਮਹਾਨ ਸੁੱਖ ਭੋਗਦਾ ਹੈ, ਪਹਿਲੇ ਜੀਉਂਦੇ ਜੀ ਅਵੀ ਸੁੱਖ ਦਾ ਹੀ ਜੀਵਨ ਗੁਜ਼ਾਰਦਾ ਸੀ, ਰਜੋ ਗੁਣ ਵਾਲਾ ਯਹਾਂ ਵੀ ਦੁਖ ਕੀ ਪ੍ਰਵਿਰਤੀ ਮੇਂ ਲਗਾਤਾ ਹੈ ਅਤੇ ਰਜੋ ਗੁਣ ਮੇਂ ਮਰ ਕਰ ਪੁਰਸ਼ ਕਰ ਕਰਨੇ ਵਾਲੇ ਲੋਗੋਂ ਮੇਂ ਪੈਦਾ ਕਰਾਤਾ ਹੈ ਜਾਨੇ ਜਨਮ ਦੇਤਾ ਹੈ ਔਰ ਤਮੋ ਗੁਣ ਯਹਾਂ ਭੀ ਦੁਖ ਮੇਂ ਡਾਲਤਾ ਹੈ ਔਰ ਤਮੋ ਗੁਣ ਕੇ ਚਿਤ ਮੇਂ ਚਲਣੇ ਪਰ ਮਰਾ ਹੂਆ ਪੁਰਸ਼ ਕੀਟ ਪਤੰਗ ਪਸ਼ੂ ਪੰਖੀ ਆਦਿ ਜੋਨੀਆਂ ਕੋ ਪ੍ਰਾਪਤ ਹੋਤਾ ਹੈ, ਤੀਣੋਂ ਗੁਣ ਪੁਰਸ਼ ਕੋ ਜਨਮ ਦੇਣੇ ਵਾਲੇ ਹਨ ।

ਗੁਰਬਾਣੀ ਮੇਂ ਵੀ ਕਥਨ ਕੀਤਾ ਹੈ:-

ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥ ੩ ॥

ਕਹੁ ਨਾਨਕ ਜੋ ਲਾਇਆ ਨਾਮ ॥ ਸਫਲ ਜਨਮੁ ਤਾ ਕਾ ਪਰਵਾਨ ॥੪॥੨੪ ॥੭੫॥(ਪੰਨਾ ੩੮੯)

ਸਤ੍ਵੰ ਰਜਸ ਤਮ ਇਤੀ ਗੁਣਾ ਪ੍ਰਕ੍ਰਿਤੀ ਸੰਭਵਾ : ॥

ਨਿਬਧਨੰਤੀ ਮਹਾ ਬਾਹੋ ਦੇਹਿ ਦੇਹੀਨੰ ਅਬਯੰ ॥

ਗੀਤਾ ਕਹਿਤੀ ਹੈ ਹੇ ਅਰਜਨ (ਬੜੀ ਭੁਜਾ ਵਾਲੇ) ਸਤੋ ਰਜੋ ਤਮੋ ਤੀਨੋਂ ਗੁਣ ਮਾਯਾ ਤੋਂ ਉਤਪਨ ਹੋ ਕੇ ਅਬਿਨਾਸ਼ੀ ਜੀਵ ਆਤਮਾ ਕੋ ਦੇਹ ਮੇਂ ਬਾਧ ਲੇਤੇ ਹੈਂ, ਤੀਨੋਂ ਗੁਣੋਂ ਕੇ ਭੇਦ ਸੇ ਸ਼ਰਧਾ ਵੀ ਤੀਨ ਪ੍ਰਕਾਰ ਕੀ ਹੈ।

ਤ੍ਰਿਵਧਾ ਭਗਤੀ ਸ਼ਰਧਾ ਦੇਹੀ ਨਾਂ ਸ ਸ੍ਵਭਾਵਜਾ ॥

ਸਾਤ੍ਵਿਕੀ ਰਾਜਸੀ ਚਈਵ ਤਾਮਸੀ ਚ ਇਤੀ ਤਾਂ ਸ਼੍ਰਿਣੂ ॥

ਅਰਥ : ਹੇ ਅਰਜਨ ਮਨੁਖੋਂ ਕੋ ਸ਼ਾਸਤਰ ਸੰਸਕਾਰੋਂ ਸੇ ਬਿਨਾ ਕੇਵਲ ਸੁਭਾਵ ਸੇ ਸ਼ਰਧਾ ਤੀਨ ਪ੍ਰਕਾਰ ਕੀ ਹੈ, ਕਿਸੀ ਕੋ ਸਾਤਕੀ, ਕਿਸੀ ਕੋ ਰਾਜਸੀ, ਕਿਸੀ ਕੋ ਤਾਮਸੀ ਹੋਤੀ ਹੈ। ਜੈਸੀ ਸ਼ਰਧਾ ਭਾਵਨਾ ਹੋਵੇ, ਵੈਸਾ ਹੀ ਦੇਵ ਪੂਜਨ ਕਰਤਾ ਹੈ।

ਯਜੰਤੇ ਸਾਤ੍ਵਿਕਾ ਦੇਵਾਨ ਯਖਯ ਰਖਯਾਂਸੀ ਰਾਜਸਾ :॥

ਪ੍ਰੇਤਾਨ ਭੂਤਗਣਾਂ ਸਚਾਨਯੇ ਯਜੰਤੇ ਤਾਮਸਾ ਜਨਾ : ॥

ਅਰਥ: ਜਦੋਂ ਮਨੁਸ਼ ਦੇ ਹਿਰਦੇ ਵਿਚ ਸਤੋ ਗੁਣ ਆਉਂਦਾ ਹੈ, ਤਬ ਬ੍ਰਹਮਾ ਵਿਸ਼ਨੂੰ ਸ਼ਿਵ ਆਦਿ ਉੱਤਮ ਦੇਵਤਾਉਂ ਕੇ ਪੂਜਨ ਮੇਂ ਲਗਤਾ ਹੈ। ਜਦੋਂ ਰਜੋ ਗੁਣ ਹੋਵੇ ਯਖਯ ਰਾਕਸ਼ੋਂ ਕੇ ਪੂਜਨ ਮੇਂ ਲਗਤਾ ਹੈ ਅਤੇ ਤਾਮਸੀ ਲੋਗ ਭੂਤ ਪ੍ਰੇਤੋਂ ਕੋ ਪੂਜਤੇ ਹਨ, ਇਹ ਤਮੋ ਦਾ ਪ੍ਰਭਾਵ ਹੈ। ਇਸ ਦੁਨੀਆਂ ਮੇਂ ਜੋ ਕਾਰਜ ਹੋ ਰਹਾ ਹੈ, ਤੀਨੋਂ ਗੁਣੋਂ ਸੇ ਹੋਤਾ ਹੈ। ਗੁਣ ਕੇ ਭੇਦ ਸੇ ਤੀਨ ਪ੍ਰਕਾਰ ਕਾ ਤਪ ਹੈ, ਯਗ, ਦਾਨ ਵੀ ਤੀਨ ਤੀਨ ਪ੍ਰਕਾਰ ਕੇ ਹਨ। ਗੀਤਾ ਕੇ ਸਤਾਰਵੇਂ ਅਧਿਆਇ ਮੇਂ ਸਾਰੇ ਲਿਖੇ ਹੈਂ, ਜ਼ਿਆਦਾ ਇੱਛਾ ਹੋਵੇ ਉਹਾਂ ਸੇ ਦੇਖ ਲੈਨੇ।

ਸਲੋਕ : ਇੰਦ੍ਰਯਸਯ ਇੰਦ੍ਰਯਸਯਾਰਥੇ ਰਾਗ ਦ੍ਵੈਸਉ ਵਿਵਸਿਥਤਉ,

ਤਯੋਰਨ ਵਸਮਾਗਛੇਤ ਤਉ ਹੀ ਅਸਯ ਪਰ ਪੰਥਿਨਉ ॥

ਯਤਤੋ ਹੀ ਆਪਿ ਕੋਤੇਯ ਪੁਰਸ਼ ਮਯ ਵਿਪਸ੍ਰਿਤ ਇੰਦ੍ਰਯਾਣਿ ਪ੍ਰਮਾਥੀਨਿ ਹਰੰਤਿ ਪ੍ਰਸਭਮਨ :॥

ਅਰਥ : ਗੀਤਾ ਕਹਤੀ ਹੈ ਇੰਦ੍ਰਯ ਔਰ ਇੰਦ੍ਰਯ ਕੇ ਵਿਸ਼ਯ ਮੇਂ ਰਾਗ ਦਵੈਸ਼ ਇਸਥਿਤ ਹੈ, ਮਨੁਸ਼ ਉਨਕੇ ਵਸ ਨਾ ਹੋਵੇ ਕਿਉਂਕਿ ਰਾਗ ਦਵੈਸ਼ ਕਲਿਆਣਕਾਰੀ ਮਾਰਗ ਮੇਂ ਵਿਘਨ ਕਰਨੇ ਵਾਲੇ ਮਹਾਂ ਸ਼ਤਰੂ ਹੈ, ਅਰਜਨ ਯਤਨ ਕਰਤੇ ਹੁਏ ਗਿਆਨੀ ਪੁਰਸ਼ ਕੇ ਭੀ ਮਨ ਕੋ ਮਧਾਨੀ ਦੀ ਤਰ੍ਹਾਂ ਮਥਨ ਸੁਭਾਵ ਵਾਲੀ ਇੰਦ੍ਰਯਾਂ ਜ਼ਬਰਦਸਤੀ ਵਿਸ਼ਯ ਮਾਰਗ ਮੇਂ ਲੇ ਜਾਤੀ ਹੈ। ਇਸ ਲੀਏ ਹੇ ਇੰਦ੍ਰ ਇਨ ਵਿਸ਼ਯੋਂ ਕਾ ਸੁਭਾਵ ਹੀ ਐਸਾ ਹੈ, ਜੋ ਇੰਦ੍ਰਯੋਂ ਦੁਆਰਾ ਮਨ ਕੋ ਖੈਂਚ ਲੇਤੇਂ ਹੈਂ,

ਪ੍ਰੰਤੂ ਅਗਿਆਨੀ ਲੋਕ, ਮੈਂ ਕਰਤਾ ਹੂੰ ਐਸੇ ਅਭਿਮਾਨ ਕਰ ਲੇਤੇ ਹੈਂ, ਗਿਆਨੀ ਲੋਗ ਜਾਣਤੇ ਹੈਂ ਕਿ ਇੰਦ੍ਰਯੋਂ ਅਰ ਵਿਸ਼ਯੋਂ ਕਾ ਆਪਸ ਮੇਂ ਵਿਵਹਾਰ ਹੈ, ਪਰ ਯਹ ਜਾਣ ਕਰ ਲਿਪਾਇਮਾਨ ਨਹੀਂ ਹੋਤੇ। ਗੁਰਬਾਣੀ :-

ਗਉੜੀ ਕਬੀਰ ਜੀ ॥ ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥ ਕਵਨੁ ਸੁ ਮੁਨਿ ਜੋ ਮਨੁ ਮਾਰੈ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥ ੧ ॥ ਰਹਾਉ ॥ ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥ ੨ ॥ ਕਹੁ ਕਬੀਰ ਜੋ ਜਾਨੈ ਭੇਉ ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥ (ਪੰਨਾ ੩੨੮-੨੯)

ਸਲੋਕ : ਉਪਦੇਸ਼ੋ ਨ ਦਾਬਤਯੋ ਯਾਦ੍ਰਿਸ਼ੇ ਤਾਦ੍ਰਿਸ਼ੇ ਜਨੇ

ਪਸ਼ਯਵਾਨਰ ਮੂਰਖੇਣ ਸੁਗ੍ਰਹ ਨਿਗ੍ਰਹੀ ਕ੍ਰਿਤਹ ॥1॥

ਹਸਤ ਪਾਦ ਸਮੁਪੇਤੋ ਦ੍ਰਿਸ਼ਯਸੇ ਪੁਰਸਾਕ੍ਰਿਤੀ ਸ਼ੀਤੇਨ

ਦਿਯਸੇ ਮੂੜ ਕਥੰ ਨ ਕਰੁਸੇ ਗ੍ਰਹੰ ॥2॥

ਸੂਚੀ ਮੁਖੀ ਦੁਰਾਚਾਰਾ: ਰੰਡਾ ਪੰਡਿਤ ਵਾਦਿਨੀ ਨਾਸੰਕਤੇ

ਪ੍ਰਜਲਪੰਤਿ ਤਤ ਕਿੰ ਏਨਾਂ ਨ ਹਨਯਮਿ ਅਹੰ॥3॥ ਪੰਚਤੰਤ੍ਰ ॥

ਅਰਥ :- ਜੈਸੇ ਤੈਸੇ ਪੁਰਸ਼ ਕੋ ਉਪਦੇਸ਼ ਨਾ ਦੇਣਾ ਚਾਹੀਏ, ਦੇਖੋ ਏਕ ਮੂਰਖ ਬਾਂਦਰ ਨੇ ਉੱਤਮ ਘਰ ਰਹਿਣੇ ਵਾਲੀ ਚਿੜੀ ਕੋ ਨਸ਼ਟ ਭ੍ਰਸ਼ਟ ਕਰ ਦੀਆ ॥1॥ ਚਿੜੀ ਕਹਿਤੀ ਹੈ ਹੇ ਬਾਂਦਰ ਹਾਥ ਪੈਰ ਸੇ ਜੁਕਤ ਹੂਆ ਤੂੰ ਪੁਰਸ਼ ਅਕਾਰ ਦੀਖਤਾ ਹੈ ਔਰ ਹੇ ਮੂਰਖ ਐਸੇ ਹੋਤੇ ਭੀ ਠੰਡ ਸੇ ਦੁਖ ਪਾਤਾ ਹੂਆ ਤੂੰ ਆਪਣੇ ਰਹਿਣੇ ਕੇ ਲੀਏ ਘਰ ਕਿਉਂ ਨਹੀਂ ਬਨਾਤਾ॥2॥ ਬਾਂਦਰ ਕਹਿਤਾ ਹੈ ਹੇ ਤਿੱਖੇ ਮੂੰਹ ਵਾਲੀ ਦੁਰਾਚਾਰ ਰੰਡੀਏ, ਬਿਰਥਾ ਬਕਬਾਦ ਨਾ ਕਰ, ਆਪਣੇ ਆਪ ਨੂੰ ਪੰਡਿਤਾਂ ਬਣਨ ਵਾਲੀ ਇਤਨਾ ਬੋਲਤੀ ਤੂੰ ਡਰਤੀ ਨਹੀਂ, ਸੋ ਮੈਂ ਇਨ ਕੋ ਨਸ਼ਟ ਕਿਉਂ ਨਾ ਕਰੂੰ, ਬਾਂਦਰ ਨੇ ਇਤਨਾ ਕਹਿ ਕਰ ਚਿੜੀਆ ਕਾ ਘਰ ਆਦਿ ਨਸ਼ਟ ਕਰ ਦੀਆ, ਮਨ ਵੀ ਬਾਂਦਰ ਨਿਆਈ ਹੈ, ਅਗਰ ਕੋਈ ਸਿੱਖਿਆ ਦੇਵੇ, ਉਲਟਾ ਉਸ ਦਾ ਵਿਰੋਧ ਕਰਨ ਲਗ ਪੈਂਦਾ ਹੈ। ਗੁਰੂ ਪ੍ਰਮਾਣ :

ਮਃ ੧ ਸਲੋਕੁ ॥ ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥ ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥ ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥ ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥ ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥ ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥ ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥ ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥(ਪੰਨਾ ੧੧੩)

ਦੋਹਰਾ :- ਮਨ ਦੀ ਮੂਰਖ ਅਵਸਥਾ :-

ਅਤਯਾਚਾਰੀ, ਅਨਾਚਾਰੀ, ਅਤ ਨਿੰਦਾ ਅਤ ਊਪ ॥

ਮੂਰਖ ਕੇ ਲਕਸ਼ਣ ਯਹੀ ਅਤਿ ਹਾਸੀ ਅਤਿ ਚੂਪ ॥

ਸਲੋਕ :

ਮੂਰਖਸਯ ਪਚ ਚਿਨ੍ਹਾਨਿ ਗਰਵੋ ਦੁਰਬਚਨ ਮੁਖੇ ਹਠੀ

ਚਈਵ ਵਿਸ਼ਾਦੀ ਚ ਸਦੋਕਤੰ ਨਈਵ ਮਨਯਤੇ ॥1॥

ਅਮਿਤ ਕੁਰਵਤੇ ਮਿਤ੍ਰ ਮਿਤ੍ਰ ਦ੍ਵੇਸ਼੍ਰਿ ਹਿਨੀਸ੍ਰ ਚ ॥

ਕਰਮ ਆਰੰਭ : ਤਤੋ ਦੁਸਟੰ ਤਮਾਹੂ : ਮੂਢੰ ਚੇਤਸ ॥2॥

ਅਨਾਹੂਤ: ਪ੍ਰਵਿਸਤੀ ਹੀ ਅਪ੍ਰਿਸ਼ਟੋ ਬਹੁ ਭਾਸ਼ਤੇ ॥

ਅਵਿਸ੍ਵਸੇ ਵਿਸ੍ਵਸ੍ਰਿ ਮੂਢਚੇਤਾਨ ਧਰਮ ঃ ॥9॥

ਅਰਥ :- ਮੂਰਖ ਕੀ ਪਾਂਚ ਨਿਸ਼ਾਨੀ ਹੈ, ਅਹੰਕਾਰ, ਮੁਖ ਸੇ ਕਟੂ ਵਚਨ, ਹਠ, ਵਿਸ਼ਾਦ (ਝੂਰਨਾ) ਸ੍ਰੇਸ਼ਟ ਪੁਰਸ਼ੋਂ ਕਾ ਉਪਦੇਸ਼ ਨਾ ਮਾਨਣਾ॥1॥ ਮਿਤਰੋਂ ਸਾਥ ਦ੍ਵੈਸ਼ ਤਥਾ ਹਾਂਸੀ ਕਰਨੀ, ਦੁਸ਼ਟ ਕਰਮੋਂ ਕਾ ਆਰੰਭ ਕਰਨਾ, ਐਸੇ ਪੁਰਸ਼ ਕੋ ਮੂਰਖ ਕਹਿਤੇ ਹੈਂ ॥2॥ ਬਿਨਾ ਬੁਲਾਏ ਕਿਸੀ ਕੇ ਘਰ ਜਾਣਾ, ਬਿਨਾਂ ਪੂਛੇ ਬਹੁਤ ਬੋਲਣਾਂ ਔਰ ਅਵਿਸ਼ਵਾਸ਼ੀ ਪਰ ਵਿਸ਼ਵਾਸ਼ ਕਰਨੇ ਵਾਲੇ ਕੋ ਮੂਰਖ ਕਹਿਤੇ ਹੈਂ। ਗੁਰਬਾਣੀ :-

ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥ ਸੁਖਹੁ ਉਠੇ ਰੋਗ ਪਾਪ ਕਮਾਇਆ ॥

ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥ ਮੂਰਖ ਗਣਤ ਗਣਾਇ ਝਗੜਾ ਪਾਇਆ ॥(ਪੰਨਾ ੧੩੯)

ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥(ਗਜ਼ਭਕ ੯੩੫)

ਜੋ ਮਨ ਨੂੰ ਕਾਬੂ ਕਰਕੇ ਆਪਣੇ ਆਪ ਦੀ ਪਛਾਣ ਕਰ ਲੈਂਦਾ ਹੈ। ਉਸ ਪੁਰਸ਼ ਨੂੰ ਕਿਸੇ ਪ੍ਰਕਾਰ ਹਰਖ ਸੋਗ ਨਹੀਂ ਹੁੰਦਾ। ਮਾਨ ਅਪਮਾਨ ਤੋਂ ਉਪਰ ਉਠ ਜਾਂਦਾ ਹੈ, ਫਿਰ ਉਹ ਆਤਮਾ ਅਨਾਤਮਾ ਦੀ ਵੀਚਾਰ ਕਰਦਾ ਹੋਇਆ ਆਤਮਾ ਮੇਂ ਲੀਨ ਹੋਵੇ ਹੈ। ਇਹ ਮਨ ਵਸ ਦਾ ਲੱਛਣ ਹੈ।

ਤੂੰ ਤੂੰ ਦੀ ਧੁਨ ਲਗੇ, ਮੈਂ ਮੈਂ ਮੈਨੂੰ ਭੁਲੇ ॥

ਸਿਰ ਦਿਤਿਆਂ ਜੇ ਸਾਜਨ ਮਿਲੇ, ਸਸਤਾ ਹੈ ਇਸ ਮੁਲੇ ॥

ਆਤਮਾ ਦੀ ਪੂਜਾ ਕਰਨ ਦਾ ਇਹ ਸਾਧਨ ਹੈ, ਚਲਤੇ ਫਿਰਤੇ ਖਾਂਦੇ ਪੀਂਦੇ, ਮਨ ਵਿਚ ਇਹ ਧਿਆਨ ਰਹੇ ਮੈਂ ਗਿਆਨ ਦਾ ਸਮੁੰਦਰ ਹੂੰ, ਜਿਤਨਾ ਸੰਸਾਰ ਦਾ ਤਮਾਸ਼ਾ ਹੈ, ਇਹ ਮੇਰੇ ਵਿਚ ਸੁਪਨੇ ਦੀ ਨਿਆਈਂ ਝੂਠਾ ਹੈ। ਸਭ ਪ੍ਰਾਣੀ ਮਾਤਰ ਨੂੰ ਅਪਨੀ ਮਾਲਾ ਦੇ ਮਣਕੇ

ਬਣਾ ਲਉ। ਦਵੈਤ ਭਾਵ ਦਾ ਨਾਸ਼ ਕਰਕੇ ਇਕ ਅਦ੍ਵੈਤ ਸਰੂਪ ਦਾ ਚਿੰਤਨ ਕਰੋ ਬਸ ਢਿਲ ਕਾਹਦੀ ਹੈ।

## 77. ਕਰਤਵ ਦੀ ਪਾਲਣਾ

ਮਨ ਦਾ ਸੁਭਾਵ ਆਲਸੀ ਹੈ, ਸੁਖਿਆਰਾ ਹੈ। ਇਸ ਨੂੰ ਅਰਾਮ ਪਸੰਦ ਨਾ ਬਣਨ ਦੇਵੋ, ਬਲਕਿ ਉੱਦਮ ਤੇ ਪੁਰਸ਼ਾਰਥ ਵਾਲਾ ਜੀਵਨ ਬਣਾਵੋ, ਕਿਸੇ ਵੀ ਨੇਕ ਕਾਰਜ ਨੂੰ ਕਰਨ ਲਗਿਆਂ ਦੇਰੀ ਨਾ ਕਰੋ, ਪਾਪ ਕਰਮ ਨੂੰ ਜਿਵੇਂ ਕਿਵੇਂ ਸਮਾਂ ਲੰਘਾ ਕੇ ਟਾਲ ਦੇਵੋ, ਇਸ ਦਾ ਫਲ ਦੁੱਖ ਵੀ ਟਲ ਜਾਵੇਗਾ। ਮਨ ਹਰ ਵੇਲੇ ਨੀਂਦ ਪ੍ਰਸਤ ਹੈ, ਆਲਸ ਦਾ ਤਿਆਗ ਕਰਕੇ ਇਸ਼ਨਾਨ ਕਰਨਾ, ਸਿਮਰਨ ਕਰਨਾ, ਗੁਰਦੁਆਰੇ ਮੰਦਰ ਜਾਣਾਂ, ਲੋਕ ਭਲਾਈ ਦੇ ਕਾਰਜ ਕਰਨੇ ਚਾਹੀਦੇ ਹਨ, ਬਿਨਾ ਢਿਲ ਤੋਂ :-

ਮਨ ਲੋਭੀ ਮਨ ਲਾਲਚੀ, ਮਨ ਚੰਚਲ ਮਨ ਚੋਰ ॥

ਮਨ ਕੇ ਮਤੇ ਨਾ ਮਾਨੀਏ, ਬਿਲਖ ਮਨ ਰੋਇ ਔਰ ॥

ਮਨ ਕੇ ਮਤੇ ਨਾ ਚਾਲੀਏ, ਮਨ ਕੀ ਉਲਟੀ ਰੀਤ ॥

ਆਤਮਾ ਕੀ ਅਵਾਜ਼ੇਂ ਚਾਲੀਏ, ਜੋ ਹੈ ਤੇਰਾ ਸੱਚਾ ਮੀਤ ॥

ਰਿਸ਼ੀ ਚਾਣਕ ਜੀ ਕਹਤੇ ਹੈ :-

ਬਹੁ ਬਿਕਾਰ ਹੈ ਲਾਡ ਮੈਂ ਤਾੜਨ ਮੈਂ ਅਬਿਕਾਰ ॥

ਤਾਂ ਤੇ ਸੁਤ ਅਰੁ ਸਿਖ ਕੋ ਤਾੜਨ ਬਹੁਤ ਗੁਨਕਾਰ ॥

ਅਰਥ :- ਪੁੱਤਰ ਅਤੇ ਵਿਦਿਆਰਥੀ ਨੂੰ ਤਾੜਨਾ ਬਹੁਤ ਗੁਣਕਾਰ ਹੈ। ਲਾਡ ਕਰਨ ਤੋਂ ਬਹੁਤ ਵਿਕਾਰ ਪੈਦਾ ਹੋਤੇ ਹੈ, ਵਿਗੜ ਜਾਤਾ ਹੈ। ਮਨ ਦੀ ਦਸ਼ਾ ਵੀ ਬੱਚੇ ਦੀ ਭਾਂਤੀ ਹੈ, ਮਨ ਭੀ ਲਾਡ ਨਾਲ ਬਿਗੜ ਜਾਂਦਾ ਹੈ। ਇਸ ਨੂੰ ਵੀ ਬਿਬੇਕ ਦੇ ਡੰਡੇ ਨਾਲ ਸੀਧਾ ਰਖੋ, ਆਤਮਾ ਦਾ ਅਸਲੀ ਸ਼ਤਰੂ ਮਨ ਹੈ, ਸਰੀਰ ਦਾ ਰਾਜਾ ਬਣਕੇ ਬੈਠ ਗਿਆ ਹੈ।ਰਾਜਾ ਤੇ ਆਤਮਾ ਸੀ, ਮਨ ਆਪ ਹੀ ਚੌਧਰੀ ਬਣ ਗਿਆ ਹੈ। ਜਿਸ ਦੇਸ਼ ਦਾ ਰਾਜਾ ਕਮਜ਼ੋਰ ਹੋਵੇ, ਉਥੇ ਦੀ ਪਬਲਿਕ ਅੰਤਰੀਵ ਤੇ ਬਾਹਰੋਂ ਦੁਸ਼ਮਣਾਂ ਦੇ ਬਚਾਅ ਤੋ ਸੁਖ ਨਹੀਂ ਭੋਗ ਸਕਦੀ। ਇਹ ਹੀ ਹਾਲਤ ਮਨ ਦੀ ਹੈ, ਮਨੋ ਰਾਜ ਵਿਚ ਕਦੇ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ, ਸੁਖ ਦੀ ਪ੍ਰਾਪਤੀ ਲਈ ਆਤਮ ਰਾਜ ਕਾਇਮ ਕਰਨਾ ਪਵੇਗਾ। ਲਾਡਲਾ ਬੱਚਾ ਮਾਤਾ ਪਿਤਾ ਨੂੰ ਕਲੰਕ ਦਾ ਕਾਰਣ ਹੈ। ਇਸੇ ਤਰ੍ਹਾਂ ਮਨ ਹੈ। ਚੰਚਲ ਤੇ ਬਾਗੀ ਮਨ ਆਤਮਾ ਦੇ ਅਧੋ ਪਤਨ ਦਾ ਕਾਰਣ ਹੈ। ਸ਼ੇਖ ਸ਼ਾਅਦੀ ਜੀ ਕਹਤੇ ਹੈਂ ਕਿਸੇ ਆਦਮੀ ਤੇ ਉਪਕਾਰ ਕਰੋ ਉਹ ਅਹਿਸਾਨ ਮਾਨਤਾ ਹੈ, ਪਰ ਮਨ ਦੀ ਉਲਟੀ ਰੀਤ ਹੈ, ਜਿਉਂ ਜਿਉਂ ਕਹਿਣਾ ਮੰਨੋ, ਤਿਉਂ ਤਿਉਂ ਹੋਰ ਸਵਾਲ ਪਾਉਂਦਾ ਜਾਂਦਾ ਹੈ। ਜਿਤਨਾ ਪ੍ਰਸੰਨ ਕਰਨ ਦਾ ਯਤਨ ਕਰੋ, ਸਿਰੇ ਚੜ੍ਹਦਾ ਜਾਂਦਾ ਹੈ, ਪ੍ਰੰਤੂ ਜਦੋਂ ਇਸ ਦਾ

ਕਹਿਣਾ ਨਾ ਮੰਨੋ, ਭਲੇ ਮਾਣਸ ਸੇਵਕ ਦੀ ਨਿਆਈਂ ਅਤੇ ਸਿਖਯਤ ਘੋੜੇ ਦੀ ਨਿਆਈਂ ਕੰਮ ਦੇਂਦਾ ਹੈ। ਅਗਰ ਆਪ ਅਧਿਆਤਮਕ ਖੇਤਰ ਵਿਚ ਉੱਨਤੀ ਚਾਹਤੇ ਹੋ ਤਾਂ ਮਨ ਨੂੰ ਵਸ ਕਰ ਲਵੋ, ਇਸ ਨੂੰ ਲਗਾਮ ਦਿੱਤੇ ਬਿਨਾਂ ਆਤਮਾ ਪੱਖ ਨੂੰ ਸਿੱਧ ਕਰਨਾ ਅਸੰਭਵ ਹੈ।

## 78. ਨਿਸ਼ਕਾਮ ਕਰਮ

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥

ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥

ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥

ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥

ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥ ੨ ॥(ਪੰਨਾ ੨੮੬-੮੭)

ਪ੍ਰਮੇਸ਼ਰ ਦੇ ਨਮਿਤ ਕਰਮ ਕਰਨੇ ਨਾਲ ਪਵਿੱਤ੍ਰਤਾ ਪੈਦਾ ਹੁੰਦੀ ਹੈ। ਇਸ ਕਰਮ ਨੂੰ ਨਿਸ਼ਕਾਮ ਕਰਮ ਕਿਹਾ ਜਾਂਦਾ ਹੈ। ਨਿਸ਼ਕਾਮ ਕਰਮ ਬੰਧਨ ਦਾ ਕਾਰਨ ਨਹੀਂ, ਕਾਰਜ ਨਾ ਕਰਨ ਤੋਂ ਨਿਹਕਰਮਤਾ ਨਹੀਂ ਹੁੰਦੀ, ਸਗੋਂ ਕਰਮ ਕਰਨ ਤੋਂ ਪ੍ਰਾਪਤ ਹੁੰਦੀ ਹੈ। ਕਰਮ ਕਰਕੇ ਕਿਸੇ ਵੀ ਕਰਮ ਦੀ ਅਹੰਤਾ ਮਮਤਾ ਅਤੇ ਫਲ ਦੀ ਇੱਛਾ ਮਨ ਵਿਚ ਨਾ ਰੱਖਣੀ, ਨਿਸ਼ਕਾਮ ਕਰਮ ਕਹਿਲਾਉਂਦੀ ਹੈ। ਇਸ ਵਿਚ ਕਰਤਾ ਪਨ ਦਾ ਅਭਾਵ ਹੁੰਦਾ ਹੈ, ਜੋ ਵੀ ਕਰਮ ਕੀਤਾ ਜਾਂਦਾ ਹੈ, ਭਗਵਤ ਨਮਿਤ ਕੀਤਾ ਜਾਂਦਾ ਹੈ। ਜਦੋਂ ਕਿਸੇ ਨੂੰ ਨਮਿੱਤ ਬਣਾ ਕੇ ਕੋਈ ਕਾਰਜ ਕਰਾਂਗੇ, ਬੁਰਾ ਨਹੀਂ ਹੋ ਸਕਦਾ, ਕਦੇ ਆਪੂ ਤੋਂ ਵੱਡੇ ਨੂੰ ਮਾੜੀ ਵਸਤੂ ਅਰਪਣ ਨਹੀਂ ਕੀਤੀ ਜਾਂਦੀ, ਪਵਿੱਤਰ ਵਸਤੂ ਹੀ ਭੇਂਟ ਕੀਤੀ ਜਾਂਦੀ ਹੈ। ਸਾਰੇ ਕਰਮਾਂ ਵਿਚੋਂ ਨਿਸ਼ਕਾਮ ਵਰਗੀ ਕੋਈ ਉੱਤਮ ਵਸਤੂ ਨਹੀਂ, ਇਕ ਤਾਂ ਨਿਸ਼ਕਾਮ ਕਰਮ ਤੋਂ ਅਹੰਕਾਰ ਨਹੀਂ ਹੁੰਦਾ, ਦੂਜਾ ਗਲਤ ਲਗਾਉ ਵੀ ਨਹੀਂ ਬਣਦਾ, ਨਾਲੇ ਧੇਯ ਰੂਪੀ ਪ੍ਰਮਾਤਮਾ ਵਿਚ ਧਿਆਨ ਲੱਗਾ ਰਹਿੰਦਾ ਹੈ, ਕਿ ਮੈਂ ਜੋ ਕਰਮ ਕਰਦਾ, ਪ੍ਰਭੂ ਨੂੰ ਅਰਪਣ ਵਾਸਤੇ ਕਰਦਾ ਹਾਂ।

## 79. ਆਤਮ ਨਿਰੀਕਸ਼ਣ

ਮਨ ਦਾ ਸੁਭਾਵ ਹੈ, ਦੂਸਰੇ ਪੁਰਸ਼ਾਂ ਦੇ ਔਗੁਣ ਦੇਖਣੇ, ਆਪਣੇ ਆਪ ਕੋ ਔਗੁਣਹਾਰ ਹੁੰਦਿਆਂ ਵੀ, ਪਵਿੱਤ੍ਰ ਮੰਨਣਾਂ, ਆਪਣੇ ਗੁਣਾਂ ਦਾ ਅਭਿਮਾਨ ਹੋਣਾਂ, ਇਹ ਬਹੁਤ ਵੱਡਾ ਦੋਸ਼ ਹੈ। ਦੂਸਰੇ ਕੀ ਆਂਖ ਕਾ ਤਿਨਕਾ ਨਜ਼ਰ ਆਉਣਾ, ਆਪਣੀ ਆਂਖ ਕਾ ਸ਼ਤੀਰ ਵੀ ਨਾ ਦਿੱਸਣਾਂ। ਹਰ ਵਿਅਕਤੀ ਨੂੰ ਚਾਹੀਦਾ ਹੈ, ਰਾਤ ਨੂੰ ਸੋਤੇ ਵਕਤ ਆਪਣੇ ਪਾਪ ਪੁੰਨਾਂ, ਬੁਰਿਆਂ ਭਲਿਆਂ ਕਰਮਾਂ ਦੀ ਵੀਚਾਰ ਕਰਕੇ ਹੌਲੀ ਹੌਲੀ ਭਲੇ ਕਰਮਾਂ ਨੂੰ ਵਧਾ ਕੇ ਬੁਰਿਆਂ ਕਰਮਾਂ ਦੀ ਰਾਸ ਨੂੰ ਘਟਾਂਦਾ ਜਾਵੇ, ਇਕ ਦਿਨ ਪਵਿੱਤ੍ਰ ਬਣ ਜਾਵੇਗਾ, ਫਿਰ ਪਵਿੱਤ੍ਰ ਆਦਮੀ ਵਾਸਤੇ ਕੋਈ ਬੁਰਾ ਰਹਿੰਦਾ ਹੀ ਨਹੀਂ, "ਜਥਾ ਦ੍ਰਿਸ਼ਟੀ ਤਥਾ ਸ੍ਰਿਸ਼ਟੀ" ਜੈਸੇ ਆਪਣੀ ਨਿਗ੍ਹਾ ਅਤੇ ਵੀਚਾਰ ਹੋਵੇ ਉਸੇ ਪ੍ਰਕਾਰ ਦੀ ਸ੍ਰਿਸ਼ਟੀ ਨਜ਼ਰ ਆਵੇਗੀ। ਜਿਵੇਂ ਦੁਰਯੋਧਨ ਅਤੇ ਯੁਧਿਸ਼ਟਰ ਜੀ

ਨੂੰ ਕ੍ਰਿਸ਼ਨ ਜੀ ਨੇ ਬੁਲਾ ਕੇ ਕਿਹਾ ਐ ਦੁਰਯੋਧਨ ਤੂੰ ਦਿੱਲੀ ਵਿਚੋਂ ਭਲਾ ਬੰਦਾ ਭਾਲ ਕੇ ਲਿਆ। ਯੁਧਿਸ਼ਟਰ ਨੂੰ ਕਿਹਾ ਤੂੰ ਬੁਰਾ ਵਿਅਕਤੀ ਭਾਲ ਕੇ ਸੂਰਜ ਛਿਪਣ ਤੋਂ ਪਹਿਲਾਂ ਲੈ ਆ, ਦੋਨੋਂ ਚਲੇ ਗਏ, ਸ਼ਾਮ ਨੂੰ ਮੁੜੇ, ਖਾਲੀ ਆਏ, ਪੁੱਛਣ ਤੋਂ ਦੁਰਯੋਧਨ ਨੇ ਕਿਹਾ ਮੈਨੂੰ ਕੋਈ ਭਲਾ ਬੰਦਾ ਨਹੀਂ ਲੱਭਿਆ, ਮੈਂ ਹੀ ਸਾਰਿਆਂ ਨਾਲੋਂ ਭਲਾ ਹਾਂ ਤਾਂ ਹੀ ਦੇਸ਼ ਦਾ ਰਾਜਾ ਹਾਂ, ਯੁਧਿਸ਼ਟਰ ਨੇ ਕਿਹਾ ਮੈਨੂੰ ਕੋਈ ਬੁਰਾ ਵਿਅਕਤੀ ਨਹੀਂ ਮਿਲਿਆ, ਮੈਂ ਹੀ ਸਾਰਿਆਂ ਨਾਲੋਂ ਬੁਰਾ ਹਾਂ, ਆਪ ਮੇਰੇ ਤੇ ਕ੍ਰਿਪਾ ਕਰੋ। ਇਹ ਹੈ ਦ੍ਰਿਸ਼ਟੀ ਔਰ ਭਾਵਨਾ ਜੈਸੀ ਹੋਵੇਗੀ ਵੈਸਾ ਮਨ ਹੋਵੇਗਾ ।

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥

ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੭ ॥ (ਪੰਨਾ ੧੩੬੪)

ਆਪਣੇ ਆਪ ਦੀ ਵੀਚਾਰ ਕਰੋ ਮੈਂ ਕੀ ਹਾਂ, ਪਰ ਸਾਡਾ ਕੰਮ ਆਪਣਾ ਇਕ ਗੁਣ ਵੀ ਬੜੇ ਫਖਰ ਨਾਲ ਹਰ ਵੇਲੇ ਬਿਆਨਣਾਂ, ਦੂਸਰੇ ਦਾ ਇਕ ਔਗੁਣ ਲੱਭ ਪਵੇ, ਉਸ ਨੂੰ ਹਰ ਵੇਲੇ ਚਿਤਾਰਨਾ, ਉਸ ਦੇ ਨੜਿੰਨਵੇਂ (99) ਗੁਣਾਂ ਤੇ ਪਾਣੀ ਫੇਰ ਦੇਣਾਂ, ਆਪਣੇ ਨੜਿੰਨਵੇਂ (99) ਔਗੁਣਾਂ ਦਾ ਖਿਆਲ ਨਹੀਂ ਕਰਨਾਂ। ਜੋਕ ਵਾਲੀ ਵਿਰਤੀ ਨਹੀਂ ਬਣਾਉਣੀਂ, ਸ਼ਹਿਦ ਦੀ ਮੱਖੀ ਵਾਂਗ ਗੁਣ ਗ੍ਰਾਹੀ ਬਨਣਾਂ, ਜਿਥੇ ਵੀ ਗੁਣ ਮਿਲੇ, ਉਸ ਦੇ ਔਗੁਣਾਂ ਨੂੰ ਨਾ ਚਿਤਾਰਦਾ ਹੋਇਆ, ਗੁਣ ਗ੍ਰਹਿਣ ਕਰ ਲੈਣਾਂ। ਹਰ ਇਕ ਨੇ ਆਪਣੇ ਕੀਤੇ ਕਰਮਾਂ ਦਾ ਫਲ ਭੋਗਣਾਂ ਹੈ ਫਿਰ ਨਿੰਦਾ ਕਾਹਦੇ ਲਈ ਕਰਨੀ, ਅਗਰ ਆਪ ਉਸ ਦੇ ਹਿਤੈਸ਼ੀ ਹੋ, ਪ੍ਰੇਮ ਨਾਲ ਸਮਝਾ ਕੇ ਉਸਨੂੰ ਸ੍ਰੇਸ਼ਟ ਪੱਖ ਤੇ ਲੈ ਆਵੋ, ਅਗਰ ਇਤਨੀ ਹਿੰਮਤ ਨਹੀਂ, ਆਪ ਗੁਣ ਗ੍ਰਾਹੀ ਬਣੋ। ਕਿਸੇ ਦੀ ਨਿੰਦਾ ਕਰਕੇ ਆਪਣੇ ਵਿਚ ਮਲੀਨਤਾ ਪੈਦਾ ਨਾ ਕਰੋ। ਇਹ ਸਿਆਣੇ ਸੁਘੜ ਪੁਰਸ਼ਾਂ ਕਾ ਲੱਛਣ ਹੈ, ਸੋ ਪੈਦਾ ਕਰਨਾ ਚਾਹੀਦਾ ਹੈ।

ਉੱਤਮ :- ਬੁਧ ਵਹੀ ਪਰਵਾਨ ਹੈ ਕਰੈ ਜੋ ਪਰਉਪਕਾਰ ॥

ਨਸ਼ਟ ਬੁਧ ਹੈ ਤਿਨੋਂ ਕੀ ਜਪਹਿ ਨ ਹਰਿ ਉਰਧਾਰ ॥

ਨਿਰਮਲ ਬੁਧ ਹੈ ਤਿਨੋ ਕੀ ਜੋ ਜਪਤੇ ਹਰਿ ਨਾਮ ॥

ਸੋਭਾ ਪਾਵਹਿ ਜਗਤ ਮੈਂ ਅਰ ਦਰਗਹ ਪਰਵਾਨ ॥

ਨੀਚ :- ਪਰ ਜਸ ਕੀ ਪਾਵਕ ਵਿਖੈ ਭਸਮ ਹੋਤ ਹੈ ਨੀਚ ॥

ਤਾਂ ਤੇ ਨਿੰਦਿਆ ਕਰਤ ਹੈ ਪਰ ਅਪਜਸ ਕੀ ਕੀਚ ॥

ਅਰਥ ਸੌਖੇ ਹੀ ਹਨ, ਚਾਣਕ ਰਿਸ਼ੀ ਜੀ ਦੇ ਉਪਦੇਸ਼ਾਂ ਅਨੁਸਾਰ ਜੀਵਨ ਬਦਲ ਲਵੋ। ਆਪ ਨੂੰ ਸੰਸਾਰ ਤੇ ਰਹਿੰਦਿਆਂ ਕੋਈ ਸੰਕਟ ਨਹੀਂ ਬਿਆਪੇਗਾ। ਇਹ ਸਾਰ ਵਸਤੂਆਂ ਦਾ ਉਪਦੇਸ਼ ਹੈ।

ਕੀਰਤਨ :    ਗੁਰਬਾਣੀ ਕਹਿੰਦੀ ਹੈ :-

ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥

ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥ ੧ ॥(ਪੰਨਾ ੨੫੬)

ਤੇਦੇਵ ਸਿਧ ਪਰੀਗੀਤ ਪਵਿਤ੍ਰ ਗਾਥਾ ਯੇ ਸਾਧਵ : ਸਮਦ੍ਰਿਸ਼ਟੋ ਭਗਵਤ ਪ੍ਰਪੰਨਾ,

ਤਾਨ ਨ ਉਪਸੀਦਤ ਹਰੇ : ਗਦਯਾ ਅਭੀ ਗੁਪ੍ਤਾਨ ਨ ਏਸ਼ਾ ਵਯੰ ਨਚ ਵਯ: ਪਰ ਭਵਾਮ ਦੰਡੇ॥

ਅਰਥ:-    ਭਗਵਤ ਵਿਚ ਲਿਖਾ ਹੈ ਯਮਰਾਜ ਕਹਤੇ ਹੈਂ ਹੇ ਦੂਤੋ ਇਸ ਸਮੇਂ ਤੁਮ ਸਭ ਹਮਾਰੀ ਆਗਿਆ ਔਰ ਬਚਨ ਸੁਣ ਕਰ ਯਾਦ ਰੱਖੋ ਕਿ ਜੋ ਸਾਧੂ ਨਾਰਾਇਣ ਕੇ ਸ਼ਰਣ ਹੈ, ਸਰਬਤ੍ਰ ਸਮਦਰਸ਼ੀ ਹੈ, ਦੇਵਤਾ ਔਰ ਇਸ ਲੋਕ ਜਿਨ ਕੀ ਪਵਿੱਤ੍ਰ ਕਥਾਉਂ ਕੋ ਰਾਤ ਦਿਨ ਕਥਨ ਕੀਆ ਕਰਤੇ ਹੈਂ, ਐਸੇ ਸਾਧੂਆਂ ਕੇ ਨਿਕਟ ਤੁਮ ਲੋਗ ਕਭੀ ਨਾ ਜਾਣਾ, ਕਿਉਂਕਿ ਉਨ ਕੇ ਨਿਕਟ ਭਗਵਾਨ ਕੀ ਗਦਾ, ਸਦਾ ਸਰਵ ਪ੍ਰਕਾਰ ਦੀ ਰੱਖਿਆ ਕੀਆ ਕਰਤੀ ਹੈ। ਇਸ ਲੀਏ ਉਨ ਕੋ ਦੰਡ ਦੇਣੇ ਕੇ ਲੀਏ ਹਮਾਰੀ ਤੋ ਕਿਆ ਸਮਰੱਥਾ ਹੈ, ਕਾਲ ਭਗਵਾਨ ਭੀ ਉਨ ਕਾ ਕੁਝ ਨਹੀਂ ਕਰ ਸਕਦਾ, ਤਬ ਦੂਤ ਕਹਿਣੇ ਲਗੇ ਦੰਡ ਕੇ ਲਾਇਕ ਕੌਣ ਹੈ ਤਬ ਯਮਰਾਜ ਕਹਿਣੇ ਲੱਗੇ। ਅੱਗੇ ਪੜ੍ਹੋ :-

ਜਿਹ੍ਵਾ ਨ ਵਕ੍ਤਿ ਭਗਵਦ ਗੁਣ ਨਾਮਧੇਯੰ, ਚੇਤਸ੍ਚ ਨ ਸਿਮਰਤਿ ਤਤ ਚਰਣਾਰਵਿੰਦੰ ॥

ਕ੍ਰਿਸ਼ਣਾਯ ਨੋ ਨਮਿਤ ਯਤਸ਼ਿਰ ਏਕਦਾਪਿ ਤਾ ਆਨਯ ਧ੍ਰੰਅਸਤੋ ਅਕ੍ਰਿਤ ਕ੍ਰਿਤਯਾਨ ॥23॥

ਅਰਥ : ਹੇ ਜਮਦੂਤੋ ਤੁਮ ਉਨ ਕੋ ਲੈ ਆਉ, ਜਿਨ ਕੀ ਜਬਾਨ ਭਗਵਾਨ ਕੇ ਨਾਮ ਤਥਾ ਗੁਣੋਂ ਕੋ ਨਹੀਂ ਉਚਾਰਣ ਕਰਤੀ ਔਰ ਚਿਤ ਭਗਵਾਨ ਕੇ ਚਰਨੋ ਕਾ ਸਿਮਰਨ ਨਹੀਂ ਕਰਤਾ ਔਰ ਜਿਸ ਕਾ ਸਿਰ ਏਕ ਵਾਰੀ ਭੀ ਭਗਵਾਨ ਕੇ ਆਗੇ ਨਮ੍ਰਤਾ ਨਹੀਂ, ਤਿਨ ਅਸਤਵਾਦੀ, ਭਗਵਾਨ ਸੇ ਬੇਮੁਖੋਂ ਕੋ ਤੁਮ ਲੇ ਆਣਾਂ ਤਥਾ ਐਸੇ ਪੁਰਸ਼ੋਂ ਕੇ ਸਭ ਅੰਗ ਨਿਸਫਲ ਹੈ। ਇਹ ਵਾਰਤਾ ਰਾਮਾਇਣ ਔਰ ਭਗਵਤ ਮੇਂ ਲਿਖੀ ਹੈ। ਸ਼ਰਧਾ ਔਰ ਭਗਤੀ ਕੇ ਸਾਥ ਈਸ਼ਵਰ ਦਾ ਜਸ ਕਰਨਾ ਕੀਰਤਨ ਹੈ। ਇਸ ਦਾ ਫਲ ਮਨ ਦੀ ਸ਼ੁੱਧੀ, ਚਿਤ ਦੀ ਇਕਾਗ੍ਰਤਾ ਸਮਾਧੀ ਦਾ ਅਨੰਦ ਹੈ। ਬੁਰੇ ਪਾਪ ਕਰਮਾਂ ਅਤੇ ਭੈੜੀਆਂ ਵਾਸ਼ਨਾ ਦਾ ਨਾਸ ਕਰਦੇ ਹੈ। ਪ੍ਰੇਮ ਭਗਤੀ ਨਾਲ ਮਨ ਪੂਰਨ ਹੋ ਜਾਂਦਾ ਹੈ। ਇਕਾਂਤ ਬੈਠ ਕਰ ਜਾਂ ਸਾਧ ਸੰਗਤ ਮਹਿ ਕੀਰਤਨ ਕਰਨ ਦਾ ਬਹੁਤ ਮਹਾਤਮ ਹੈ,ਰੱਬ ਵੀ ਕੀਰਤਨ ਕਰਨ ਵਾਲਿਆਂ ਪਾਸ ਆਪਣਾ ਨਿਵਾਸ ਕਰਤਾ ਹੈ,ਕਿਉਂਕਿ:-

ਕੀਰਤਨੁ ਨਿਰਮੋਲਕੁ ਹੀਰਾ ॥ ਆਨੰਦ ਗੁਣੀ ਗਹੀਰਾ ॥

ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ ੨ ॥ (ਪੰਨਾ ੮੯੩)

ਕੀਰਤਨ ਇਕੱਲਾ ਵੀ ਕਰ ਸਕਦਾ ਹੈ, ਜਥੇ ਨਾਲ ਤਥਾ ਸੰਗਤ ਨਾਲ ਮਿਲਕੇ ਵੀ ਕੀਤਾ ਜਾਂਦਾ ਹੈ।

## 80. ਇੱਛਾ ਰਹਿਤ ਮਨ

ਮਨ ਰੂਪੀ ਬਨ ਮੇਂ ਸੰਕਲਪ ਰੂਪੀ ਬ੍ਰਿਛ ਹੈ, ਨਿਸ਼ਕਾਮਤਾ ਰੂਪੀ ਕੁਹਾੜੇ ਸਾਥ ਦੁਖੋਂ ਕੇ ਕਾਂਟੇਦਾਰ ਬ੍ਰਿਛ ਕੋ ਕਾਟ ਡਾਲੋ, ਹਿਰਦੇ ਦੇ ਸੰਕਲਪ ਤਿਆਗਣ ਲੱਗ ਪਵੋ। ਇਸ ਦੀ ਜੜ੍ਹ ਕੱਟੀ ਜਾਵੇਗੀ। ਚਿਤ ਹੀ ਸੰਸਾਰ ਕਾ ਕਾਰਣ ਹੈ। ਸਰਬ ਅਰਥ ਕਾ ਤਿਆਗ ਹੀ ਚਿਤ ਦਾ ਤਿਆਗ ਹੈ। ਅਹੰਕਾਰ ਹੀ ਚਿਤ ਹੈ ਅਹੰਕਾਰ ਅਹੰਕਾਰ ਦਾ ਤਿਆਗ ਹੀ ਚਿਤ ਦਾ ਤਿਆਗ ਹੈ। ਦਿਲ ਵਿਚ ਅਹੰ ਭਾਵ ਹੋਣਾ ਹੀ ਚਿਤ ਹੈ, ਅਹੰਕਾਰ ਹੀ ਇਸ ਕਾ ਬੀਜ ਹੈ, ਆਦਮੀ ਜਮਾਂ ਅਹੰਕਾਰ ਬਰਾਬਰ ਆਦਮੀ। ਆਦਮੀ ਨਫੀ ਅਹੰਕਾਰ ਬਰਾਬਰ ਹੈ ਪ੍ਰਮਾਤਮਾਂ। (ਆਦਮੀ + ਹੰਕਾਰ = ਆਦਮੀ। ਆਦਮੀ – ਅਹੰਕਾਰ= ਪ੍ਰਮਾਤਮਾ।)

ਨਿਸ਼ਕਾਮਤਾ ਰੂਪੀ ਬੇੜੀ ਵਿਚ ਸਵਾਰ ਹੋ ਕੇ ਹੀ ਆਪ ਸੰਸਾਰ ਸਾਗਰ ਨੂੰ ਪਾਰ ਕਰ ਸਕਦੇ ਹੋ। ਵਸਤੂਆਂ ਦਾ ਤਿਆਗ ਸੂਬ ਤਿਆਗ ਨਹੀਂ, ਮਨ ਸੇ ਵਸਤੂਆਂ ਦਾ ਅਸਲੀ ਤਿਆਗ ਹੀ ਤਿਆਗ ਹੈ। ਗੰਠ ਵਾਲਾ ਧਾਗਾ ਸੂਈ ਦੇ ਨੱਕੇ ਵਿਚ ਨਹੀਂ ਲੰਘ ਸਕਦਾ। ਇਸੇ ਤਰ੍ਹਾਂ ਕਨਕ ਕਾਮਨੀ ਕੀ ਇੱਛਾ ਵਾਲਾ ਭਗਵਾਨ ਕੋ ਨਹੀਂ ਮਿਲ ਸਕਦਾ। ਇੱਛਾ ਪੂਰੀਆਂ ਨਹੀਂ ਕੀਤੀਆਂ ਜਾ ਸਕਦੀਆਂ। ਇਨ੍ਹਾਂ ਦੀ ਪੂਰਤੀ ਤਿਆਗ ਹੀ ਹੈ। ਆਤਮਾ ਨੂੰ ਬਿਆਪਕ ਸਰੂਪ ਜਾਣ ਕੇ ਸਿਮਰਨ ਕਰੋ, ਕਦੇ ਬਦ ਇੱਛਾ ਨਹੀਂ ਹੋ ਸਕਦੀ, ਗ੍ਰਹਿਣ ਨਾਲੋਂ ਹਮੇਸ਼ਾਂ ਤਿਆਗ ਭਾਵਨਾ ਕਰੋ, ਇਹ ਆਤਮਾ ਨੇੜੇ ਹੋਣ ਦਾ ਤਥ ਹੈ।

## 81. ਪ੍ਰਤੀਪਕਸ਼ ਕੀ ਭਾਵਨਾ

ਰਾਗ ਦਵੈਸ਼ ਮਨ ਕੋ ਮਲੀਨ ਕਰਦੇ ਹਨ, ਮਲੀਨ ਮਨ ਕਦੇ ਸਥਿਰ ਨਹੀਂ ਰਹਿ ਸਕਦਾ। ਸੁਖੀਆਂ ਲਈ ਮਿੱਤਰ ਭਾਵਨਾ, ਦੁਖੀਆਂ ਲਈ ਦਯਾ ਭਾਵਨਾਂ, ਪੁੰਨੀਆਂ ਲਈ ਪ੍ਰਸੰਨ ਭਾਵਨਾਂ, ਪਾਪੀਆਂ ਲਈ ਖਿਮਾਂ ਭਾਵਨਾਂ, ਐਸੀਆਂ ਭਾਵਨਾਂ ਕਰਨ ਤੋਂ ਚਿਤ ਕਾਮ, ਕ੍ਰੋਧ, ਈਰਖਾ, ਰਾਗ ਦਵੈਸ਼ ਰੂਪੀ ਮੈਲ ਕੇ ਨਾਸ਼ ਹੋਣ ਤੋਂ ਸ਼ੁਧ ਹੋ ਜਾਂਦਾ ਹੈ। ਕਿਸੇ ਕਾਰਜ ਦੇ ਬਿਗੜਨੇ ਤੋਂ ਕ੍ਰੋਧ ਨਾ ਕਰੋ, ਖਿਮਾਂ ਧਾਰੋ, ਜਿਹੜਾ ਵਿਗੜ ਹੀ ਗਿਆ, ਹੁਣ ਕ੍ਰੋਧ ਕਰਨ ਦਾ ਕੀ ਲਾਭ। ਬੰਦਾ ਗਲਤੀ ਦਾ ਪੁਤਲਾ ਹੈ। ਚਾਰ ਆਨੇ ਦੀ ਪਿਆਲੀ ਟੁੱਟ ਜਾਣ ਤੋਂ ਕੌੜਾ ਸ਼ਬਦ ਕਹਿ ਕੇ ਅਗਲੇ ਦਾ ਦਿਲ ਤੋੜ ਦੇਣਾਂ, ਕਿਥੋਂ ਦੀ ਦਨਾਈ ਹੈ। ਦੂਜਾ ਕੁੱਤਾ ਇੱਕ ਰੋਟੀ ਲਾ ਜਾਵੇ, ਡਾਂਗ ਮਾਰ ਕੇ ਉਸਦੀ ਕਮਰ ਤੋੜ ਦੇਣੀ, ਕਿਹੜੀ ਭਲਮਾਣਸੀ ਹੈ। ਕੌੜਾਂ ਸ਼ਬਦ ਥੋੜੇ ਪਿੱਛੇ ਲੱਖਾਂ ਦਾ ਦਿਲ ਤੋੜ ਦੇਂਦਾ ਹੈ। ਪਿਆਲੀ ਦੀ ਜਗ੍ਹਾਂ ਪਿਆਲੀ ਮਿਲ ਸਕਦੀ ਹੈ, ਪਰ ਦਿਲ ਦਾ ਪਿਆਰ ਮਿਲਣਾਂ ਕਠਿਨ ਹੈ। ਸਤ ਚਿਤ ਅਨੰਦ ਸਰੂਪ ਨਾਲ ਅਭੇਦ ਅਵਸਥਾ ਪ੍ਰਾਪਤ ਕਰਨ ਲਈ ਆਪ ਨੂੰ ਵੀ ਅਨੰਦ ਸਰੂਪ ਬਨਣਾ ਪਵੇਗਾ। ਨਾ ਕਿ ਕ੍ਰੋਧੀ ਬਾਵਾ, ਸਮਾਨ

ਵਸਤੂ ਦਾ ਮੇਲ ਸਮਾਨ ਵਸਤੂ ਨਾਲ ਹੁੰਦਾ ਹੈ। ਈਸ਼ਵਰ ਸ਼ੁਧ ਸਰੂਪ ਹੈ ਆਪ ਜੀ ਨੂੰ ਵੀ ਮੇਲ ਲਈ ਸ਼ੁਧ ਸਰੂਪ ਬਨਣਾ ਪਵੇਗਾ।

## 82. ਸਾਧਨਾ ਕਾ ਅਭਿਆਸ

ਪਹਿਲੀ ਬਾਤ ਹੈ ਸਾਧਕ ਕੋ ਸਾਧਕ ਨੂੰ ਬੋਝ ਸਮਝ ਕੇ ਨਾ ਕਰੇ ਫਰਜ਼ ਸਮਝੇ। ਦੂਸਰਾ ਸਾਧਨ ਦਾ ਅਹੰਕਾਰ ਨਾ ਕਰੇ।ਬੱਕਰੀ ਔਰ ਬੇਸਵਾ ਵਾਲੀ ਵਿਰਤੀ ਨਾ ਧਾਰੇ, ਕਦੇ ਕਿਸੇ ਗੁਰੂ ਮਗਰ ਲੱਗ ਗਿਆ,ਕਦੇ ਕਿਸੇ ਮਗਰ, ਨਹੀਂ ਏਕ ਸੱਚੇ ਸਤਿਗੁਰ ਦਾ ਲੜ ਫੜ ਕੇ ਗੁਰੂ ਦੇ ਬਚਨਾਂ ਅਨੁਸਾਰ ਸਾਧਨ ਨੂੰ ਜੋਕ ਵਾਂਗੂੰ ਚਿਮਟ ਜਾਵੇ, ਪ੍ਰਾਪਤੀ ਤੋਂ ਬਿਨਾਂ ਸਾਧਨ ਦਾ ਤਿਆਗ ਨਾ ਕਰੇ, ਬਲਕਿ ਪ੍ਰਾਪਤੀ ਤੋਂ ਬਾਅਦ ਵੀ ਮਰਯਾਦਾ ਪੂਰਵਕ ਰਹਿੰਦਾ ਹੋਇਆ ਆਪਣੀ ਨਿੱਤ ਕਿਰਿਆ ਦਾ ਤਿਆਗ ਨਾ ਕਰੇ। ਨਹੀਂ ਤਾਂ ਜਗਿਆਸੂ ਜਨ ਵੀ ਨਕਲ ਕਰਕੇ ਕਿਰਿਆ ਤਿਆਗਣ ਤੋਂ ਨਰਕਗਾਮੀ ਹੋ ਜਾਂਦੇ ਹਨ। ਮੁਢ ਤੋਂ ਅਖੀਰ ਤੱਕ ਸਤਿਗੁਰਾਂ ਦੀ ਦੱਸੀ ਮਰਿਯਾਦਾ ਵਿਚ ਆਪਣਾ ਜੀਵਨ ਨਿਭਾ ਦੇਵੇ। ਨਿਰਾ ਗਿਆਨ ਦੀਆਂ ਡੀਂਗਾ ਮਾਰ ਕੇ ਨਿਤ ਸਾਧਨ ਅਤੇ ਮਰਯਾਦਾ ਦਾ ਤਿਆਗੀ ਨਾ ਹੋਵੇ। ਅਸਲੀ ਪੱਤਰ ਉਹ ਹੀ ਹੈ ਜੋ ਓੜਕ ਤੀਕ ਬਾਪੂ ਦੇ ਬਚਨਾਂ ਦੀ ਪਾਲਣਾ ਕਰਦਾ ਹੈ ਐਸਾ ਗੁਰੂ ਕਾ ਹੁਕਮ ਹੈ। ਕਿਸੇ ਲੋਭ ਵਿਚ ਜਾਂ ਡਰ ਦਬਾ ਵਿਚ ਆ ਕੇ ਆਪਣੇ ਸਾਧਨ ਕਰਮ ਨੂੰ ਨਾ ਤਿਆਗੇ, ਬੇਸ਼ੱਕ ਦੁਖ ਬਰਦਾਸ਼ਤ ਕਰ ਲਵੇ, ਸੀਸ ਜਾਂ ਸਰੀਰ ਗੁਰੂ ਕੀ ਅਮਾਨਤ ਹੈ, “ਸਿਰ ਦੀਜੈ ਕਾਣਿ ਨ ਕੀਜੈ” ਮਹਾਂਵਾਕ ਤੇ ਫੁੱਲ ਚੜ੍ਹਾਵੇ।

## 83. ਭਗਵਾਨ ਦੇ ਹੁਕਮ ਤੇ ਅਨੰਦ ਰਹੇ

ਭਗਵਾਨ ਨੂੰ ਆਪਣਾ ਸਰਬੰਸ ਅਰਪ ਦੇਣਾਂ, ਅਗਰ ਸੁਖ ਹੋਵੇ ਉਸਦੀ ਬਖਸ਼ਸ਼ ਜਾਣ ਕੇ ਧੰਨਵਾਦ ਕਰਤਾ ਰਹੇ, ਦੁਖ ਆ ਜਾਵੇ ਕਰਮਾਂ ਦਾ ਫਲ ਜਾਣ ਕੇ ਖਿਮਾਂ ਲਈ ਬੇਨਤੀ ਕਰਨੀ ਕਿ ਹੇ ਪ੍ਰਭੂ ਮੈਨੂੰ ਭਾਣਾਂ ਮੰਨਣ ਦਾ ਬਲ ਬਖਸ਼ੀਂ, ਦੁਖ ਇਸ ਦੇ ਜੀਵਨ ਸੁਧਾਰ ਲਈ ਪ੍ਰਭੂ ਭੇਜਦਾ ਹੈ। ਇਨ੍ਹਾਂ ਨਾਲ ਪ੍ਰਭੂ ਯਾਦ ਆਉਂਦੇ ਹਨ, ਸਿਮਰਨ ਕਰਦਾ ਹੈ, ਪਾਪਾਂ ਦੀ ਮੈਲ ਧੋਤੀ ਜਾਂਦੀ ਹੈ। ਉਸ ਦੀ ਕੀਤੀ ਤੇ ਕਦੇ ਨੁਕਤਾਚੀਨੀ ਤਰਕ ਬਿਤਰਕ ਨਹੀਂ ਕਰਨੀਂ।

ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥(ਪੰਨਾ ੩੯੪)

ਰਾਜ਼ੀ ਹੈ ਹਮ ਉਸੀ ਮੇਂ ਜਿਸ ਮੇ ਤੇਰੀ ਰਜ਼ਾ ਹੋ ॥

ਯਹਾਂ ਜੂ ਭੀ ਵਾਹ ਵਾਹ ਔਰ ਯੂੰ ਭੀ ਵਾਹ ਵਾਹ ਹੈ ॥

ਓਹਦੀ ਰਜ਼ਾ ਦੇ ਰੰਗ ਵਿਚ ਮਨ ਨੂੰ ਰੰਗੀ ਕੁੜੇ ॥

ਭੁਲ੍ਹਾਂ ਤੇ ਸ਼ਿਕਵਾ ਨ ਔਣ ਦੇ, ਭੁਲ੍ਹਾਂ ਨੂੰ ਘੁੱਟ ਕੇ ਸੀਂ ਕੁੜੇ ॥

## ਵੈਰ ਔਰ ਈਰਖਾ ਦਾ ਤਿਆਗ

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥

ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ ੭੮ ॥(ਪੰਨਾ ੧੩੮੧-੮੨)

ਕਿਉਂਕਿ:-

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥(ਪੰਨਾ ੯੩੨)

ਅਰਥ :- ਬਾਬਾ ਫਰੀਦ ਜੀ ਫੁਰਮਾਂਦੇ ਹਨ, ਬੁਰੇ ਦਾ ਵੀ ਭਲਾ ਕਰੋ, ਮਨ ਵਿਚ ਗੁੱਸਾ ਨਾ ਕਰੋ, ਈਰਖਾ ਵਧਿਆ ਹੋਇਆ ਕ੍ਰੋਧ ਹੀ ਹੈ, ਦੇਹੀ (ਮਨ) ਨੂੰ ਐਸਾ ਰੋਗ ਨਾ ਚੰਬੜੇ ਤਾਂ ਜੋ ਤੈਨੂੰ ਸਭ ਕੁਝ ਪ੍ਰਾਪਤ ਹੋ ਜਾਵੇ।

ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥

ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥ ੪੧ ॥ (ਪੰਨਾ ੧੩੫੭)

ਜਿਵੇਂ ਕੋਈ ਬੱਕਰੀ ਕੰਦ ਮੂਲ ਖਾਂਦੀ ਹੋਵੇ, ਨਿਵਾਸ ਸ਼ੇਰ ਕੋਲ ਹੋਵੇ, ਉਸ ਨੂੰ ਖਾਧੀ ਖੁਰਾਕ ਦਾ ਕੋਈ ਲਾਭ ਨਹੀਂ ਹੁੰਦਾ, ਐਸੀ ਗਤੀ ਹੀ ਸੰਸਾਰ ਦੀ ਹੈ, ਅਨੇਕ ਯਤਨਾਂ ਕਰਕੇ ਜੀਵ ਖੁਸ਼ੀ ਪ੍ਰਾਪਤ ਕਰਦਾ ਹੈ, ਪ੍ਰੰਤੂ ਅਹੰਕਾਰ ਰੂਪੀ ਸ਼ੇਰ ਦੇ ਹੋਣ ਕਰਕੇ ਸਾਧਨਾਂ ਰੂਪੀ ਖੁਰਾਕ ਪੂਰਾ ਫਲ ਨਹੀਂ ਦੇਂਦੀ, ਭਾਵ ਕੋਈ ਨਾ ਕੋਈ ਦੁਖ ਬਿਆਪਦਾ ਰਹਿੰਦਾ ਹੈ, ਜਿਤਨੀ ਦੇਰ ਤੀਕ ਕਿਸੇ ਦਾ ਬਣਕੇ ਨਹੀਂ ਰਹਿੰਦਾ। ਇਸ ਲਈ ਗੁਰੂ ਦੇ ਬਣ ਜਾਣਾ ਚਾਹੀਦਾ ਹੈ। ਜੋ ਨਿਰਵੈਰ ਤੇ ਨਿਰਭਉ ਸਰੂਪ ਹਨ, ਜਿਨ੍ਹਾਂ ਦੀ ਸੇਵਾ ਤੋਂ ਸਾਰੇ ਡਰ ਦੂਰ ਹੋ ਜਾਣ।

ਸ਼ਤਰੂ ਕੋ ਭੀ ਨਫਰਤ ਸੇ ਨ ਦੇਖੇ, ਸ਼ਾਇਦ ਵਹ ਮੁਹੱਬਤ ਕਰ ਬੈਠੇ।

ਜੇ ਤੂੰ ਪ੍ਰੀਤਮ ਕਾ ਦਰਸ਼ਨ ਪਾਉਣਾਂ, ਕਿਸੇ ਨਾਲ ਵੈਰ ਨਾ ਕਰੀਂ।

ਰਾਗ ਦ੍ਵੈਸ਼ ਤਿਆਗ, ਦੂਸਰੇ ਦੇ ਦੁਖ ਨੂੰ ਦੁਖ ਅਤੇ ਸੁਖ ਨੂੰ ਸੁਖ ਜਾਣ। ਅਗਿਆਨਤਾ ਕਰਕੇ ਈਰਖਾ ਹੈ। ਜੋ ਦੂਸਰੇ ਦਾ ਬੈਭਵ (ਬਿਭੂਤੀ) ਦੇਖ ਕੇ ਸੜਨਾਂ, ਗਿਆਨ ਤੋਂ ਬਾਦ ਇਨ੍ਹਾਂ ਸਾਰੇ ਵਿਕਾਰਾਂ ਤੋਂ ਰਹਿਤ ਹੋ ਜਾਂਦਾ ਹੈ। ਗਿਆਨ ਦੀ ਪ੍ਰਾਪਤੀ ਗੁਰੂ ਦੀ ਸ਼ਰਣ ਔਰ ਆਗਿਆ ਪਾਲਣ ਤੋਂ ਹੈ, ਤਾਂ ਤੇ ਸ਼ਾਂਤੀ ਔਰ ਗਿਆਨ ਲਈ ਗੁਰੂ ਭਗਤੀ ਅਤੀ ਜਰੂਰੀ ਹੈ।

ਕ੍ਰੋਧ ਕਰਨਾ ਕਾਇਰਤਾ ਹੈ, ਬੀਰ ਰਸੀ ਸੂਰਮਿਆਂ ਦਾ ਧੰਨ ਹੈ, ਜੋ ਗਊ ਗਰੀਬ ਦੀ ਰੱਖਿਆ ਵਿਚ ਸਹਾਇਕ ਹੈ, ਸੂਰਮਾ ਕ੍ਰੋਧ ਨੂੰ ਬੀਰ ਰਸੀ ਵਿਚ ਬਦਲ ਦੇਂਦਾ ਹੈ, ਜੋ ਕਲਿਆਣ ਦਾ ਮਹਾਨ ਸਾਧਨ ਹੈ।

## 84. ਕੀਤਾ ਇਕਰਾਰ ਨੂੰ ਪੂਰਾ ਕਰਨਾ

ਸਾਧ ਸੰਗਤ ਵਿਚ ਜੋ ਵੀ ਬਚਨ ਕੀਤਾ ਜਾਵੇ,ਉਸ ਨੂੰ ਪੂਰਾ ਨਿਭਾਣਾਂ ਚਾਹੀਦਾ ਹੈ, ਭਾਵੇਂ ਕਿਤਨਾ ਵੀ ਸੰਕਟ ਬਿਆਪੇ, ਉਸ ਦੀ ਪੂਰਤੀ ਕਰਨੀ ਚਾਹੀਦੀ ਹੈ, ਲੋਭ ਵਸ ਹੋ ਕੇ ਬਚਨ ਤੋਂ ਫਿਰਨਾਂ ਮਨੁੱਖਤਾ ਨਹੀਂ, ਕਿਉਂਕਿ ਕੋਈ ਬਾਤ ਅਸੰਭਵ ਨਹੀਂ, ਸਭ ਸੰਭਵ ਹੈ। ਗੁਰੂ ਨਾਰਾਇਣ ਦੀ ਓਟ ਲੈ ਕੇ ਕਾਰਜ ਕਰੋ, ਪ੍ਰਭੂ ਸਫਲਤਾ ਦੇਵੇਂਗੇ।

ਰਘੂਕੁਲ ਰੀਤ ਸਦਾ ਚਲੀ ਆਈ ਪ੍ਰਾਣ ਜਾਏ ਪਰ ਪ੍ਰਣ ਨਾ ਜਾਈ ।

## ਤਪ ਤੇ ਮੌਨ

ਤਪ ਦਾ ਭਾਵ ਹੈ ਦੁਖ ਸੁਖ ਬਰਦਾਸ਼ਤ ਕਰਕੇ ਸਾਧਨ ਕਰਨਾ, ਅਸਲੀ ਤਪ ਇਹ ਨਹੀਂ ਫਾਕੇ ਰੱਖਣੇ, ਹਾਂ ਸੰਜਮ ਰੱਖਣਾਂ ਜਰੂਰੀ ਹੈ। ਮਨ ਨੂੰ ਗਿਆਨ ਚਾਬੁਕ ਤੋਂ ਕਾਬੂ ਕਰ ਸਕਦੇ ਹਨ। ਬਹੁਤੇ ਫਾਕਿਆਂ ਨਾਲ ਸਰੀਰ ਦੁਰਬਲ ਹੋ ਜਾਂਦਾ ਹੈ। ਸਾਧਨ ਵਿਚ ਪੂਰਾ ਸਾਥ ਨਹੀਂ ਦੇਂਦੇ, ਜਿਵੇਂ ਘੋੜਾ ਕਮਜ਼ੋਰ ਹੋ ਜਾਵੇ, ਮੌਕੇ ਤੇ ਕੰਮ ਨਹੀਂ ਦੇ ਸਕੇਗਾ, ਮਨ ਨੂੰ ਵਸਤੂ ਦੇ ਬਿਚਾਰ ਰਾਹੀਂ ਕਾਬੂ ਕਰਨਾ ਹੈ, ਉਂਝ ਕਦੇ ਕਦੇ ਸਰੀਰ ਸ਼ੁਧੀ ਲਈ, ਮਨ ਦੀ ਪਵਿਤ੍ਰਤਾ ਲਈ ਉਪਵਾਸ ਮਾੜਾ ਨਹੀਂ ਹੈ, ਸੰਗਤ ਲਈ ਲੰਗਰ ਵਿਚ ਜਲ ਢੋਣਾਂ ਜਲ ਧਾਰਾ ਕਰਨੀ ਹੈ, ਲੋਹ ਹੇਠ ਬਾਲਣ ਝੋਕਣਾਂ ਧੂਣੀਆਂ ਤਪਾਉਣੀਆਂ ਹਨ, ਨਾਲ ਸਿਮਰਨ ਕਰਨਾਂ ਮਨ ਦੀ ਇਕਾਗ੍ਰਤਾ ਲਈ ਹੈ, ਸੇਵਾ ਸਿਮਰਨ ਜੀਵ ਆਤਮਾ ਦੀ ਉਡਾਨ ਦੇ ਦੋ ਪਰ ਹਨ। ਮੌਨ ਰੱਖਣ ਨਾਲ ਜੁਬਾਨ ਵਾਧੂ ਘਾਟੂ ਗੱਲਾਂ ਤੋਂ ਰੁਕ ਜਾਂਦੀ ਹੈ, ਬਾਦ ਬਿਬਾਦ ਮਿਟ ਜਾਂਦਾ ਹੈ, ਅੱਧਾ ਮਨ ਜੁਬਾਨ ਨੂੰ ਗੱਲਾਂ ਤੋ ਰੋਕਣ ਨਾਲ ਕਾਬੂ ਹੋ ਜਾਦਾ ਹੈ, ਅਗਰ ਮੌਨ ਧਾਰ ਕੇ ਸਿਮਰਨ ਕੀਤਾ ਜਾਵੇ ਤਾਂ ਫਿਰ ਕਿਆ ਕਹਿਣਾਂ, ਨਿਰਾ ਮੌਨ ਸਿਮਰਨ ਤੋਂ ਬਿਨਾਂ ਪਾਖੰਡ ਹੈ, ਜੋ ਅੰਦਰ ਭੋਗੋਂ ਪਦਾਰਥੋਂ ਕੀ ਕਲਪਨਾ ਹੈ। ਕਲਪਨਾਂ ਤੋ ਰਹਿਤ ਹੋਣਾਂ ਮਹਾਂ ਮੌਨ ਹੈ, ਮੋਨੀ ਪੁਰਸ਼ ਬਹੁਤ ਸਮਾਂ ਇਕਾਂਤ ਗੁਜ਼ਾਰ ਸਕਦਾ ਹੈ। ਦੂਸਰਾ ਹਰ ਵਕਤ ਦੂਸਰੇ ਪੁਰਸ਼ ਨਾਲ ਗੱਲਬਾਤ, ਅਖਬਾਰ, ਸਿਨੇਮੇ ਆਦਿਕਾਂ ਨਾਲ ਦਿਲ ਪ੍ਰਚਾਵਾ ਕਰਦਾ ਹੈ, ਪਰ ਮੌਨ ਧਾਰਨ ਵਾਲਾ ਅਭਿਆਸੀ ਸਿਮਰਨ ਕਰਕੇ ਪ੍ਰਭੂ ਨੇੜੇ ਪਹੁੰਚਦਾ ਹੈ, ਹਰੀ ਜਸ ਲਈ ਮਹਾਰਾਜ ਜੀ ਨੇ ਸਾਰੇ ਰੋਮਾਂ ਦੀਆਂ ਜੁਬਾਨਾਂ ਮੰਗੀਆਂ ਹਨ, ਨਿੰਦਿਆ ਚੁਗਲੀ ਲਈ ਇਕ ਜੁਬਾਨ ਵੀ ਪਾਪ ਦਾ ਕਾਰਨ ਹੈ, ਇਨ੍ਹਾਂ ਤੋਂ ਬਚਾਅ ਦਾ ਸਾਧਨ ਮਨ ਨੂੰ ਬੁਰੇ ਭਲੇ ਫੁਰਨੇ ਤੋਂ ਰਹਿਤ ਕਰਨਾ ਹੈ, ਮਨ ਹੀ ਫੁਰਨਾ ਨਾਂ ਕਰੇ, ਫਿਰ ਜੁਬਾਨ ਮਿਥਿਆ ਭਾਸ਼ਣ ਕਿਆ ਕਰੇਗੀ, ਨਹੀਂ ਕਰ ਸਕੇਗੀ। ਨਿਰਾ ਜੁਬਾਨ ਦੇ ਮੌਨ ਦਾ ਕੋਈ ਖਾਸ ਮੁੱਲ ਨਹੀਂ, ਮਨ ਦੇ ਮੌਨ ਨਾਲ ਬੇ-ਕੀਮਤੀ ਹੈ।

## 85. ਬੁਰੇ ਅਤੇ ਅਨਾਵਸ਼ਕ ਸੰਕਲਪ

ਬੁਰਾ ਸੰਕਲਪ ਉਹ ਹੈ ਜਿਸ ਸੇ ਦੂਸਰੇ ਕੀ ਹਾਨੀ ਹੋਵੇ, ਜਿਸ ਦਾ ਵਰਤਮਾਨ ਕਾਲ ਮੇਂ ਕੋਈ ਸਬੰਧ ਨਾ ਹੋਵੇ ਜਾਂ ਜਿਸ ਸੰਕਲਪ ਕੋ ਪੂਰਾ ਕਰਨੇ ਕਾ ਆਪ ਮੇਂ ਸਾਹਸ ਜਾਂ ਯੋਗਤਾ ਨਾ ਹੋਵੇ, ਵਰਤਮਾਨ ਕਾਲ ਵਿਚ ਪੂਰਨ ਕਰਨਾ ਅਵਸ਼ਕ ਜਾਂ ਸੰਭਾਵਨਾ ਹੋਵੇ, ਐਸੇ ਸੰਕਲਪਾਂ ਦਾ ਨਾਮ ਅਨਾਵਸ਼ਕ ਸੰਕਲਪ ਹੈ ਜਿਵੇਂ ਮਨ ਵਿਚ ਬੇਲੋੜੀਆਂ ਬਾਤਾਂ ਦਾ ਚਿਤਵਨਾਂ, ਹਵਾਈ ਕਿਲੇ ਬਣਾਉਣਾਂ । ਅਵੱਸ਼ਕ ਸੰਕਲਪ ਉਹ ਹੋਤੇਂ ਹੈਂ ਜਿਨ੍ਹਾਂ ਦੀ ਪੂਰਤੀ ਵਰਤਮਾਨ ਵਿਚ ਹੋ ਜਾਵੇ, ਜਿਵੇਂ ਭੋਜਨ ਆਦਿ ਬਿਅਰਥ ਸੰਕਲਪਾਂ ਤੋਂ ਬਚਣਾਂ ਚਾਹੀਦਾ ਹੈ ਐਂਵੇ ਮਨ ਤੇ ਬੋਝ ਰੂਪ ਹੀ ਹਨ। ਇਸ ਲਈ ਬੁਰੇ ਅਤੇ ਅਨਾਵਸ਼ਕ ਸੰਕਲਪਾਂ ਦਾ ਤਿਆਗ ਵੀ ਚਿਤ ਸ਼ੁਧੀ ਕਾ ਏਕ ਉਪਾਏ ਹੈ, ਖਿਆਲੀ ਪਲਾਵ ਬਨਾਣਾਂ ਛੋਡ ਦਿਉ, ਇਹ ਬਿਅਰਥ ਦੀ ਕਲਪਨਾ ਹੈ। ਬਿਅਰਥ ਵਸਤੂ ਦਾ ਚਿੰਤਨ ਈਸ਼ਵਰ ਚਿੰਤਨ ਦਾ ਬੜਾ ਸ਼ੱਤਰੂ ਹੈ।

## ਭਾਵ ਜਾਂ ਸੰਕਲਪ ਕੀ ਸ਼ੁਧੀ

ਇਹ ਜਾਨਣਾਂ ਜਰੂਰੀ ਹੈ ਕਿ ਕਰਮ ਕਿਥੋਂ ਉਤਪਨ ਹੋਇਆ ਹੈ, ਕਰਮ ਸੰਕਲਪ ਤੋਂ ਬਣਦਾ ਹੈ, ਸ਼ੁਧ ਸੰਕਲਪ ਤੋਂ ਸ਼ੁਧ ਕਰਮ ਬਣੇਗਾ, ਮਲੀਨ ਸੰਕਲਪ ਮਲਨਤਾ ਵਾਲੇ ਕਰਮ ਕਰਵਾਏਗਾ। ਕਰਮ ਦੀ ਸ਼ੁਧੀ ਵਾਸਤੇ ਕਰਤਾ ਕੋ ਪਹਿਲੇ ਅਹੰਭਾਵ ਮੇਟਣਾਂ ਪਵੇਗਾ, ਕਾਰਣ ਦੀ ਸ਼ੁਧੀ ਤੋਂ ਬਿਨਾਂ ਕਾਰਜ ਸ਼ੁਧ ਨਹੀਂ ਹੋਤਾ। ਸਾਧਕ ਨੂੰ ਆਪਣੇ ਆਪ ਕੋ ਭਗਵਾਨ ਕਾ ਸੇਵਕ ਜਾਣ ਕੇ ਉਸ ਦੀ ਪ੍ਰਸੰਨਤਾ ਵਾਲਾ ਕਰਮ ਕਰਨਾ ਚਾਹੀਦਾ ਹੈ। ਜਦੋਂ ਐਸਾ ਭਾਵ ਹੋਵੇਗਾ, ਬਿਪਰੀਤ ਕਰਮ ਨਹੀਂ ਹੋ ਸਕੇਗਾ। ਵਾਹਿਗੁਰੂ ਨੂੰ ਸਦਾ ਹਾਜ਼ਰ ਨਾਜ਼ਰ ਅੰਗ ਸੰਗ ਸਮਝ ਕੇ ਕਾਰਜ ਕਰਨਾ ਅਤੇ ਸੁਮੱਤ ਲਈ ਅਰਦਾਸ ਕਰਨੀ। ਵਿਚਾਰ ਵਾਲਾ ਪੁਰਸ਼ ਪਹਿਲੇ ਅਹੰਭਾਵ ਮਿਟਾ ਦੇਤਾ ਹੈ, ਮਮਤਾ ਸ੍ਵੈਯੰ ਖਤਮ ਹੋ ਜਾਵੇਗੀ, ਅਹੰਭਾਵ ਮਿਟਾਨੇ ਸੇ ਗਿਆਨ ਅਤੇ ਮਮਤਾ ਮੇਟਨ ਤੋਂ ਭਗਵਤ ਪ੍ਰੀਤੀ ਉਤਪੰਨ ਹੋ ਜਾਤੀ ਹੈ। ਪ੍ਰੇਮੀ ਪੁਰਸ਼ ਅਹੰਤਾ ਮਮਤਾ ਨੂੰ ਗਾਲ ਕਰ ਪਿਆਰੇ ਦੀ ਪ੍ਰੀਤ ਬਣ ਜਾਂਦਾ ਹੈ।

## 86 .ਬਿਬੇਕ ਔਰ ਮਨ ਦੀ ਏਕਤਾ

ਬਿਬੇਕ ਤੋਂ ਸਾਧਕ ਦੋਸ਼ਾਂ ਦਾ ਤਿਆਗ ਕਰਕੇ ਸ੍ਰੇਸ਼ਟ ਗੁਣਾਂ ਨੂੰ ਧਾਰਨ ਕਰਦਾ ਹੈ। ਜਿਤਨੀ ਦੇਰ ਇਹ ਬੁਰਾਈਆਂ ਦੇ ਰਸ ਵਿਚ ਤਦਾਕਾਰ ਹੈ। ਇਸ ਨੂੰ ਭਲੇ ਗੁਣਾਂ ਦਾ ਰਸ ਨਹੀਂ ਆ ਸਕਦਾ, ਬਿਬੇਕ ਦੁਆਰਾ ਸਤ ਅਸਤ ਦਾ ਨਿਰਨਾ ਕਰਕੇ, ਉਹ ਗੁਣ ਜੋ ਸਤ ਮਾਰਗ ਅਤੇ ਸਤ ਦੀ ਪ੍ਰਾਪਤੀ ਲਈ ਸਹਾਇਕ ਹਨ ਧਾਰਨ ਕਰੇ ਅਤੇ ਅਸਤ ਕਰਮ ਜੋ ਪ੍ਰਭੂ ਭਗਤੀ ਤੋਂ ਵੇਮੁਖ ਕਰਨ ਵਾਲੇ ਦੋਸ਼ ਰੂਪ ਹੈ, ਤਿਆਗ ਕਰ ਦੇਵੇ ਦੇਰੀ ਨਾ ਕਰੇ। ਮਨੁਖ ਵਿਚ ਬੜੀ ਭੁੱਲ ਹੈ ਬਿਬੇਕ ਦੀ ਕਦਰ ਨਹੀਂ ਕਰਦਾ ਔਰ ਉਲਟਾ ਬਿਪਰੀਤ ਕਾਰਜ ਕਰਦਾ ਹੈ। ਅਗਰ ਐਸੀ ਭੁਲ ਨੂੰ ਛੋਡ ਦੇਵੇ, ਭਗਵਾਨ ਦੀ ਪ੍ਰਾਪਤੀ ਵਿਚ ਦੇਰੀ ਨਾ ਲਗੇ, ਬਿਬੇਕ ਦੇ ਆਦਰ ਦਾ ਬਦਲ ਇਹ ਹੈ, ਬੈਰਾਗ ਦੀ ਉਤਪਤੀ, ਬੈਰਾਗ ਤੋਂ ਯੋਗ, ਯੋਗ ਤੋਂ ਬੋਧ, ਬੋਧ ਕੀ ਪੂਰਨਤਾ ਵਿਚ

ਪ੍ਰੇਮੀ ਛੁਪਿਆ ਹੋਯਾ ਹੈ। ਇਸ ਲਈ ਚਿਤ ਸ਼ੁਧੀ ਕੇ ਲਈ ਜਾਤੀ ਏਕਤਾ ਪੈਦਾ ਕਰੇ ਕਿ ਮੈਂ ਈਸ਼ਵਰ ਦੀ ਜਾਤ ਆਤਮਾ ਹੂੰ, ਸਰੀਰ ਨਹੀਂ ਹੂੰ ਜਿਹੜੀ ਵਸਤੂ ਨਾਲ ਮੈਂ ਸ਼ਬਦ ਮਿਲਾ ਦਿਤਾ, ਵੋਹ ਹੀ ਸਤ ਪ੍ਰਤੀਤ ਹੋਤਾ ਹੈ। ਇਸ ਲਈ ਬਿਬੇਕ ਔਰ ਮਨ ਦੀ ਏਕਤਾ, ਚਿਤ ਦੀ ਸ਼ੁਧੀ ਦੀ ਏਕਤਾ, ਉਪਾਏ ਹੈ ਅਸਰ ਕਰ ਲਿਆ ਜਾਵੇ ਤਾਂ ॥

ਰਾਗ ਕਾ ਅਰਥ ਹੈ ਆਸ਼ਕਤੀ ਦ੍ਵੈਸ਼ ਭਾਵ ਹੈ ਵੈਰ, ਇਹ ਦੋਨੋਂ ਸਾਧਕ ਦੇ ਮਨ ਵਿਚ ਰੁਕਾਵਟ ਰੂਪ ਹਨ ਅਤੇ ਦੁਖ ਸੁਖ ਦਾ ਕਾਰਣ ਹਨ ਅਤੇ ਚਿਤ ਸ਼ੁੱਧੀ ਨਹੀਂ ਹੋਣੇ ਦੇਤੇ। ਜਿਸ ਨਾਲ ਪ੍ਰੀਤ ਹੋਵੇ ਅਤੇ ਜਿਸ ਨਾਲ ਦ੍ਵੈਸ਼ ਹੋਵੇ ਉਸਦੀ ਸ਼ਕਲ ਵੀ ਨੇਤਰਾਂ ਮੋਹਰੇ ਘੁੰਮਦੀ ਰਹਿੰਦੀ ਹੈ, ਜੋ ਧਿਆਨ ਵਿਚ ਰੋਕ ਹੈ, ਸਾਡੇ ਭਲੇ ਬੁਰੇ ਕਰਮ ਹੀ ਦੁਖ ਸੁਖ ਦਾ ਕਾਰਨ ਹਨ, ਹੋਰ ਕੋਈ ਸਾਨੂੰ ਦੁਖ ਸੁਖ ਨਹੀਂ ਦੇਂਦਾ। ਜੋ ਇਕ ਦੂਸਰੇ ਨੂੰ ਕਹਿਣਾਂ ਕਿ ਫਲਾਨੇ ਤੋਂ ਮੈਨੂੰ ਦੁਖ ਸੁਖ ਮਿਲਿਆ, ਇਹ ਇਕ ਭੁੱਲ ਹੈ। ਪ੍ਰੇਮ ਵਿਚ ਸਵਾਰਥ ਨਹੀਂ ਰਹਿੰਦਾ, ਜਿਥੇ ਸਵਾਰਥ ਹੈ ਉਥੇ ਮੋਹ ਹੈ, ਇਹ ਮਲਨ ਭਾਵ ਹੈ। ਅਸੀਂ ਭਗਵਾਨ ਦੀ ਕ੍ਰਿਪਾ, ਜੋ ਮਾਨਸ ਦੇਹਾਂ ਪਦਾਰਥਾਂ ਬਸਤਰਾਂ ਨੂੰ ਦੇਂਦਾ ਹੈ, ਧੰਨਵਾਦ ਨਹੀਂ ਕਰਦੇ। ਰਾਗ ਦ੍ਵੈਸ਼ ਦੇ ਅੰਤ ਬਿਨਾ, ਜੀਵ ਨਿਸ਼ਕਾਮ ਨਹੀਂ ਹੋ ਸਕਦਾ। ਚਿਤ ਸ਼ੁੱਧੀ ਲਈ ਜਰੂਰੀ ਹੈ ਕਿਸੇ ਦਾ ਰਿਣੀ ਨਾ ਰਹੇ, ਸ਼ੁੱਧ ਪ੍ਰੇਮ ਹੀ ਉਸਨੂੰ ਕਿਹਾ ਜਾਂਦਾ ਹੈ, ਜਿਥੇ ਲੈਣ ਦੇਣ ਦਾ ਸਬੰਧ ਨਾ ਹੋਵੇ, ਨਿਸਪ੍ਰੀਹਾ ਇੱਛਾ ਰਹਿਤ ਤਿਆਗੀ ਬਿਰਕਤ ਹੋ ਜਾਵੇ।

## 87. ਅਭਿਮਾਨ ਦੋਸ਼ੋਂ ਦਾ ਕਾਰਣ

ਇਹ ਵੀ ਚਿਤ ਦੀ ਅਸ਼ੁਧੀ ਦਾ ਕਾਰਣ ਹੈ, ਆਪੂ ਨਾਲੋਂ ਘੱਟ ਗੁਣਾਂ ਵਾਲੇ ਵਿਅਕਤੀ ਨਾਲ ਨਫਰਤ ਕਰਨੀ, ਇਹ ਮੇਰੇ ਸਾਹਮਣੇ ਕੀ ਹੈ ਅਤੇ ਆਪੂ ਨਾਲੋਂ ਜਿਆਦਾ ਗੁਣਾਂ ਵਾਲੇ ਨਾਲ ਵੈਰ ਕਰਨਾ, ਇਹ ਵੀ ਇਕ ਮਹਾਨ ਦੋਸ਼ ਹੈ। ਆਪਣੇ ਦੋਸ਼ਾਂ ਨੂੰ ਨਾ ਦੇਖਣਾਂ, ਹਰ ਵੇਲੇ ਦੂਸਰੇ ਉਪਰ ਨੁਕਤਾਚੀਨੀ ਕਰੀ ਜਾਣੀ, ਐਸਾ ਇਕ ਦਿਨ ਦੋਸ਼ਾਂ ਨਾਲ ਗ੍ਰਸਤ ਹੋ ਜਾਂਦਾ ਹੈ। ਪ੍ਰਮੇਸ਼ਰ ਤੋਂ ਡਰਨਾਂ ਚਾਹੀਦਾ ਹੈ, ਜਿਹੜੇ ਐਬ ਇਕ ਦੂਸਰੇ ਵਿਚ ਦੇਖ ਕੇ ਉਸਦਾ ਮਜ਼ਾਕ ਉਡਾਤਾ ਹੈ, ਕਿਸੇ ਦਿਨ ਉਹੀ ਦੋਸ਼ ਇਸ ਦਾ ਮਜ਼ਾਕ ਉਡਾਤੇ ਹੈਂ।

## 88. ਸੁਖ ਭੋਗੋਂ ਕੀ ਇੱਛਾ ਕਾ ਤਿਆਗ

ਪੁੱਤਰ ਇੱਛਾ, ਧੰਨ ਦੀ ਇੱਛਾ, ਲੋਕ ਪ੍ਰਿਯ ਇੱਛਾ : ਇਹ ਤਿੰਨੇ ਗਿਆਨ ਮਾਰਗ ਵਿਚ ਬਾਧਾ ਰੂਪ ਹਨ, ਜਦ ਤੀਕ ਮਨ ਦੀਆਂ ਬਿਰਤੀਆਂ ਜਾਂ ਲਹਿਰਾਂ ਜੋ ਇੱਛਾ ਰੂਪ ਹਨ, ਬੰਦ ਨਹੀਂ ਹੁੰਦੀਆਂ ਆਤਮਾ ਦਾ ਗਿਆਨ, ਸੁਪਨਾ ਹੋ ਕੇ ਰਹਿ ਜਾਂਦਾ ਹੈ। ਜਿਵੇਂ ਅੱਗ ਨੂੰ ਧੂੰਆਂ ਢੱਕ ਲੈਂਦਾ ਹੈ, ਸ਼ੀਸ਼ੇ ਨੂੰ ਮੈਲ, ਇਸੇ ਤਰ੍ਹਾਂ ਇੱਛਾ ਗਿਆਨ ਪਰ ਆਵਰਣ (ਪਰਦਾ) ਰੂਪ ਹਨ। ਮਨੁੱਖ ਅਗਿਆਨ ਕੀ ਘੁੰਮਣ ਘੇਰੀ ਮੇਂ ਚੱਕਰ ਕੱਟਦਾ ਰਹਿੰਦਾ ਹੈ, ਖਾਣ ਪੀਣ ਪਹਿਨਣ ਜੀਵਨ ਦੀ ਇੱਛਾ ਨੇ ਮਨੁੱਖ ਕੋ ਈਸ਼ਵਰ ਸੇ ਦੂਰ ਕਰ ਰੱਖਿਆ ਹੈ। ਜੀਨੇ ਦੀ ਨਿਰਾਸ਼ਾ ਹੀ ਬੈਰਾਗ ਪੈਦਾ ਕਰਤੀ ਹੈ। ਅਹੰਭਾਵ ਕਾ ਕਾਰਣ ਭੋਗ ਪਦਾਰਥੋਂ ਕੀ ਇੱਛਾ ਕਰਦਾ

ਹੈ। ਬਿਚਾਰ ਪ੍ਰੇਮ ਹੀ ਇਨ੍ਹਾਂ ਦੇ ਤਿਆਗ ਦਾ ਸਾਧਨ ਹੈ। ਤਿਆਗ ਔਰ ਪ੍ਰੇਮ ਦਾ ਗੂੜ੍ਹਾ ਸਬੰਧ ਹੈ। ਭੋਗਾਂ ਦਾ ਸਬੰਧ ਸਰੀਰ ਨਾਲ, ਇਸੇ ਤਰਾਂ ਹੀ ਸੁਖਾਂ ਦੁਖਾਂ ਦਾ ਸਬੰਧ ਵੀ ਸਰੀਰ ਨਾਲ ਹੈ, ਆਤਮਾ ਅਸੰਗ ਹੈ। ਸਰੀਰ ਭਾਵ ਹੋਣ ਤੋਂ ਭੋਗ ਮਈ ਵਾਸ਼ਨਾਵਾਂ ਜਾਗ੍ਰਤ ਹੁੰਦੀਆਂ ਹਨ, ਜੋ ਪ੍ਰੇਮ ਵਿਚ ਘਾਟ ਉਤਪਨ ਕਰਦੀਆਂ ਹਨ, ਜਦੋਂ ਬਿਰਤੀ ਆਤਮਕਾਰ ਹੋ ਜਾਵੇ ਇਹ ਤ੍ਰਿਧਾ ਅਹੰਕਾਰ ਤੋਂ ਉੱਪਰ ਉਠ ਜਾਂਦਾ ਹੈ। ਆਤਮਾ ਤੋਂ ਭਿੰਨ ਇਸ ਦਾ ਕਿਸੇ ਵਸਤੂ ਨਾਲ ਪ੍ਰੇਮ ਨਹੀਂ ਰਹਿੰਦਾ। ਆਤਮ ਵਿਚਾਰ ਸੇ ਸਰੀਰ ਕਾ ਸਬੰਧ ਟੂਟ ਜਾਤਾ ਹੈ, ਪ੍ਰੇਮ ਸੇ ਸਭ ਕੁਝ ਈਸ਼ਵਰ ਨੂੰ ਸਮਰਪਣ ਕਰ ਦੇਤਾ ਹੈ, ਜਦੋਂ ਜਗਤ ਦਾ ਸਬੰਧ ਤੋੜ ਦੇਵੇ ਤਾਂ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਭਗਵਾਨ ਸੇ ਸਬੰਧ ਤੋੜਨੇ ਨਾਲ ਭਗਤੀ ਦੀ ਪ੍ਰਾਪਤੀ ਅਵੱਸ਼ ਹੈ, ਜਿਸ ਵੇਲੇ ਸਾਧਕ ਵੀਚਾਰ ਕਰੇ, ਸੰਸਾਰ ਦੇ ਸਬੰਧ ਤੋਂ ਮੈਨੂੰ ਕੀ ਮਿਲਿਆ ਦੁਖ ਹੀ ਦੁਖ, ਦੁਖ ਤੋਂ ਸਿਵਾਏ ਕੁਝ ਨਹੀਂ ਮਿਲਿਆ, ਸੰਸਾਰ ਨਾਲ ਸਬੰਧ ਜੋੜਨ ਨਾਲ ਪ੍ਰਭੂ ਭੁੱਲ ਜਾਂਦਾ ਹੈ, ਚਿਤ ਅਸ਼ੁਧ ਹੋ ਜਾਂਦਾ ਹੈ। ਸਾਧਕ ਦੁਨੀਆਂ ਦੀ ਕਿਸੇ ਵਸਤੂ ਪਰ ਆਪਣਾ ਅਧਿਕਾਰ ਨਾ ਮਾਨੇ, ਸਭ ਅਧਿਕਾਰੋਂ ਕਾ ਤਿਆਗ ਕਰਨ ਵਾਲਾ ਸਭ ਨੂੰ ਪਿਆਰਾ ਲਗਦਾ ਹੈ, ਦੁਨੀਆ ਤੇ ਅਧਿਕਾਰੀ ਬਣਨ ਵਾਲਾ ਲੋਭੀ ਕਿਸੇ ਨੂੰ ਪਿਆਰਾ ਨਹੀਂ ਲੱਗਦਾ, ਤਾਂ ਤੇ ਇੱਛਾ ਰਹਿਤ ਹੋਣਾਂ, ਪ੍ਰਭੂ ਪ੍ਰਾਪਤੀ ਦੇ ਦੁਆਰ ਦੀ ਸੀੜ੍ਹੀ ਹੈ।

## 89. ਆਪਣੀ ਗਲਤੀ ਕੋ ਮੰਨਣਾਂ

ਅਪਣੀ ਗਲਤੀ ਨੂੰ ਸੰਗਤ ਵਿਚ ਮੰਨਣਾਂ ਅਤੇ ਦੂਸਰੇ ਦੀ ਗਲਤੀ ਨੂੰ ਖਿਮਾਂ ਕਰ ਦੇਣਾਂ, ਇਕ ਬਹੁਤ ਵੱਡਾ ਗੁਣ ਹੈ। ਜੋ ਪਾਪ ਕਰਤਾ ਹੈ ਵਹ ਸ਼ੈਤਾਨ ਹੈ ਪਰ ਜੋ ਆਪਣੇ ਪਾਪ ਨੂੰ ਸਵੀਕਾਰ ਕਰ ਲਵੇ ਉਹ ਸਾਧੂ ਹੈ।

"He who commits a sin is a devil, but he who confesses it is a saint."

ਅਥਵਾ : "Forgive others but yourself never."

ਦੂਸਰੇ ਨੂੰ ਖਿਮਾਂ ਕਰ ਦੇਵੋ ਆਪਣੇ ਆਪ ਕੋ ਕਦੇ ਮਾਫ ਨਾ ਕਰੇ। ਜਿਵੇਂ ਇਸਤ੍ਰੀ ਨੂੰ ਦੇਖ ਕੇ ਕਿਸੀ ਪ੍ਰਕਾਰ ਦਾ ਬੁਰਾ ਭਾਵ ਉਤਪਨ ਹੋਵੇ, ਸਮਝੋ ਕਾਮ ਦਾ ਦੋਸ਼ ਹੈ, ਅਗਰ ਨਾ ਉਤਪਨ ਹੋਵੇ ਸਮਝ ਲਵੇ ਕਾਮ ਦਾ ਅਭਾਵ ਹੈ। ਇਸੇ ਤਰ੍ਹਾਂ ਪਦਾਰਥਾਂ ਨੂੰ ਦੇਖ ਕੇ ਇੱਛਾ ਪੈਦਾ ਹੋਵੇ, ਦੋਸ਼ ਨਾ ਪੈਦਾ ਹੋਵੇ, ਨਿਰਦੋਸ਼ ਨਿਸਪ੍ਰੀਹਾ ਹੈ, ਮਹਾਤਮਾ ਦੇਖ ਕੇ ਭਜਨ ਦਾ ਉਤਸ਼ਾਹ ਪੈਦਾ ਹੋਵੇ ਤਾਂ ਸਤਿਗੁਰਾਂ ਦੀ ਕਿਰਪਾ, ਜਿਸ ਤੋਂ ਵਾਹਿਗੁਰੂ ਜੀ ਦਾ ਪ੍ਰੇਮ ਜਾਗ੍ਰਤ ਹੋਵੇ ।

## 90. ਸਤ ਵਸਤੂ ਨਾਲ ਸਬੰਧ ਜੋੜਨਾਂ ।

ਸਵਾਲ ਹੈ ਕਿਸੀ ਵੀ ਵਿਅਕਤੀ ਦਾ ਕਿਸੇ ਪ੍ਰਾਣੀ ਨਾਲ ਸਬੰਧ ਜੁੜਦਾ ਕਿਉਂ ਹੈ ਅਤੇ ਟੁੱਟਦਾ ਕਿਉਂ ਹੈ। ਤੀਨ ਸਬੰਧ ਜੁੜਨ ਦੇ ਕਾਰਨ ਹਨ। ਉਨ੍ਹਾਂ ਦੇ ਨਾਂ ਹੋਣ ਨਾਲ ਸਬੰਧ ਟੁੱਟ ਜਾਂਦਾ ਹੈ। ਪਹਿਲਾ ਕਾਰਣ ਹੈ ਰੁਚੀ, ਜਿਸ ਵਸਤੂ ਨਾਲ ਪਿਆਰ ਹੋਵੇ, ਮਨ ਦੀ ਰੁਚੀ ਵੀ ਉਸੇ ਨਾਲ ਹੋ ਜਾਂਦੀ ਹੈ, ਭਾਵ ਜੋ ਵਸਤੂ ਪਿਆਰੀ ਲੱਗੇ ਉਸ ਨਾਲ ਜੀਵ ਦੀ ਆਸ਼ਕਤੀ ਰੁਚੀ ਹੋ ਜਾਤੀ ਹੈ। ਦੂਜਾ ਹੈ ਅਭਾਵ ਪੂਰਤੀ ਕੀ ਆਸ਼ਾ ਜਿਸ ਸੇ ਹਮਾਰੇ ਅਭਾਵ ਪੂਰਤੀ ਕੀ ਆਸ਼ਾ ਹੋਵੇ ਉਸ ਨਾਲ ਹਮਾਰਾ ਸਬੰਧ ਜੁੜ ਜਾਂਦਾ ਹੈ। ਤੀਸਰਾ ਕਾਰਣ ਹੈ ਸੰਦੇਹ (ਸ਼ੱਕ) ਕਾ ਨਾ ਹੋਣਾਂ। ਇਸ ਪ੍ਰਕਾਰ ਜਿਸ ਮੇਂ ਮਨੁੱਖ ਕੀ ਰੁਚੀ ਨਹੀਂ ਰਹਿਤੀ ਜਿਸ ਸੇ ਅਭਾਵ ਪੂਰਤੀ ਕੀ ਆਸ਼ਾ ਨਹੀਂ ਔਰ ਜਿਸ ਮੇਂ ਸ਼ੱਕ ਹੋ ਜਾਤਾ ਹੈ, ਉਸ ਸੇ ਸਬੰਧ ਟੂਟ ਜਾਤਾ ਹੈ। ਪ੍ਰਵਿਰਤੀ ਔਰ ਨਵਿਰਤੀ ਵੀ ਰੁਚੀ ਕਾਰਣ ਹੀ ਹੋਤੀ ਹੈ। ਇਸ ਲਈ ਸਾਧਕ ਕੋ ਚਾਹੀਦਾ ਹੈ ਆਪਣੇ ਮਨ ਕੋ ਸਮਝਾ ਕਰ ਇਸ ਮੇਂ ਐਸੀ ਰੁਚੀ ਪੈਦਾ ਕਰੇ, ਜੋ ਅਸਲ ਵਿਚ ਹਿਤਕਾਰੀ ਹੋਵੇ ਅਤੇ ਜਿਸ ਵਿਚ ਕਿਸੀ ਪ੍ਰਕਾਰ ਦਾ ਸੰਦੇਹ ਨਾ ਹੋਵੇ ਔਰ ਅਸਲ ਮੇਂ ਅਭਾਵ ਕੀ ਪੂਰਤੀ ਕਰ ਸਕੇ। ਮਨ ਦੀ ਅਵਾਜ਼ ਹੀ ਰੁਚੀ ਹੈ। ਬਿਬੇਕ ਤੋਂ ਬਿਨਾਂ ਮਨ ਦੀ ਰੁਚੀ ਪੂਰੀ ਹੋਤੀ ਨਹੀਂ, ਸਗੋਂ ਕਲੇਸ਼ ਦਾ ਕਾਰਣ ਬਣ ਜਾਂਦੀ ਹੈ, ਮਨ ਆਪਣੇਂ ਅਨੁਕੂਲ ਪ੍ਰਤੀਕੂਲ ਨੂੰ ਬਿਬੇਕ ਤੋਂ ਬਿਨਾਂ ਸਮਝ ਨਹੀਂ ਸਕਦਾ। ਗੁਰੂ ਕੀ ਸ੍ਰਣ ਗ੍ਰਹਿਣ ਕੀਤੇ ਬਿਨਾਂ ਗਿਆਨ ਪ੍ਰਾਪਤ ਕਿਵੇਂ ਹੋਵੇ, ਸ਼ਰਣ ਜਾਣ ਤੋਂ ਆਗਿਆ ਪਾਲਣ ਕਰਨ ਤੋਂ ਬਹਾਨੇਬਾਜ਼ੀ ਕਰਦਾ ਹੈ ਕਿ ਇਹ ਵਸਤੂ ਮੇਰੇ ਰਸਤੇ ਵਿਚ ਰੁਕਾਵਟ ਹੈ, ਪਰ ਸਾਧਕ ਕੋ ਰੁਕਾਵਟਾਂ ਜੋ ਪ੍ਰਤੀਕੂਲ ਹਨ, ਪ੍ਰਵਾਹ ਨਾ ਕਰੇ, ਕੁਝ ਸਮੇਂ ਤੋਂ ਬਾਦ ਪ੍ਰਤੀਕੂਲ ਵਸਤੂਆਂ ਅਨੁਕੂਲਤਾ ਵਿਚ ਬਦਲ ਜਾਣਗੀਆਂ, ਸਾਧਨਾਂ ਵੇਲੇ ਸੰਜਮ ਕਰਨਾ ਆਦਿ ਕਿਰਿਆ ਵਿਚ ਨੀਂਦ, ਸੁਖ ਆਰਾਮ ਨੂੰ ਅਨੁਕੂਲ ਸਮਝਦਾ ਹੈ, ਪਰ ਵਿਰਤੀ ਦੀ ਰੋਕ ਅਨੁਕੂਲ ਵਸਤੂਆਂ ਪ੍ਰਤੀਕੂਲ ਹਨ, ਸਮੇਂ ਤੋਂ ਸਮਝ ਆਉਂਦੀ ਹੈ। ਕਈ ਕਹਿਣਗੇ ਮੈਂ ਸਾਧਨ ਨਹੀਂ ਕਰ ਸਕਦਾ, ਮੈਨੂੰ ਸਫਲਤਾ ਨਹੀਂ ਮਿਲ ਸਕਦੀ, ਇਹ ਵੀਚਾਰ ਮਨ ਵਿਚੋਂ ਕੱਢ ਦੇਣੀ ਚਾਹੀਦੀ ਹੈ, ਸਗੋਂ ਉੱਦਮ ਬਲ ਧਾਰ ਕੇ ਭਜਨ ਕਰਨਾਂ ਚਾਹੀਦਾ ਹੈ।

## 91. ਬੁਰੀ ਆਦਤਾਂ ਦਾ ਤਿਆਗ

ਬੁਰੀ ਆਦਤਾਂ ਦਾ ਤਿਆਗ ਕਰਨ ਵਾਸਤੇ ਮਹਾਂਪੁਰਸ਼ਾਂ ਦੀ ਸੰਗਤ, ਕੁਸੰਗੀਆਂ ਦੀ ਕੁਸੰਗਤ ਦਾ ਤਿਆਗ ਅਤੀ ਜਰੂਰੀ ਹੈ। ਗਲਤ ਦੇਖਣਾਂ, ਗਲਤ ਸ੍ਰੋਤ, ਗਲਤ ਬੋਲਣਾਂ, ਇਸ ਤਰ੍ਹਾਂ ਮਨ ਨੂੰ ਗਲਤ ਕਰਨ ਵਾਲੀਆਂ ਗੱਲਾਂ ਦਾ ਤਿਆਗ ਕਰਨਾ ਪਵੇਗਾ, ਸ਼ੁਧ ਸੰਸਕਾਰਾਂ ਨਾਲ ਹਿਰਦਾ ਪੂਰਨ ਕਰ ਲਉ, ਬੁਰਾਈ ਆਪੇ ਹੀ ਖਤਮ ਹੋ ਜਾਵੇਗੀ।

ਮਾਰਗ ਚਲਤਾ ਜੋ ਗਿਰੇ, ਤਾਂਹਿ ਨ ਲਾਗੇ ਦੋਸ਼ ॥

ਕਹੇ ਕਬੀਰ ਬੈਠਾ ਰਹੇ, ਤਾਂ ਸਿਰ ਚੜੇ ਕੋਸ ॥

ਸੰਸਕਾਰਾਂ ਨੂੰ ਬਦਲਣ ਨਾਲ ਚੰਡਾਲ, ਸਾਧੂ ਬਣ ਜਾਤੇ ਹੈਂ ਲੋੜ ਹੈ ਮਹਾਂਪੁਰਸ਼ਾਂ ਦੀ ਸੰਗਤ ਦੀ। ਕੁਸੰਗਤ ਔਰ ਸੰਗਤ ਆਪਣਾ ਫਲ ਦਿੱਤੇ ਬਿਨਾਂ ਨਹੀਂ ਰਹਿੰਦੀਆਂ। ਜਿਵੇਂ ਮਿਰਚ ਮੂੰਹ ਕੜਵਾ ਕਰਦੀ ਹੈ, ਸ਼ੱਕਰ ਮੂੰਹ ਮਿੱਠਾ ਕਰ ਦੇਤੀ ਹੈ, ਹਿੰਮਤ ਨੂੰ ਧਾਰ ਕੇ ਨੇਕ ਕਾਰਜ ਵਿਚ ਪ੍ਰਵਿਰਤ ਹੋ ਜਾਉ, ਗੱਲਾਂ ਨਾਲ ਗਿਆਨ ਨੂੰ ਨਹੀਂ ਪਾ ਸਕਦੇ। ਇਹ ਤਾਂ ਮੇਹਨਤ ਦੁਆਰਾ ਹੀ ਪ੍ਰਾਪਤ ਹੋਣੇ ਹਨ ਯੋਗ ਵਸਤੂ ਹੈ, ਸਾਹਸ (ਹੌਂਸਲਾ) ਨਾ ਹਾਰੋ, ਮਹਾਰਾਜ ਕਿਰਪਾ ਕਰੇਂਗੇ।

### ਪ੍ਰਮਾਤਮਾ ਨੂੰ ਸਰਬ ਬਿਆਪੀ ਜਾਨਣਾਂ :-

ਇਕ ਹੁੰਦਾ ਹੈ ਇਕਦੇਸੀ, ਇਕ ਹੁੰਦਾ ਹੈ ਸਰਬਦੇਸੀ, ਜੋ ਵਸਤੂ ਇਕ ਹੀ ਦੇਸ਼ ਵਿਖੇ ਇਕ ਕਾਲ ਵਿਚ ਰਹੇ ਉਹ ਇਕ ਦੇਸੀ ਹੈ। ਜੋ ਵਸਤੂ ਸਰਬ-ਕਾਲ ਸਾਰੇ ਦੇਸ਼ਾਂ ਵਿਚ ਹੋਵੇ ਉਹ ਸਰਬ ਵਿਆਪੀ ਹੁੰਦੀ ਹੈ। ਉਹ ਪ੍ਰਮਾਤਮਾ ਹੈ, ਬੰਦਾ ਇਕ ਦੇਸੀ ਹੈ, ਆਤਮਾ ਬਿਆਪਕ ਹੈ, ਸਰੀਰ ਪ੍ਰਣਾਮੀ ਔਰ ਪ੍ਰਛਿੰਨ ਹੈ। ਜਿਤਨੀ ਦੇਰ ਬੰਦਾ ਈਸ਼ਵਰ ਦੀ ਸਰਬ ਵਿਆਪਕਤਾ ਨੂੰ ਅਨੁਭਵ ਨਹੀਂ ਕਰਦਾ, ਉਤਨੀ ਦੇਰ ਚੋਰੀ ਤੇ ਝੂਠ ਬੋਲੇਗਾ, ਪਰ ਜਦੋਂ ਉਸਨੂੰ ਸਰਬ ਬਿਆਪੀ ਜਾਣ ਲਵੇਗਾ ਫਿਰ ਇਨ੍ਹਾਂ ਵਿਕਾਰਾਂ ਤੋਂ ਰਹਿਤ ਹੋ ਜਾਵੇਗਾ। ਜਿਵੇਂ ਕਿਸੇ ਸੰਤ ਨੇ ਦੋ ਚੇਲਿਆਂ ਦੀ ਪ੍ਰੀਖਿਆ ਲਈ ਦੋਨਾਂ ਨੂੰ ਇਕ ਇਕ ਕਬੂਤਰ ਦਿੱਤਾ, ਉੱਥੇ ਮਾਰ ਕੇ ਲਿਆਵੋ, ਜਿਥੇ ਕੋਈ ਨਾ ਦੇਖਦਾ ਹੋਵੇ, ਇਕ ਤਾਂ ਥੋੜੀ ਦੂਰ ਜਾ ਕੇ ਓਹਲਾ ਕਰਕੇ ਮਾਰ ਕੇ ਲੈ ਆਇਆ, ਦੂਜਾ ਘੁੰਮ ਘੁੰਮਾ ਕੇ ਜਿਉਂਦਾ ਹੀ ਲੈ ਕੇ ਆ ਗਿਆ। ਪਹਿਲੇ ਨੇ ਕਿਹਾ ਗੁਰੂ ਜੀ ਮੈਂ ਆਪ ਦੇ ਦੱਸੇ ਮੁਤਾਬਿਕ ਇਸ ਨੂੰ ਮਾਰ ਕੇ ਲਿਆਇਆ ਹਾਂ, ਦੂਜੇ ਨੂੰ ਪੁੱਛਿਆ ਤੂੰ ਨਹੀਂ ਮਾਰਿਆ, ਉਸ ਨੇ ਕਿਹਾ ਗੁਰੂ ਜੀ ਮੈਂ ਇਸ ਨੂੰ ਕਿੱਥੇ ਮਾਰਦਾ, ਹਰ ਜਗ੍ਹਾਂ ਪ੍ਰਮੇਸ਼ਰ ਦੇਖ ਰਿਹਾ ਹੈ, ਆਪ ਨੇ ਕਿਹਾ ਉਥੇ ਮਾਰਨਾਂ, ਜਿੱਥੇ ਕੋਈ ਨਹੀਂ ਦੇਖਦਾ, ਮੈਂ ਸਾਰੇ ਹੀ ਘੁੰਮਿਆਂ ਪਰ ਮੈਨੂੰ ਕੋਈ ਐਸੀ ਜਗ੍ਹਾਂ ਨਹੀਂ ਮਿਲੀ, ਜਿਥੇ ਪ੍ਰਮੇਸ਼ਰ ਨਾ ਹੋਵੇ, ਐਸੀ ਉੱਤਮ ਦ੍ਰਿਸ਼ਟੀ ਦੇਖ ਮੇ ਮਹਾਤਮਾ ਨੇ ਇਸ ਨੂੰ ਬ੍ਰਹਮ ਗਿਆਨ ਦੀ ਦਾਤ ਬਖਸ਼ ਦਿੱਤੀ, ਦੂਸਰੇ ਨੂੰ ਕਿਹਾ ਤੂੰ ਭਾਈ ਹਾਲਾਂ ਹੋਰ ਸਾਧਨ ਕਰਕੇ, ਐਸੀ ਦ੍ਰਿਸ਼ਟੀ ਬਣਾ ਲੈ ਫਿਰ ਤੈਨੂੰ ਵੀ ਦਾਤ ਮਿਲ ਜਾਵੇਗੀ।

## 92. ਇਕਾਗ੍ਰਤਾ ਕੈਸੇ ਹੋਵੇ

ਮਨ ਦਾ ਸੁਭਾਵ ਚੰਚਲ ਹੈ ਚੰਚਲਤਾ ਦੂਰ ਕਰਨ ਲਈ ਉਪਾਸ਼ਨਾਂ ਦੀ ਮਹਾਨ ਲੋੜ ਹੈ, ਸਮ ਦਮ ਦੋ ਸਾਧਨ ਹਨ ਵਿਕਾਰਾਂ ਕੋ ਅੰਦਰੋਂ ਬਾਹਰੋਂ ਰੋਕਣ ਦੇ। ਮਨ ਅਹੰਕਾਰ ਸੇ ਉਤਪਨ ਹੋਯਾ ਹੈ, ਅਹੰਕਾਰ ਨੂੰ ਜੀਵ ਵਿਚ ਲੀਨ ਕਰੇ, ਜੀਵ ਨੂੰ ਈਸ਼ਰ ਵਿਚ, ਈਸ਼ਰ ਨੂੰ ਬ੍ਰਹਮ ਵਿਚ ਲੀਨ ਕਰੇ, ਬ੍ਰਹਮ ਆਤਮਾ ਰੂਪ ਹੈ। ਜਦੋਂ ਆਪਣੀ ਆਤਮਾ ਨੂੰ ਸਰਬਤ੍ਰ ਵਿਆਪੀ ਜਾਣ ਲਵੇਗਾ, ਅਪਨੇ ਆਪ ਹੀ ਇਕਾਗ੍ਰਤਾ ਹੋ ਜਾਵੇਗੀ। ਦਿਨ ਰਾਤ ਸਿਮਰਨ ਕਰੋ ਸੇਵਾ ਕਰੋ। ਮਨ ਨੂੰ ਵੇਹਲੇ ਨਾ ਰਹਿਣ ਦੇਵੋ, ਇਹ ਵੀ ਢੰਗ ਹੈ।

ਤੁਲਸੀ ਅਪਨੇ ਰਾਮ ਕੋ, ਰੀਝ ਭਜੋ ਯਾ ਖੀਜ ॥

ਭੂਮੀ ਪੇੜ ਉਪਜੇਗੀ ਹੀ, ਉਲਟੇ ਸੀਧੇ ਬੀਜ ॥

ਜਿਵੇਂ ਮਤਵਾਲੇ ਹਾਥੀ ਨੂੰ ਕਾਬੂ ਕਰਨ ਲਈ ਭੁਖੇ ਰੱਖਣਾਂ ਪੈਂਦਾ ਹੈ, ਫਿਰ ਸੁਭਾਵਕ ਹੀ ਕਾਬੂ ਹੋ ਜਾਂਦਾ ਹੈ, ਫਿਰ ਵੀ ਅੰਕਸ ਦੇ ਡਰ ਹੇਠ ਰੱਖੀਦਾ ਹੈ ਤਾਂ ਕਾਬੂ ਆਉਂਦਾ ਹੈ। ਇਸੇ ਤਰ੍ਹਾਂ ਮਨ ਦੀ ਖੁਰਾਕ ਹੈ ਗੰਦੇ ਵਿਕਾਰ ਤੇ ਸੰਸਕਾਰ, ਇਨ੍ਹਾਂ ਦੀ ਪ੍ਰਵਿਰਤੀ ਤੋਂ ਰੋਕਣਾਂ ਹੀ ਇਸ ਦੀ ਖੁਰਾਕ ਬੰਦ ਕਰਨੀ ਹੈ। ਜਦੋਂ ਐਸਾ ਕਰੇਗਾ ਆਪਣੇ ਆਪ ਹੀ ਰੁਕ ਜਾਵੇਗਾ। ਦੂਸਰਾ ਗੁਰ ਕੇ ਬਚਨ ਕਾ ਡਰ ਰੂਪੀ ਅੰਕਸ਼ ਸਿਰ ਉਪਰ ਰੱਖਣਾਂ ਹੈ, ਭੈ ਵਿਚ ਇਕਾਗ੍ਰਤਾ ਆ ਜਾਂਦੀ ਹੈ ਜਾਂ ਬੈਰਾਗ ਪ੍ਰੇਮ ਪ੍ਰਭੂ ਭਗਤੀ ਕੀਰਤਨ ਵੀ ਇਕਾਗ੍ਰਤਾ ਦੇ ਸਾਧਨ ਹਨ ॥

## 93. ਭਜਨ ਵਿਚ ਮਨ ਕੈਸੇ ਲਗੇ

ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥

ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥ ੯੧ ॥(ਪੰਨਾ ੧੩੬੯)

ਅਹੰਤਾ (ਭਾਵ ਮਨ) ਦੀ ਮੈਂ ਮਰ ਜਾਵੇ, ਤਾਂ ਦੋ ਰਾਗ ਦਵੈਸ਼ ਮਿਟ ਜਾਂਦੇ ਹਨ। ਜਿਸ ਤੋਂ ਹਰਖ ਸੋਗ, ਦੁਖ ਸੁਖ ਮਿਟ ਜਾਂਦੇ ਹਨ। ਅਹੰਤਾ ਦਾ ਪਤੀ ਅਹੰਕਾਰ ਹੈ, ਅਹੰਕਾਰ ਦੇ ਮਰਨ ਨਾਲ ਮਨ ਮਰ ਜਾਂਦਾ ਹੈ। ਮਨ ਰੂਪੀ ਸ਼ਿਕਾਰੀ ਦੇ ਮਰਨ ਨਾਲ ਆਸਾ ਤ੍ਰਿਸ਼ਨਾ ਰੂਪੀ ਇਸ ਦੀਆਂ ਦੋ ਇਸਤਰੀਆਂ ਵੀ ਮਰ ਜਾਂਦੀਆਂ ਹਨ, ਇਨ੍ਹਾਂ ਸਾਧਨਾਂ ਨੂੰ ਕਰਨ ਨਾਲ ਮਨ ਭਗਤੀ ਵਿਚ ਜੁੜਦਾ ਹੈ।

## 94. ਰਾਜ ਜੋਗ

ਹਠ ਜੋਗੀ ਮਨ ਨੂੰ ਪ੍ਰਾਣ ਵਸ ਕਰਕੇ ਕਾਬੂ ਕਰਦਾ ਹੈ। ਪ੍ਰਾਣਾਂ ਨੂੰ ਦਸਮ ਦੁਆਰ ਲੈ ਜਾਂਦਾ ਹੈ। ਪ੍ਰਾਣ ਉਤਾਰਨ ਤੋਂ ਮਨ ਵੈਸੇ ਦਾ ਵੈਸੇ ਹੀ ਰਹਿੰਦਾ ਹੈ। ਪਰ ਰਾਜ ਯੋਗੀ ਮਨ ਦੇ ਭਾਵ ਵਿਚ ਵਰਤਦਾ ਹੋਇਆ ਗੁਰੂ ਭਗਤੀ ਤੋਂ ਮਨ ਦਾ ਸੁਭਾਵ ਬਦਲ ਕੇ ਕੁਕਰਮਾਂ ਤੇ ਖੋਟੇ ਸੰਸਕਾਰਾਂ ਤੋਂ ਰਹਿਤ ਹੋਣ ਲਈ ਸੇਵਾ ਸਿਮਰਨ ਕਰਦਾ ਹੋਇਆ ਅਰਦਾਸ ਬੇਨਤੀ ਕਰਕੇ ਗੁਰੂ ਜੀ ਦੀ ਆਸ਼ੀਰਵਾਦ ਤੋਂ ਮਨ ਨੂੰ ਪਵਿੱਤ੍ਰ ਕਰਕੇ ਕਾਬੂ ਕਰਦੇ ਹੈਂ। ਫਿਰ ਇਸਦੇ ਚਲਾਇਮਾਨ ਹੋਣ ਦਾ ਡਰ ਨਹੀਂ ਰਹਿੰਦਾ, ਇਸ ਲਈ ਰਾਜ ਜੋਗ ਹੀ ਸ੍ਰੇਸ਼ਟ ਰਸਤਾ ਹੈ। ਇੰਦ੍ਰੀਆਂ ਰੂਪੀ ਘੋੜਿਆਂ ਨੂੰ ਦਿਨ ਰਾਤ ਸੰਜਮ ਰੂਪੀ ਕੋਰੜੇ ਲਗਾਉ, ਦ੍ਰਿਸ਼ਟੀ ਨੂੰ ਮਲਨ ਭਾਵ ਤੋਂ ਸਾਫ ਰੱਖੋ। ਨਾਮ ਦਾ ਜਾਪ ਹੀ ਤੁਹਾਡੀ ਢਾਲ ਅਤੇ ਕਵਚ ਹੋਵੇ ਜੋ ਅਬਿਦਿਆ ਤੋਂ ਰੱਖਿਆ ਕਰੇਗੀ। ਮ੍ਰਿਤੂ ਕੇ ਬਾਣ ਤੁਹਾਡੇ ਸਰੀਰ ਕੋ ਵਿੰਨ੍ਹ ਨਹੀਂ ਸਕਦੇ। ਈਸ਼ਵਰ ਦੀ ਪ੍ਰੀਤ ਤੋਂ ਮਨ ਪਰ ਬਿਜੈ ਪਾ ਲਵੋਗੇ। "ਮਨ ਕੋ ਮਾਰ ਕਰੋ ਅਸਵਾਰੀ" ਮਨ ਕੇ ਬਿਚਾਰੋਂ ਕੋ ਮਾਰਨਾ ਹੀ ਮਨ ਦਾ ਮਾਰਨਾਂ ਹੈ। ਬਿਬੇਕ ਹੀ ਇਸ ਦੇ ਬਿਚਾਰਾਂ ਨੂੰ ਬਦਲ ਸਕਦਾ ਹੈ, ਅਗਿਆਨੀ ਦਾ ਖਹਿੜਾ ਤਾਂ ਕਾਮ ਕ੍ਰੋਧ ਆਦਿਕ ਸ਼ਤਰੂ ਹੀ ਨਹੀਂ ਛੱਡਦੇ, ਮਨ ਕੋ ਬੁਰੇ ਵਿਕਾਰਾਂ ਵਲੋਂ ਮੋੜਨਾਂ ਹੀ ਇਸ ਦੀ

ਅਸਵਾਰੀ ਕਰਨੀ ਹੈ, ਮਨ ਰੂਪੀ ਸ਼ਤਰੂ ਲਈ ਤਪ ਤਲਵਾਰ ਹੈ, ਬਸ ਮਨ ਮਾਰਾ ਗਿਆ, ਅਗਿਆਨ ਰੂਪੀ ਦੁਰਗ ਕਿਲਾ ਤੋੜ ਕੇ ਪੂਰਨ ਬਿਜੈ ਪ੍ਰਾਪਤ ਕਰਕੇ ਖੁਸ਼ੀ ਦਾ ਸੰਖ ਨਗਾਰਾ ਬਜਾਵੋ, ਕਿਉਂਕਿ ਆਤਮਾ ਰੂਪੀ ਰਾਜ ਦੀ ਪ੍ਰਾਪਤੀ ਕਰ ਲਈ ਹੈ। ਮਨ ਦੇ ਦੋ ਘਰ ਹਨ ਇਕ ਸਰੀਰ ਜੋ ਦੁੱਖ ਦਾ ਸਥਾਨ, ਦੂਸਰਾ ਬ੍ਰਹਮ ਜੋ ਡਰ ਸੇ ਰਹਿਤ ਕਰਨ ਵਾਲਾ, ਦਵੈਤ ਤੋਂ ਰਹਿਤ ਅਦਵੈਤ ਸਰੂਪ ਹੈ, ਮਾਯਾ ਰੂਪੀ ਜਾਂ ਸੰਸਾਰ ਰੂਪੀ ਦੁਰਗ ਟੁੱਟਣੇ ਤੋਂ ਬ੍ਰਹਮ ਸਰੂਪ ਘਰ ਦੀ ਪ੍ਰਾਪਤੀ ਹੁੰਦੀ ਹੈ। ਭਾਵ ਹੈ ਅਭਯ ਰੂਪੀ ਘਰ ਦੀ ਪ੍ਰਾਪਤੀ ਕਰਕੇ ਖੁਸ਼ੀ ਵਿਚ ਸੰਖ ਬਾਜੇ ਬਜਾਏ ਗਏ। ਬੁਰੀ ਆਦਤਾਂ ਦੇ ਭਾਵ ਨੂੰ ਸਮਝ ਕੇ ਦ੍ਰਿੜ ਸੰਕਲਪ ਧਾਰ ਕੇ ਇਨ੍ਹਾਂ ਨੂੰ ਦੂਰ ਕਰੋ, ਜੋ ਦੁਖਦਾਈ ਹਨ। ਕਿਸੇ ਮਹਾਂਪੁਰਸ਼ ਦੀ ਓਟ ਲੈ ਕੇ ਬਚਨ ਦੀ ਕਮਾਈ ਕਰਕੇ ਬੁਰਾਈਆਂ ਦੂਰ ਕੀਤੀਆਂ ਜਾ ਸਕਦੀਆਂ ਹਨ, ਦੂਸਰਾ ਸਾਧਨ ਹੈ।

ਤੀਜਾ ਹੈ ਉਲਟ ਸੁਭਾਵ ਨਾਲ ਬਦਲੀਆਂ ਜਾਂਦੀਆਂ ਹਨ, ਝੂਠ ਨੂੰ ਸੱਚ ਤੋਂ, ਕ੍ਰੋਧ ਨੂੰ ਖਿਮਾਂ ਤੋਂ, ਲੋਭ ਨੂੰ ਸੰਤੋਖ ਤੋਂ, ਕਲਹ ਨੂੰ ਮੌਨ ਤੋਂ, ਅਤਿਆਚਾਰ ਨੂੰ ਦਯਾ ਤੋਂ, ਬੁਰੇ ਵਿਚਾਰਾਂ ਨੂੰ ਆਤਮ ਗਿਆਨ ਤੋਂ ਬਦਲਿਆ ਜਾ ਸਕਦਾ ਹੈ। ਬੁਰਾਈਆਂ ਨੂੰ ਵਿਦਾ ਕਰਨ ਲਈ ਸ਼ੁਧ ਆਦਤਾਂ ਤੋਂ ਸਦਾ ਲਈ ਕਿਲਾ ਬੰਦੀ ਕਰ ਦੇਣੀ ਚਾਹੀਦੀ ਹੈ।

1. **ਚਿਤ ਦੀ ਬੁਧੀ ਲਈ ਬੈਰਾਗ ਤੇ ਤਿਆਗ ਹੋਣਾਂ :-** ਮਨੋ ਨਾਸ਼ ਦੀ ਇਹ ਨਿਸ਼ਾਨੀ ਹੈ। ਜਿਹੜੀਆਂ ਵਸਤੂਆਂ ਆਪ ਕੋ ਪਹਿਲੇ ਕਾਲ ਸੁਖਮਈ ਪ੍ਰਤੀਤ ਹੋ ਰਹੀਆਂ ਸਨ। ਅਬ ਗਿਆਨ ਬੈਰਾਗ ਤੋਂ ਬਾਦ ਦੁਖਦਾਈ ਪ੍ਰਤੀਤ ਹੋ ਰਹੀਆਂ ਹਨ।

2. **ਅਹੰਕਾਰ ਦਾ ਤਿਆਗ :-** ਇਸਦੇ ਤਿਆਗ ਤੋਂ ਅਹੰਤਾ ਮਮਤਾ ਮੈਂ ਮੇਰੀ ਦਾ ਭਾਵ ਕਰਤਾ ਭੋਗਤਾਪਨ ਵੀ ਨਹੀਂ ਰਹਿਤਾ, ਸਭ ਪ੍ਰਕਾਰ ਕਾ ਰਾਗ ਅਤੇ ਵਾਸ਼ਨਾਉ ਕਾ ਜੜ ਸੇ ਨਾਸ਼ ਹੋ ਜਾਂਦਾ ਹੈ, ਦੇਹ ਅਧਿਆਸ ਵੀ ਖਤਮ ਹੋ ਜਾਂਦਾ ਹੈ, ਇਕ ਆਤਮਕਾਰੀ ਬਿਰਤੀ ਹੋ ਜਾਂਦੀ ਹੈ।

3. **ਧਰਮ ਕੀ ਬਿਰਧੀ :-** ਚਿਤ ਦੀ ਸ਼ੁਧੀ ਤੋਂ ਧਰਮ ਵਾਸਤੇ ਬੰਦਾ ਜਾਣ ਦੇਣ ਲਈ ਤਿਆਰ ਹੋ ਜਾਂਦਾ ਹੈ, ਇਹ ਪਵਿਤ੍ਰ ਮਨ ਦੀ ਨਿਸ਼ਾਨੀ ਹੈ।

4. **ਸੰਕਲਪ ਸਿਧੀ :-** ਚਿਤ ਦੀ ਸ਼ੁਧੀ ਤੋਂ ਮਨ ਦੇ ਤਮਾਮ ਸੰਕਲਪ ਪੂਰੇ ਹੋਣ ਲਗ ਪੈਂਦੇ ਹਨ, ਅੰਤਰਜਾਮਤਾ ਵੀ ਹੋ ਜਾਂਦੀ ਹੈ।

5. **ਗਿਆਨ ਦੀ ਪ੍ਰਾਪਤੀ :-** ਆਪਣੇ ਸਰੂਪ ਦਾ ਗਿਆਨ ਵੀ ਪ੍ਰਾਪਤ ਹੋ ਜਾਂਦਾ ਹੈ, ਇਹ ਚਿਤ ਦੀ ਸ਼ੁਧੀ ਦਾ ਏਕ ਲਕਸ਼ਣ ਹੈ।

6. **ਚਿਤ ਦੀ ਸ਼ੁਧੀ ਦਾ ਫਲ :-** ਚਿਤ ਸ਼ੁਧ ਹੋਣ ਤੋਂ ਯੋਗ ਆਪਣੇ ਆਪ ਸਿਧ ਹੋ ਜਾਂਦਾ ਹੈ, ਯੋਗ ਤੋਂ ਬਿਕਲਪ ਰਹਿਤ ਬੋਧ ਪ੍ਰਗਟ ਹੋ ਜਾਂਦਾ ਹੈ, ਨਿਰਵਿਕਲਪ ਸਥਿਤੀ, ਸੰਦੇਹ ਰਹਿਤ ਬੋਧ ਹੋ ਜਾਂਦਾ ਹੈ। ਸਾਰੇ ਦੁੱਖਾਂ ਦੀ ਨਵਿਰਤੀ ਹੋਣ ਤੋਂ ਪਰਮ ਸ਼ਾਂਤੀ ਪ੍ਰਾਪਤੀ ਹੋ ਜਾਂਦੀ ਹੈ। ਆਤਮ ਗਿਆਨ ਤੋਂ ਬਿਨਾਂ ਦੁਖਾਂ ਨੂੰ ਨਾਸ਼ ਕਰਨ ਦਾ ਕੋਈ ਉਪਾਇ ਨਹੀਂ ਹੈ। ਪ੍ਰੰਤੂ

ਅੰਤਸ਼ਕਰਣ ਦੀ ਸ਼ੁਧੀ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ, ਜਿਵੇਂ ਵਗਦੇ ਪਾਣੀ ਵਿਚ ਤਰਨ ਦਾ ਪੂਰਾ ਅਭਿਆਸ ਨਹੀਂ ਹੁੰਦਾ। ਇਸੇ ਪ੍ਰਕਾਰ ਚੰਚਲ ਮਨ ਵਿਚ ਪੂਰਾ ਬੋਧ ਨਹੀਂ ਹੁੰਦਾ, ਆਪਣੇ ਮਨ ਨੂੰ ਵਿਕਾਰਾਂ ਵਲੋਂ ਹਟਾ ਕਰ, ਜੋ ਬਿਰਤੀ ਨੂੰ ਬਾਹਰ ਮੁਖੀ ਕਰਦੇ ਹਨ, ਅੰਤਰ ਮੁਖੀ ਕਰ ਲੇਵੋ, ਫਿਰ ਆਪ ਕੋ ਆਤਮ ਰੂਪੀ ਅਸਲੀ ਖਜ਼ਾਨੇ ਦਾ ਬੋਧ ਹੋ ਜਾਵੇਗਾ। ਚਿਤ ਦੀ ਸ਼ੁਧੀ ਤੋਂ ਆਤਮਾ ਦਾ ਗਿਆਨ ਅਤੇ ਅਨਾਤਮ ਜਗਤ ਦੀ ਨਵਿਰਤੀ ਹੋ ਜਾਂਦੀ ਹੈ। ਜਗਤ ਦੀ ਪ੍ਰਤੀਤੀ ਦਾ ਕਾਰਣ ਅਗਿਆਨ ਹੈ। ਅਗਿਆਨ ਦੇ ਦੂਰ ਹੋਣ ਤੋਂ ਜਗਤ ਠਹਿਰ ਨਹੀਂ ਸਕਦਾ।

## 95.ਸਤਿਗੁਰੂ ਜੀ ਕਿਆ ਕਰਦੇ ਹਨ :-

ਗੁਰਬਾਣੀ ਕਹਤੀ ਹੈ, ਸਤਿਗੁਰਾਂ ਦੇ ਐਸੇ ਲੱਛਣ ਹੈਨ :-

ਸਲੋਕ ਮਃ ੧ ॥ ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥ ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥ ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥ ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥ ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥ ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥ ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥ ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥ (ਪੰਨਾ ੧੨੯੧)

21600 ਛੇ ਨਾਮ ਸ਼ੁਭਾਵਕ ਅਜਪਾ ਜਾਪ ਤੋਂ ਜਪਿਆ ਜਾਂਦਾ ਹੈ, ਜਲਦੀ ਜਲਦੀ 24000 ਵੇਰੀ ਜਪਿਆ ਜਾਂਦਾ ਹੈ।

## ਸ਼ਾਂਤੀ ਕਿੱਥੇ ਹੈ :-

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥

ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥ ੩੯ ॥(ਪੰਨਾ ੧੩੫੭)

ਅਰਥ : ਪ੍ਰਕਾਸ਼ਮਾਨ ਚੰਦਰਮਾਂ ਵੀ ਠੰਡਾ ਨਹੀਂ ਹੈ, ਬਾਵਨ ਚੰਦਨ ਵੀ ਠੰਡਾ ਨਹੀਂ, ਨਾਂ ਸਿਆਲਾਂ ਦੀ ਰੁੱਤ ਠੰਡੀ ਹੈ। ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ, ਸਾਧੂ ਸ੍ਵਜਨ ਪੁਰਖ ਹੀ ਸੀਤਲ ਹਨ।

## 96. ਸੀਤਲਤਾ ਵਾਲੇ ਸੰਤ ਦੇ ਕੀ ਲਛਣ ਹਨ :-

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥

ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥

ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥

ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥

ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥

ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥

ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥ ੪੦ ॥(ਪੰਨਾ ੧੩੫੭)

ਅਰਥ :- ਮਹਾਂਪੁਰਸ਼ਾਂ ਦੇ ਸਤਿਗੁਰਾਂ ਨੇ ਛੇ ਲੱਛਣ ਦੱਸੇ ਹਨ :

1. ਅਕਾਲ ਪੁਰਖ ਦਾ ਨਾਮ ਜਪਦੇ ਹਨ। ਸਾਰੇ ਪੂਰਨ ਜਾਣ ਕੇ ਪੂਰਨਤਾ ਦਾ ਧਿਆਨ ਕਰਦੇ ਹਨ।

2. ਇਸ ਤੇ ਇਹ ਗਿਆਨ ਧਾਰਨ ਹੁੰਦਾ ਹੈ ਕਿ ਦੁਖ ਸੁਖ ਨੂੰ ਇਕ ਕਰਕੇ ਜਾਣਦੇ ਹਨ, ਇਕ ਜਾਨਣੇ ਤੇ ਨਿਰਮਲ ਨਿਰਵੈਰ ਪ੍ਰਮੇਸ਼ਰ ਵਿਚ ਜੁੜ ਜਾਂਦੇ ਹਨ।

3. ਸਾਰੇ ਜੀਆਂ ਤੇ ਦਇਆ ਕਰਦੇ ਹਨ।

4. ਪੰਜ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਤੋਂ ਰਹਿਤ ਹੁੰਦੇ ਹਨ।

5. ਸ਼ਤਰੂ ਮਿਤਰ ਨੂੰ ਇਕ ਸਮਾਨ ਉਪਦੇਸ਼ ਦਿੰਦੇ ਹਨ, ਕਿਉਂਕਿ ਇਕ ਪ੍ਰਮੇਸ਼ਰ ਦੀ ਭਗਤੀ ਵਿਚ ਸ਼ਰਧਾਵਾਨ ਹੁੰਦੇ ਹਨ।

5. ਪਰਾਈ ਨਿੰਦਾ ਨਾ ਕਰਦੇ ਹਨ ਅਤੇ ਨਾ ਕੰਨੀ ਸੁਣਦੇ ਹਨ, ਸਗੋਂ ਆਪਾ ਭਾਵ ਤਿਆਗ ਕੇ ਸਭ ਦੀ ਧੂੜ ਹੁੰਦੇ ਹਨ ਐਸੇ ਲੱਛਣ ਵਾਲੇ ਨੂੰ ਗੁਰੂ ਜੀ ਨੇ ਸਾਧੂ ਸੱਜਣ ਕਿਹਾ ਹੈ। ਐਸੇ ਮਹਾਂਪੁਰਸ਼ਾਂ ਦੀ ਸੰਗਤ ਭਰਮ ਦੀ ਨਵਿਰਤੀ ਕਰਕੇ ਗਿਆਨ ਦਾ ਪ੍ਰਕਾਸ਼ ਕਰਕੇ ਅਭੇਦ ਪਦਵੀ ਬਖਸ਼ ਕਰਦੀ ਹੈ। ਈਸ਼ਵਰ ਕਿਰਪਾ, ਆਪਣਾ ਕਰਮ ਸਹਿਯੋਗ ਹੋਵੇ ਤਾਂ ਇਨ੍ਹਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ।

## 97. ਨੌਂ ਬੰਧਨਾਂ ਬਾਰੇ ਜਾਣਕਾਰੀ

| | | |
|---|---|---|
| 1. ਅਵਿੱਦਿਆ | 2. ਜੀਵ ਭਾਵ | 3. ਹਿਰਦੇ ਗ੍ਰੰਥੀ |
| 4. ਸ਼ੰਸਯ | 5. ਕਰਮ | 6. ਕਾਮਨਾ |
| 7. ਜਨਮ | 8. ਮਰਣ | 9. ਸਰੀਰ |

ਗੁਰਬਾਣੀ ਪ੍ਰਮਾਣ :-

ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥ ੨ ॥
ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥ ੩ ॥

ਬੰਧਨ ਕਿਰਖੀ ਕਰਹਿ ਕਿਰਸਾਨੁ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥ ੪ ॥
ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥ ੫ ॥
ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥ ੬ ॥
ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥ ੭ ॥
ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥ ੮ ॥੧੦॥(ਪੰਨਾ ੪੧੬)

1. ਪਹਿਲਾ ਬੰਧਨ ਆਪਣੇ ਸਰੂਪ ਦਾ ਅਗਿਆਨ ਇਸ ਨੂੰ ਗੁਰੂ ਰਾਹੀਂ ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਕਰਕੇ ਦੂਰ ਕੀਤਾ ਜਾਂਦਾ ਹੈ।

ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥ ੧ ॥ (ਪੰਨਾ ੮੨੧)

2. ਅਗਿਆਨ ਤੇ ਜੀਵ ਭਾਵ ਦੇ ਖੰਡਨ ਲਈ ਦ੍ਰਿਸ਼ਟਾਂਤ ।

ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ॥ ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ ॥ (ਪੰਨਾ ੧੨੩੦)

ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥ ੭ ॥( ਪੰਨਾ ੧੦੩੦)

ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥ (ਪੰਨਾ ੧੨੩)

ਤੀਸਰਾ =

ਚਿਦ ਜੜ ਗ੍ਰੰਥੀ ਜੋ ਮੈਂ ਮੇਰੀ ਦਾ ਅਧਿਆਸ ਹੈ ।

ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ ॥

ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ ॥

ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥ ੧ ॥(ਪੰਨਾ ੮੪)

ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥ ੫ ॥(ਪੰਨਾ ੬੪੨)

ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ ॥(ਪੰਨਾ ੧੩੪੭)

## 98. ਚੌਥਾ ਸ਼ੰਸਯ ਬੰਧਨ :

ਕਰਮ ਅਕਰਮ ਬਿਚਾਰੀਐ ਸੰਕਾ ਸੁਨਿ ਬੇਦ ਪੁਰਾਨ ॥

ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥ ੩ ॥

ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥

ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥ ੪ ॥(ਪੰਨਾ ੧੩੪੬)

ਮਿਟੇ ਅੰਦੇਸਿਆ ਹਾਂ ॥ ਸੰਤ ਉਪਦੇਸਿਆ ਮੇਰੇ ਮਨਾ ॥ ੧ ॥(ਪੰਨਾ ੪੧੦)

## 99. ਪੰਜਵਾ ਕਰਮ ਰੂਪ ਬੰਧਨ

ਕੋਟਿ ਕਰਮ ਬੰਧਨ ਕਾ ਮੂਲੁ ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ ॥੨॥(ਪੰਨਾ੧੧੪੯)

ਕੋਟਿ ਕਰਮ ਕਰਿ ਦੇਹ ਨ ਸੋਧਾ ॥ ਸਾਧਸੰਗਤਿ ਮਹਿ ਮਨੁ ਪਰਬੋਧਾ ॥੨॥(ਪੰਨਾ ੧੨੯੮)

## ਛੇਵਾਂ ਬੰਧਨ ਕਾਮਨਾ

ਮਨਸਾ ਆਸਾ ਸਬਦਿ ਜਲਾਈ ॥ ਗੁਰਮੁਖਿ ਜੋਤਿ ਨਿਰੰਤਰਿ ਪਾਈ ॥(ਪੰਨਾ ੯੪੦)

ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥

ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥ ਪੰਨਾ ੬੧ ॥

ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥

ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥ ੪ ॥(ਪੰਨਾ ੩੫੬)

ਯਸਯ ਦੇਵੇ ਪਰਾ ਭਗਤੀ ਯਥਾ ਦੇਵੇ ਤਥਾ ਗੁਰੱਉ ॥

ਤੱਸਯ ਤੇ ਕਥਿਤਾ ਹਯਰਥਾ ਪ੍ਰਕਾਸ਼ਯੰਤੇ ਮਹਾਤਮਨਹ ॥

ਅਰਥ : ਜਿਸ ਪੁਰਸ਼ ਦੀ ਪ੍ਰਮਾਤਮਾ ਵਿਖੇ ਅਨਨੰਯ ਗਤੀ ਹੈ, ਐਸੀ ਹੀ ਭਗਤੀ ਗੁਰੂ ਵਿਖੇ ਹੋ ਜਾਵੇ, ਉਸ ਗੁਰੂ ਭਗਤ ਦੇ ਹਿਰਦੇ ਵਿਚ ਵੇਦਾਂਤ ਦੇ ਪਦਾਰਥ ਪ੍ਰਤੱਖ ਹੋ ਜਾਂਦੇ ਹਨ।

ਯਸਯ ਕ੍ਰਿਪਯਾਵਲੋਕੇਨ ਬ੍ਰਹਮ ਜੀਵੇਨ ਭੂਯਤੇ॥

ਯਸਯੋਦਾਸੀਨ ਮਾਤ੍ਰੇਣ ਬ੍ਰਹਮ ਤੁਛ ਤ੍ਰਿਣਾਦਪਿ ॥

ਅਰਥ :- ਜਿਸ ਗੁਰੂ ਦੀ ਕਿਰਪਾ ਤੋਂ ਜੀਵ ਬਹਮ ਰੂਪ ਹੋ ਜਾਂਦਾ ਹੈ, ਜੇਕਰ ਗੁਰੂ ਦੀ ਕਿਰਪਾ ਨਾ ਹੋਵੇ, ਤਾਂ ਬ੍ਰਹਮ ਕੱਖਾਂ ਤੋਂ ਵੀ ਹੌਲਾ ਹੈ ਭਾਵ ਉਸ ਬ੍ਰਹਮ ਨੂੰ ਕੋਈ ਜਾਣ ਨਹੀਂ ਸਕਦਾ ।

## 100. ਸੱਤਵਾਂ, ਅੱਠਵਾਂ ਜਨਮ ਮਰਨ ਰੂਪ ਬੰਧਨ

ਇਹ ਅਗਿਆਨ ਕਰਕੇ ਹੈ। ਗਿਆਨ ਤੋਂ ਦੂਰ ਹੋ ਜਾਂਦਾ ਹੈ।

ਸਲੋਕੁ ॥ ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥

ਨਾਨਕ ਮਨਹੁ ਨ ਬੀਸਰੈ ਗੁਣ ਨਿਧਿ ਗੋਬਿਦ ਰਾਇ ॥ ੧ ॥(ਪੰਨਾ ੨੫੫)

ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥

ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥

ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥

ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥ ੨ ॥

ਸਾਧਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥(ਪੰਨਾ ੧੭੬)

ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ ॥

ਤਿਨਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥ ੩ ॥ (ਪੰਨਾ ੮੦੨)

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥

ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥ (ਪੰਨਾ ੧੪੬)

ਆਠ ਪਹਰ ਗੁਨ ਗਾਇ ਗੁਬਿੰਦ ॥ ਭੈ ਬਿਨਸੇ ਉਤਰੀ ਸਭ ਚਿੰਦ ॥ ੧ ॥ ਪੰਨਾ ੧੩੩੯)

## ਨੌਂਵਾਂ ਸਰੀਰ ਰੂਪ ਬੰਧਨ :-

ਆਸਾ ਮਹਲਾ ੫ ॥ ਪੁਤਰੀ ਤੇਰੀ ਬਿਧਿ ਕਰਿ ਥਾਟੀ ॥ ਜਾਨੁ ਸਤਿ ਕਰਿ ਹੋਇਗੀ ਮਾਟੀ ॥ ੧ ॥ ਮੂਲੁ ਸਮਾਲਹੁ ਅਚੇਤ ਗਵਾਰਾ ॥ ਇਤਨੇ ਕਉ ਤੁਮ੍ ਕਿਆ ਗਰਬੇ ॥ ੧ ॥ ਰਹਾਉ ॥ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥ ਅਵਰ ਵਸਤੁ ਤੁਝ ਪਾਹਿ ਅਮਾਨ ॥ ੨ ॥ ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥ ੩ ॥ ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥ ਬਿਨੁ ਬੂਝੇ ਤੂੰ ਸਦਾ ਨਾਪਾਕ ॥ ੪ ॥ ਕਹੁ ਨਾਨਕ ਗੁਰ ਕਉ ਕੁਰਬਾਨੁ ॥ ਜਿਸ ਤੇ ਪਾਈਐ ਹਰਿ ਪੁਰਖੁ ਸੁਜਾਨੁ ॥ ੫ ॥ ੧੪ ॥(ਪੰਨਾ ੩੭੪)

ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ (ਪੰਨਾ ੨)

ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥ ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ ॥ (ਪੰਨਾ ੯੯੮)

ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥

ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥

ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ ॥ (ਪੰਨਾ ੧੩੫੪)

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥(ਪੰਨਾ ੧੨੪)

ਪੁਰਸ਼ਾਂ ਦੇ ਗਿਆਨ ਦੁਆਰ ਲਿਖੇ ਹਨ। ਦਸਵਾਂ ਗੁਪਤ ਅਤੇ ਗਿਆਰਵਾਂ ਨਾਭੀ ਅਸਥਾਨ, ਇਸਤ੍ਰੀਆਂ ਦੇ ਚੌਦਾਂ ਲਿਖੇ ਹਨ, ਦੋ ਅਸਥਨ ਦੋ ਦੁਆਰ ਹਨ, ਇਕ ਜਨਮ ਅਸਥਾਨ ਸਾਰੇ ਚੌਦਾਂ ਹਨ, ਨੌਂ ਦੁਆਰਾਂ ਦਾ ਖੰਡਨ ਕਰਨ ਨਾਲ ਬਾਕੀ ਸਾਰਿਆਂ ਦਾ ਆਪੇ ਹੀ ਖੰਡਨ ਹੋ ਜਾਂਦਾ ਹੈ।

ਜਿਵੇਂ ਕਿ ਗੁਰਬਾਣੀ ਵਿਚ ਕਥਨ ਕੀਤਾ ਹੈ :-

ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥ ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥ ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ ॥ ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥(ਪੰਨਾ ੩੦੦)

ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥(ਪੰਨਾ ੨੭੨)

ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ ॥ ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥ ੧ ॥ ਰਹਾਉ ॥ ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥ ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ ਬਾਂਧੇ ਆਪ ਬਚੰਨੀ ॥ ੧ ॥(ਪੰਨਾ ੮੫੭)

ਦੈਵੀ ਹਯੇਸ਼ਾ ਗੁਣ ਮਈ ਮਮ ਮਾਯਾ ਦੁਰੱਤਯਾ ॥

ਮਾਮੇਵ ਯੇ ਪ੍ਰਪਦਯੰਤੇ ਮਾਯਾ ਮੇਤਾਂ ਤਰੰਤਿ ਤੇ ॥

ਅਰਥ:- ਇਹ ਮੇਰੀ ਤ੍ਰਿਗੁਣਆਤਮਕ ਰੂਪ ਮਾਇਆ ਬੜੀ ਚਮਤਕਾਰੀ ਹੈ ਅਤੇ ਲੋਗਾਂ ਨੂੰ ਮੋਹਤ ਕਰਨ ਵਾਲੀ ਹੈ। ਇਸ ਮਾਯਾ ਤੋਂ ਤਰਨਾਂ ਕਠਿਨ ਹੈ ਜੋ ਮੇਰੀ ਤਥਾ ਗੁਰੂ ਕੀ ਸ਼ਰਨ ਵਿਖੇ ਆਉਂਦੇ ਹਨ, ਉਹ ਇਸ ਮਾਯਾ ਨੂੰ ਤਰ ਸਕਦੇ ਹਨ, ਹੋਰ ਕੋਈ ਉਪਾਉ ਨਹੀਂ ਹੈ।

ਨਾਂਹ ਪ੍ਰਕਾਸ਼ : ਸਰਵਸਯ ਯੋਗ ਮਾਯਾ ਸਮਵ੍ਰਿਤ : ॥

ਮੂਢੋ ਅਯੰ ਨਾ ਅਭਿ ਜਾਨਾਤਿ ਲੋਕੋ ਮਾਮਜ ਮਵਯਯਮ ॥

ਅਰਥ :- ਮੈਂ ਅਪਣੀ ਜੋਗ ਮਾਇਆ ਸੇ ਛਿਪਾ ਹੂਆ ਪ੍ਰਤੱਖ ਨਹੀਂ ਹੋਤਾ, ਤੂੰ ਯਹ ਅਗਿਆਨੀ ਪੁਰਸ਼ ਮੁਝ ਅਜ ਅਬਿਨਾਸ਼ੀ ਕੋ ਤਤ੍ਵ ਸੇ ਨਹੀਂ ਜਾਣ ਸਕਦਾ।

ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ॥

ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ॥ ੧ ॥(ਪੰਨਾ ੫੫੯)

ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ ॥ ੩ ॥ ਪੰਨਾ ੪੮੨)

## 101. ਦੁਖ ਦੀ ਨਵਿਰਤੀ ਪਰਮਾਨੰਦ ਦੀ ਪ੍ਰਾਪਤੀ ਦਾ ਸਾਧਨ

ਕਰਮ ਉਪਾਸਨ ਕੀਨੇ ਭਾਰੀ ॥ ਔਰ ਅਧਿਕ ਜਗ ਫਾਸੀ ਡਾਰੀ ॥

ਆਪ ਉਪਾਯ ਕਹੋ ਗੁਰਦੇਵਾ ॥ ਹੋਵੈ ਜਾ ਤੇ ਭਵ ਦੁਖ ਛੇਵਾ ॥

ਪੁਨ ਚਾਹਤ ਹਮ ਪਰਮਾਨੰਦਾ ॥ ਤਾ ਕੋ ਕਹੋ ਉਪਾਯ ਸੁਛੰਦਾ ॥

ਸ੍ਰੀ ਗੁਰੂ ਵਾਚ :-

ਪਰਮਾਨੰਦ ਮਿਲਾਪ ਤੂੰ ਜੋ ਸ਼ਿਸ਼ ਚਹੇ ਸੁਜਾਨ ॥

ਜਨਮਾਦਿਕ ਦੁਖ ਨਾਸ਼ ਪੁਨ ਭ੍ਰਾਂਤਿ ਜਨਯ ਤਹਿ ਮਾਨ॥

ਪਰਮਾਨੰਦ ਸਰੂਪ ਤੂੰ ਨਹ ਤੋ ਮੇਂ ਦੁਖ ਲੇਸ਼ ॥

ਅਜ ਅਬਿਨਾਸੀ ਬ੍ਰਹਮ ਚਿਤ ਜਿਨ ਆਨੇ ਹੀਏ ਕਲੇਸ਼ ॥(ਵਿਚਾਰ ਸਾਗਰ)

ਮਃ ੫ ॥ ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥

ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥ ੨ ॥ (ਪੰਨਾ ੮੯)

ਜੈਸੇ ਸਿੰਘ ਅਜਾ ਸੰਗ ਡੋਲੇ ॥ ਆਪੁ ਨ ਚੀਨੇ ਭ੍ਰਮ ਸੰਗ ਭੂਲੇ ॥

“ਪਤੰਜਲੀ ਯੋਗ ਦਰਸ਼ਨ ਦੀ ਝਾਕੀ”

ਜਿਸ ਵਿਚ ਯੋਗ ਦਾ ਲੱਛਣ, ਭੇਦ ਉਪਾਵ ਪ੍ਰਯੋਜਨ ਦਿਖਾਇਆ ਜਾਏ, ਉਸ ਸ਼ਾਸਤਰ ਨੂੰ ਯੋਗ ਦਰਸ਼ਨ ਕਹਿੰਦੇ ਹਨ, ਇਸ ਵਿਚ ਮਨ ਦੀ ਚਿਕਿਤਸਾ ਤਥਾ ਮਨ ਨੂੰ ਵਸ ਕਰਨ ਦੀਆਂ ਵਿਧੀਆਂ ਹਨ।

ਸਮਾਧੀ ਪਦ :ਇਸ ਅਧਿਆਇ ਵਿਚ ਜੋਗ ਦਾ ਸਰੂਪ ਦੱਸਿਆ ਗਿਆ ਹੈ ਅਤੇ ਚਿਤ ਦੀ ਇਕਾਗ੍ਰਤਾ ਦਾ ਵਰਨਣ ਹੈ।

## 102. ਯੋਗ ਕੀ ਹੈ

ਇਸ ਦੇ ਤੀਨ ਅਰਥ ਹਨ ਬਿਜੋਗ, ਉਦਯੋਗ, ਸੰਜੋਗ। ਬਿਜੋਗ ਦਾ ਅਰਥ ਜੁਦਾਈ ਵਿਛੋੜਾ, ਉਦਯੋਗ ਦਾ ਭਾਵ ਪੁਰਸ਼ਾਰਥ ਉੱਦਮ, ਸੰਜੋਗ ਦਾ ਭਾਵ ਪ੍ਰਭੂ ਮਿਲਾਪ। ਅਗਰ ਸਾਡਾ ਪ੍ਰਭੂ ਨਾਲ ਵਿਛੋੜਾ ਨਾ ਹੋਵੇ ਫਿਰ ਸਾਧਨ ਸਿਮਰਨ ਦੀ ਕੀ ਲੋੜ ਹੈ, ਵਿਛੋੜੇ ਨੂੰ ਦੂਰ ਕਰਨ

ਲਈ ਉੱਦਮ ਕੀਤਾ ਜਾਂਦਾ ਹੈ, ਉੱਦਮ ਤੋਂ ਮਿਲਾਪ ਹੁੰਦਾ ਹੈ, ਐਸੀ ਕਿਰਿਆ ਦਾ ਨਾਮ ਯੋਗ ਹੈ ਅਰਥਾਤ ਸੰਸਾਰ ਦੇ ਵਿਕਾਰਾਂ ਨਾਲ ਸਬੰਧ ਤੋੜ ਕੇ ਪ੍ਰਭੂ ਨਾਲ ਜੋੜਨਾਂ ਜੋਗ ਹੈ। ਤਥਾ ਚਿਤ ਦੀਆਂ ਬਿਰਤੀਆਂ ਦਾ ਨਿਰੋਧ ਕਰਨਾ ਹੀ ਯੋਗ (ਯੋਗਾਸ ਚਿਤ ਵਿਰਤੀ ਨਿਰੋਧਾ) ਜੋਗ ਸੂਤਰ ਹੈ। ਇਹ ਯੁਯ ਧਾਤੂ ਸੇ ਬਣਾ ਹੈ, ਜਿਸ ਦੇ ਅਰਥ ਹਨ ਜੁੜਨਾਂ ਜਾਂ ਇਕ ਹੋਣਾਂ।ਬਿਚਾਰੋਂ ਦਾ ਨਾਮ ਹੀ ਬਿਰਤੀ ਹੈ, ਬਿਚਾਰਾਂ ਦੇ ਉਤਪਨ ਹੋਣ ਤੋਂ ਇਕਾਗ੍ਰਤਾ ਮੁਸ਼ਕਲ ਹੈ, ਜਦੋਂ ਬਿਚਾਰ ਲੀਨ ਹੋ ਜਾਣ, ਨੀਂਦ ਆਤੀ ਹੈ, ਨੀਂਦ ਵਿਚ ਤਮੋਗੁਣ ਦੀ ਪ੍ਰਧਾਨਤਾ ਹੁੰਦੀ ਹੈ। ਯੋਗ ਨਾਲ ਰੁਕੀ ਹੋਈ ਬਿਰਤੀ ਗਿਆਨ ਨਿੰਦ੍ਰਾ ਕਹਿਲਾਵੇ ਹੈਂ। ਅੱਠ ਅੰਗਾਂ ਦੁਆਰਾ ਕੀਤਾ ਹੋਇਆ ਅਸ਼ਟਾਂਗ ਯੋਗ ਹੈ, ਮਿੱਟੀ ਪਾਣੀ ਦਾ ਮੇਲ ਕੁਝ ਚਿਰ ਲਈ ਹੈ, ਕਿਉਂਕਿ ਪਾਣੀ ਤੇ ਮਿੱਟੀ ਸਜਾਤੀ ਤਤ ਨਹੀਂ, ਬਿਜਾਤੀ ਤਤ ਹਨ। ਆਤਮਾ ਪ੍ਰਮਾਤਮਾ ਸਜਾਤੀ ਹਨ, ਇਨ੍ਹਾਂ ਦਾ ਮੇਲ ਸਦਾ ਰਹਿਣ ਵਾਲਾ ਹੈ। ਮੇਲ ਦਾ ਸਾਧਨ ਯੋਗ ਹੈ। ਬੇਦਾਂਤ ਵਿਚ ਮਲ ਦੋਸ਼ ਨੂੰ ਨਿਸ਼ਕਾਮ ਕਰਮਾਂ ਤੋਂ ਨਵਿਰਤ ਕਰਕੇ, ਵਿਕਛੇਪ ਦੋਸ਼ ਨੂੰ ਉਪਾਸ਼ਨਾਂ ਤੋਂ ਅਤੇ ਅਵਰਣ ਦੋਸ਼ ਨੂੰ ਗਿਆਨ ਤੋਂ ਨਵਿਰਤ ਕਰੇ, ਫਿਰ ਗਿਆਨ ਦੀ ਪ੍ਰਾਪਤੀ ਲਈ ਬਿਬੇਕ, ਬੈਰਾਗ, ਖਟ ਸੰਪਤੀ, ਮੋਕਸ਼ ਇੱਛਾ, ਚਾਰ ਸਾਧਨਾਂ ਤੋਂ ਪਿਛੋਂ ਗੁਰੂ ਮੁਖ ਤੋਂ ਮਹਾਂਵਾਕਾਂ ਨੂੰ ਸ੍ਰਵਣ ਕਰੇ, ਮੰਨਨ ਅਤੇ ਨਿਧਿਆਸਣ ਤੋਂ ਆਤਮਾ ਦਾ ਸਾਖਯਾਤ ਕੀਤਾ ਜਾਂਦਾ ਹੈ। ਯੋਗ ਵਿਚ ਪਹਿਲੇ ਛੇ ਅੰਗ ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਨਾਂ, ਧਯਾਨ, ਦਾ ਪਾਲਨ ਕਰਨ ਪਿਛੋਂ ਸਮਾਧੀ ਸਿਧ ਕਰਕੇ ਆਤਮਾ ਸਾਖਿਆਤ ਕੀਤਾ ਜਾਂਦਾ ਹੈ। ਯੋਗ ਬੇਦਾਂਤ ਦਾ ਖਾਸ ਅੰਤਰ ਨਹੀਂ, ਕੇਵਲ ਵਰਨਣ ਕਰਨ ਦਾ ਢੰਗ ਜਾਂ ਕਿਰਿਆ ਦਾ ਭੇਦ ਹੈ।

## 103. ਯੋਗ ਦਾ ਸਰੂਪ

ਜਿਵੇਂ ਮਨ ਬਾਹਰ ਮੁਖ ਹੋਵੇ, ਕੋਈ ਦਰਦਨਾਕ ਦ੍ਰਿਸ਼ ਦੇਖਣ ਤੋਂ ਮਨ ਕੁਝ ਸਮੇਂ ਲਈ ਅੰਤਰ ਮੁਖ ਹੋ ਜਾਵੇ ਜਾਂ ਜਿਵੇਂ ਕੋਈ ਇਸਤ੍ਰੀ ਪਤੀ ਪਿਆਰ ਵਿਚ ਲੀਨ ਹੋਵੇ, ਇਹ ਇਸ਼ਕ ਮਿਜ਼ਾਜ਼ੀ (ਨਕਲੀ) ਹੈ। ਇਸ ਵਿਚ ਫਰਕ ਵੀ ਪੈ ਸਕਦਾ ਹੈ, ਮਨ ਦੁਨੀਆਂ ਦੀਆਂ ਸਭ ਵਸਤੂਆਂ ਦਾ ਖਿਆਲ ਤਿਆਗ ਕੇ ਪ੍ਰਮਾਤਮਾਂ ਵਿਚ ਲੀਨ ਹੋ ਜਾਵੇ, ਇਹ ਇਸ਼ਕ ਹਕੀਕੀ (ਸੱਚਾ) ਅਸਲੀ ਹੈ। ਮਨ ਕੇ ਜੋਗ ਕੇ ਕੇਂਦਰ ਨੂੰ ਬਦਲਣ ਲਈ ਭਗਵਾਨ ਕੀ ਯਾਦ ਵਿਚ ਲਗਾਉ। ਰੋਟੀ ਕਪੜਾ ਪੁੱਤਰ ਧੀਆਂ ਦੌਲਤ ਸੰਸਾਰ ਨਹੀਂ, ਪ੍ਰੰਤੂ ਪ੍ਰਮੇਸ਼ਰ ਨੂੰ ਭੁਲਾ ਦੇਣਾਂ ਸੰਸਾਰ ਹੈ। ਅਗਰ ਸੰਸਾਰ ਵਿਚ ਰਹਿ ਕਰ ਪ੍ਰਮਾਤਮਾਂ ਸੇ ਮੇਲ ਪ੍ਰਾਪਤ ਕਰ ਲਵੇ, ਫਿਰ ਸੱਚਾ ਯੋਗ ਹੈ। ਯੋਗ ਕੀ ਹੈ, ਬਿਰਤੀਆਂ ਦਾ ਆਪਣੇ ਪ੍ਰਵਾਹ ਵਲੋਂ ਰੋਕ ਕੇ ਆਤਮਾ ਵਿਚ ਲਗਾਣਾ ਯੋਗ ਹੈ, ਜਦ ਤੀਕ ਮਨ ਦੀਆ ਬਿਰਤੀਆਂ ਬਾਹਰ ਮੁਖੀ ਹਨ ਆਪ ਦੁਖੀ ਹੋ, ਜੇ ਸੱਚਾ ਸੁਖ ਭਾਲਦੇ ਹੋ ਤਾਂ ਮਨ ਦੀਆਂ ਬਿਰਤੀਆਂ ਨੂੰ ਸੇਵਾ ਸਿਮਰਨ, ਵੀਚਾਰ, ਸਤਸੰਗਤ ਤੋਂ ਅੰਤਰਮੁਖ ਕਰਕੇ ਸੱਖਾ ਸੁੱਖ ਅਤੇ ਆਤਮਾ ਦਾ ਰਾਜ ਕਾਇਮ ਕਰੇ।

## 104. ਯੋਗ ਦਾ ਉਦੇਸ਼

ਜਿਵੇਂ ਬੰਦ ਭਾਫ ਹਜ਼ਾਰਾਂ ਕਾਰਜ ਸਿੱਧ ਕਰਦੀ ਹੈ, ਖੁੱਲੀ ਭਾਫ ਤੋਂ ਕੋਈ ਮਸ਼ੀਨ ਨਹੀਂ ਚੱਲਦੀ, ਨਾ ਹੀ ਕੋਈ ਕਾਰਜ ਸਿੱਧ ਹੁੰਦਾ ਹੈ। ਇਸ ਪ੍ਰਕਾਰ ਖੁੱਲ੍ਹਾ ਮਨ ਅਵਾਰਾ ਘੁੰਮਤਾ ਹੈ ਅਤੇ ਆਪਣੀ ਸ਼ਕਤੀ ਨੂੰ ਬਿਅਰਥ ਨਸ਼ਟ ਕਰਦਾ ਹੈ ਅਗਰ ਇਕਾਗ੍ਰ ਕਰ ਲਿਆ ਜਾਵੇ। ਸ਼ਕਤੀ ਵੀ ਬੇਅੰਤ ਪ੍ਰਾਪਤ ਹੁੰਦੀ ਹੈ ਅਤੇ ਪਰਉਪਕਾਰ ਵੀ ਮਹਾਨ ਕਰ ਸਕਦਾ ਹੈ। ਜਦੋਂ ਮਨ ਦੀ ਭਟਕਣ ਬੰਦ ਹੋ ਜਾਵੇ ਇਕਾਗ੍ਰਤਾ ਆ ਜਾਂਦੀ ਹੈ। ਇਕਾਗ੍ਰਤਾ ਤੋਂ ਸਮਾਧੀ ਅਤੇ ਸਮਾਧੀ ਤੋਂ ਆਤਮਾ ਪ੍ਰਤੱਖ ਹੁੰਦੀ ਹੈ। ਮਨ ਨੂੰ ਇਕਾਗ੍ਰ ਕਰਨਾ ਹੀ ਵੱਡਾ ਆਸਣ ਹੈ, ਮਨ ਨੂੰ ਵਸ ਕਰਨਾਂ, ਸ਼ਾਂਤ ਕਰਨਾ ਅਸਲੀ ਯੋਗ ਪਹਿਲੀ ਸਮਾਧੀ ਹੈ।

## ਯੋਗ ਦਾ ਫਲ

ਸਰੀਰਕ ਮਾਨਸਿਕ ਦੁੱਖਾਂ ਦੀ ਨਵਿਰਤੀ ਅਤੇ ਸਮਾਧੀ ਦੀ ਪ੍ਰਾਪਤੀ, ਜਿਵੇਂ ਪਾਣੀ ਵਿਚ ਨਿਮਕ ਮਿਲਿਆ ਨਜ਼ਰ ਨਹੀਂ ਆਉਂਦਾ, ਚਖਣੇਂ ਤੋਂ ਪਤਾ ਲੱਗਦਾ ਹੈ, ਇਸੇ ਤਰਾਂ ਆਤਮਾ ਦਾ ਦਰਸ਼ਨ ਇਨ੍ਹਾਂ ਅੱਖਾਂ ਨਾਲ ਨਹੀਂ ਹੁੰਦਾ, ਕੇਵਲ ਚਿਤ ਦੀ ਵਿਰਤੀ ਦੇ ਨਿਰੋਧ ਤੋਂ ਹੀ ਉਸਦਾ ਅਨੁਭਵ ਹੁੰਦਾ ਹੈ। ਜਿਵੇਂ ਭੁੱਜੇ ਹੋਏ ਦਾਣੇ ਉੱਗਣ ਦੀ ਸ਼ਕਤੀ ਨਹੀਂ ਰੱਖਦੇ। ਇਸ ਤਰ੍ਹਾਂ ਯੋਗ ਅਗਲੀ ਦੁਆਰਾ ਕਰਮੋਂ ਕੇ ਬੀਜ ਰੂਪੀ ਸੰਸਕਾਰ ਭੁੰਨ ਦੇਣ ਤੋਂ ਦੁਖ ਰੂਪੀ ਬ੍ਰਿਛ ਉਤਪਨ ਨਹੀਂ ਹੁੰਦਾ, ਫਿਰ ਪਾਪ ਪੁੰਨ ਕਾ ਕਰਤਾ ਹੀ ਕੌਣ ਬਣੇਗਾ। ਕਰਮਾਂ ਦੀ ਨੀਂਹ ਗਲਤੀ ਪਰ ਹੈ, ਗਲਤੀ ਕਰਨ ਤੋਂ ਹੀ ਕਲੇਸ਼ ਪੈਦਾ ਹੁੰਦਾ ਹੈ। ਕਲੇਸ਼ ਪੰਜ ਪ੍ਰਕਾਰ ਦਾ ਹੈ, ਰਾਗ, ਦ੍ਵੈਸ਼, ਅਵਿੱਦਿਆ, ਅਸਮਤਾ, ਅਭੀਨਿਵੇਸ਼ ਇਨ੍ਹਾਂ ਦਾ ਪਿੱਛੇ ਜ਼ਿਕਰ ਹੋ ਚੁੱਕਾ ਹੈ। ਜਿਵੇਂ ਝੀਲ ਵਿਚ ਲਹਿਰਾਂ ਉੱਠਣ ਤੋਂ ਸਾਡੀ ਸ਼ੁੱਧ ਸ਼ਕਲ ਪ੍ਰਤੀਤ ਨਹੀਂ ਹੁੰਦੀ, ਇਸੇ ਪ੍ਰਕਾਰ ਸਾਡਾ ਚਿਤ ਇਕ ਝੀਲ ਹੈ, ਬਿਰਤੀਆਂ ਲਹਿਰਾਂ ਹਨ, ਝੀਲ ਕੀ ਤਹ ਸਾਡਾ ਅਸਲੀ ਸਰੂਪ ਹੈ, ਇਸ ਲਈ ਚਿਤ ਕੀ ਬਿਰਤੀਆਂ ਰੁਕ ਜਾਣ ਤੋਂ ਹੀ ਆਤਮਾ ਦਾ ਦਰਸ਼ਨ ਕਰ ਸਕਦੇ ਹਾਂ।

## 105. ਅਵਿੱਦਿਆ

ਅਵਿੱਦਿਆ ਨਾਮ ਅਗਿਆਨ ਦਾ ਹੈ, ਇਹ ਜੀਵ ਦਾ ਮਹਾਨ ਸ਼ਤਰੂ ਹੈ। ਇਸ ਦੇ ਹੋਣ ਨਾਲ ਚਾਰੇ ਕਲੇਸ਼ ਵਿਆਪਦੇ ਰਹਿੰਦੇ ਹਨ, ਅਗਰ ਦਰਖਤ ਦੀਆਂ ਸ਼ਾਖਾਂ ਕੱਟਦੇ ਰਹੀਏ, ਫੁਟਣੋਂ ਨਹੀਂ ਹਟਦਾ, ਜੇ ਮੂਲ ਤੋਂ ਪੁੱਟ ਦਈਏ, ਝਗੜਾ ਹੀ ਮਿਟ ਜਾਂਦਾ ਹੈ। ਦੂਜੇ ਚੌਹਾਂ ਨੂੰ ਖਤਮ ਕਰਨ ਨਾਲ ਕਲੇਸ਼ ਨਹੀਂ ਮਿਟਦਾ, ਜਿਤਨੀ ਦੇਰ ਇਨ੍ਹਾਂ ਦੀ ਜੜ੍ਹ ਅਵਿੱਦਿਆ ਨੂੰ ਖਤਮ ਨਾ ਕੀਤਾ ਜਾਵੇ, ਇਹ ਦੋ ਪ੍ਰਕਾਰ ਕੀ ਮੰਨੀ ਹੈ।

## 106.ਤੂਲਾ ਅਵਿੱਦਿਆ

ਦੁਨੀਆਂ ਦੀ ਕਿਸੇ ਵਸਤੂ ਦਾ ਗਿਆਨ ਨਾ ਹੋਣਾਂ, ਇਸ ਨੂੰ ਸੰਸਾਰਿਕ ਵਿੱਦਿਆ ਪੜ੍ਹਨ ਤੋਂ ਦੂਰ ਕੀਤਾ ਜਾਂਦਾ ਹੈ। ਇਸ ਨਾਲ ਅਵਿੱਦਿਆ ਦਾ ਮੂਲ ਨਸ਼ਟ ਨਹੀਂ ਹੁੰਦਾ, ਜਿਵੇਂ ਦੀਵਾ ਬਾਲ ਕੇ ਪ੍ਰਕਾਸ਼ ਕਰ ਲਿਆ, ਪ੍ਰਕਾਸ਼ ਉਹ ਵੀ ਸੀਮਾ ਅੰਦਰ, ਦੀਵਾ ਬੁਝ ਗਿਆ ਪ੍ਰਕਾਸ਼ ਖਤਮ ਫਿਰ ਹਨੇਰਾ ਛਾ ਜਾਂਦਾ ਹੈ। ਇੰਝ ਹੀ ਇਸ ਅਵਿੱਦਿਆ ਦਾ ਕਰਮ ਹੈ ਇਹ ਸੰਸਾਰਕ ਵਿੱਦਿਆ ਤੋਂ ਕੁਝ ਦੇਰ ਲਈ ਦੂਰ ਹੁੰਦੀ ਹੈ, ਬਾਅਦ ਵਿਚ ਫਿਰ ਆ ਜਾਂਦੀ ਹੈ।

## ਮੂਲਾ ਅਵਿੱਦਿਆ

ਆਤਮਾ ਦਾ ਗਿਆਨ ਨਾ ਹੋਣਾਂ, ਮੂਲਾ ਅਵਿੱਦਿਆ ਹੈ। ਇਹ ਆਤਮ ਗਿਆਨ ਤੋਂ ਦੂਰ ਹੁੰਦੀ ਹੈ, ਮੁੜ ਕੇ ਪੈਦਾ ਨਹੀਂ ਹੁੰਦੀ, ਅਸ਼ੁੱਧ ਸਤੋ ਅਵਿੱਦਿਆ ਹੈ। ਇਸ ਅਵਸਥਾ ਵਿਚ ਸਤੋਂ ਮੇਂ ਰਜੋ ਗੁਣ ਜ਼ਿਆਦਾ ਮਿਲਿਆ ਹੁੰਦਾ ਹੈ, ਅਵਿੱਦਿਆ ਜੀਵ ਦਾ ਕਾਰਣ ਸਰੀਰ ਹੈ ਅਤੇ ਸੰਸਾਰ ਦਾ ਮੂਲ ਕਾਰਣ ਰੂਪ ਵੀ ਹੈ। ਸ਼ੁਧ ਸਤੋਗੁਣ ਸਹਿਤ ਮਾਯਾ ਈਸ਼ਵਰ ਦੀ ਉਪਾਧੀ ਹੈ। ਇਹ ਹੀ ਅਵਿੱਦਿਆ ਅਤੇ ਮਾਯਾ ਦਾ ਫਰਕ ਹੈ।

## 107. ਅਵਿੱਦਿਆ ਦੀਆਂ ਚਾਰ ਗੱਲਾਂ

1. **ਅਨਿਤ ਵਿਚ ਨਿਤ ਬੁਧੀ :-** ਦੂਸਰੇ ਨੂੰ ਮਰਿਆ ਦੇਖ ਕੇ ਵੀ ਆਪ ਨੂੰ ਅਮਰ ਮੰਨਣਾਂ ਕਿ ਮੇਰੇ ਤੇ ਮੌਤ ਨਹੀਂ ਆਉਣੀ, ਮੌਤ ਭੁਲਾ ਕੇ ਐਬ ਕਰਨੇ।

2. **ਅਪਵਿੱਤਰ ਕੋ ਪਵਿੱਤ੍ਰ ਸਮਝਣਾਂ :-** ਇਹ ਸਰੀਰ ਮਲ ਮੂਤ੍ਰ ਗੰਦਗੀ ਕਾ ਸਥਾਨ ਹੈ। ਇਸ ਨੂੰ ਪਵਿੱਤ੍ਰ ਜਾਨਣਾਂ, ਆਪਣੇ ਆਪ ਨੂੰ ਪੁੰਨੀ ਵੱਡੀ ਸ਼੍ਰੇਣੀ ਦਾ ਸਮਝਣਾਂ, ਦੂਸਰੇ ਨੂੰ ਪਾਪੀ ਨੀਚ ਸਮਝ ਕੇ ਨਫਰਤ ਕਰਨੀ, ਹੇਰਾ ਫੇਰੀਆਂ ਦੂਸਰੇ ਨੂੰ ਨੁਕਸਾਨ ਪੁਚਾ ਕੇ ਆਪਣਾ ਭਲਾ ਸੋਚਣਾਂ, ਅਨਰਥ ਮੇਂ ਅਰਥ ਬੁੱਧੀ ਕਰਨੀ, ਆਪਣੇ ਬਚਾਅ ਲਈ ਦੂਜੇ ਦਾ ਬਲੀਦਾਨ ਦੇਣਾਂ ਆਦਿ। ਪਾਪ ਨੂੰ ਪੁੰਨ ਸਮਝ ਕੇ ਕਰਨਾ ਅਵਿੱਦਿਆ ਹੀ ਹੈ।

3. **ਦੁਖ ਵਾਲੀਆਂ ਵਸਤੂਆਂ ਨੂੰ ਸੁਖ ਰੂਪ ਜਾਣਨਾਂ :-** ਵਿਸ਼ੇ ਵਿਕਾਰਾਂ ਤੋਂ ਮਨ ਬੁੱਧੀ ਇੰਦ੍ਰੀਆਂ ਦੀ ਹਾਨੀ ਹੁੰਦੀ ਹੈ। ਪਰ ਸੁਖ ਰੂਪ ਜਾਣਨਾਂ ਅਗਿਆਨਤਾ ਹੈ।

4. **ਜੜ੍ਹ ਨੂੰ ਚੇਤਨ ਮਾਨਣਾਂ :-** ਜੜ੍ਹ ਸਰੀਰ ਅਤੇ ਜੜ੍ਹ ਪਦਾਰਥਾਂ ਨੂੰ ਚੇਤਨ ਜਾਨਣਾਂ, ਦਿਨ ਰਾਤ ਪਦਾਰਥਾਂ ਦੀ ਪ੍ਰਾਪਤੀ ਲਈ ਯਤਨ ਕਰਨਾ ਅਤੇ ਸਰੀਰ ਦਾ ਪਾਲਣ ਪੋਸ਼ਣ ਕਰਨਾਂ, ਸਰੀਰ ਨੂੰ ਆਤਮਾਂ ਮੰਨਣਾਂ, ਚੇਤਨ ਉਹ ਹੁੰਦਾ ਹੈ ਜੋ ਦੂਸਰੇ ਨੂੰ ਵੀ ਅਤੇ ਆਪਣੇ ਆਪ ਨੂੰ ਵੀ ਜਾਣੇ, ਜੜ੍ਹ ਆਪਣੇ ਆਪ ਤੇ ਦੂਸਰੇ ਨੂੰ ਕੀ ਜਾਣ ਸਕਦਾ ਹੈ, ਬਿੱਲੀ ਵੀ ਮਿੱਟੀ ਦੇ ਚੂਹੇ ਤੇ ਆਕਰਮਣ ਨਹੀਂ ਕਰਤੀ, ਬੰਦੇ ਜੜ੍ਹ ਵਸਤੂਆਂ ਤੇ ਬੇਈਮਾਨ ਹੋਏ ਬੈਠੇ ਹੈ। ਜੜ੍ਹ ਪਦਾਰਥਾਂ

ਲਈ ਚੇਤਨ ਨੂੰ ਮਾਰ ਕੇ ਮੁੰਦ ਦਾ ਸੁਾਦ ਬਣਾਂਦੇ ਹਨ। ਅਵਿੱਦਿਆ ਚਾਰ ਪੈਰਾਂ ਵਾਲੀ ਬਘਿਆੜੀ ਹੈ, ਜੋ ਜਗਤ ਨੂੰ ਬਿਨਾਂ ਦੰਦਾਂ ਤੋਂ ਖਾ ਰਹੀ ਹੈ ਪ੍ਰੰਤੂ

"ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ ॥ ੧੧ ॥(ਪੰਨਾ ੧੪੨੫)

## 108. ਕਲੇਸ਼ੋਂ ਕੀ ਬਿਰਤੀਆਂ ਸੰਸਕਾਰੋਂ ਕਾ ਨਾਸ਼ ਕਰਨਾ

ਕਲੇਸ਼ ਯੋਗ ਸੇ ਅਤੇ ਸੂਖਮ ਸੰਸਕਾਰ ਬਿਰਤੀਆਂ ਸਮਾਧੀ ਤੋਂ ਨਸ਼ਟ ਕੀਤੇ ਜਾਂਦੇ ਹਨ। ਬਾਹਰਲੇ ਕਲੇਸ਼ ਤਾਂ ਅਸਾਨੀ ਨਾਲ ਦੂਰ ਕੀਤੇ ਜਾ ਸਕਦੇ ਹਨ, ਪਰ ਸੂਖਸ਼ਮ ਕਲੇਸ਼ੋਂ ਕੋ ਦੂਰ ਕਰਨੇ ਲਈ ਬਹੁਤ ਮਿਹਨਤ ਦੀ ਲੋੜ ਹੈ। ਚੋਰੀ ਛੁਡਵਾਨੇ ਕੇ ਲੀਏ ਚੋਰੀ ਦਾ ਸਮਾਨ ਖੋਹ ਲੈਣਾਂ ਜਾਂ ਕੈਦ ਕਰ ਲੈਣਾਂ ਸਾਧਨ ਨਹੀਂ, ਜਦ ਤੀਕ ਉਸਦੇ ਮਨ ਵਿਚੋਂ ਚੋਰੀ ਦਾ ਭਾਵ ਨਸ਼ਟ ਨਾ ਕੀਤਾ ਜਾਵੇ, ਇਸੇ ਪ੍ਰਕਾਰ ਹਰ ਬੁਰਾਈ ਦਾ ਸਬੰਧ ਮਨ ਨਾਲ ਹੈ, ਮਨ ਦੇ ਪਵਿਤ੍ਰ ਹੋ ਜਾਣ ਨਾਲ ਬੁਰਾਈ ਦੀ ਜੜ੍ਹ ਹੀ ਕੱਟੀ ਜਾਂਦੀ ਹੈ, ਮਨ ਦਾ ਪਾਪ ਧਿਆਨ ਜਾਂ ਸਮਾਧੀ ਰੂਪੀ ਤਲਵਾਰ ਨਾਲ ਕੱਟਿਆ ਜਾ ਸਕਦਾ ਹੈ। ਜਿਹੜੇ ਲੋਕ ਇੰਦੀਆਂ ਨੂੰ ਛੋਡ ਕਰ ਮਨ ਕਰਕੇ ਪਾਪ ਕਰਦੇ ਹਨ ਭਾਵ ਮਨ ਤੋਂ ਬੁਰਾਈ ਨਹੀਂ ਛੱਡਦੇ ਉਹ ਲੋਕ ਪਹਿਲੇ ਦਰਜੇ ਦੇ ਧੋਖੇਬਾਜ਼ ਤੇ ਮਕਾਰ ਲੋਕ ਹਨ, ਧਿਆਨ ਉਸ ਗਿਆਨ ਦਾ ਨਾਮ ਹੈ। ਜਿਸ ਦਾ ਸਮਾਧੀ ਵਿਚ ਅਨੁਭਵ ਹੁੰਦਾ ਹੈ, ਸਮਾਧੀ ਕੀ ਭੂਮੀ ਇਤਨੀ ਪ੍ਰਕਾਸ਼ ਮਈ ਹੈ, ਮਨ ਦਾ ਅੰਧਕਾਰ ਇਉਂ ਨਾਸ਼ ਹੋ ਜਾਂਦਾ ਹੈ, ਜਿਵੇਂ ਸੂਰਜ ਚੜ੍ਹਨ ਤੋਂ ਧਰਤੀ ਦੇ ਹਨੇਰੇ ਦਾ। ਸਮਾਧੀ ਤੋਂ ਹੀ ਸੰਸਕਾਰਾਂ ਦਾ ਜੋ ਕਲੇਸ਼ ਰੂਪ ਹੈ, ਨਾਸ਼ ਹੋ ਸਕਦਾ ਹੈ। "ਜੈਸਾ ਸੰਸਕਾਰ ਵੈਸਾ ਕਰਮ, ਜੈਸਾ ਕਰਮ ਵੈਸੀ ਜੋਨੀ, ਆਯੂ ਔਰ ਭੋਗ" ਇਸ ਲਈ ਐਸਾ ਕਰਮ ਕਰਨਾ ਚਾਹੀਦਾ ਹੈ। ਜੋ ਅੱਗੇ ਦੁਖ ਨਾ ਹੋਵੇ ਇਸ ਵਿਚ ਚਾਰ ਚੀਜ਼ਾਂ ਵਿਚਾਰਨਾਂ ਯੋਗ ਹਨ।

1.ਰੋਗ   2.ਰੋਗ ਦਾ ਕਾਰਣ   3. ਰੋਗ ਦਾ ਇਲਾਜ   4. ਸਵਸਥ,

ਰੋਗ ਤੋਂ ਛੁਟਕਾਰਾ ਜਿਵੇਂ ਇਨ੍ਹਾਂ ਚੌਹਾਂ ਦੇ ਗਿਆਨ ਤੋਂ ਬਿਨਾਂ ਤੰਦਰੁਸਤੀ ਨਹੀਂ ਮਿਲਦੀ। ਇਸੇ ਤਰ੍ਹਾਂ ਆਤਮਿਕ ਅਰੋਗਤਾ ਪ੍ਰਾਪਤ ਕਰਨ ਲਈ 1. ਦੁਖ 2. ਦੁਖ ਦਾ ਕਾਰਣ 3. ਮੁਕਤੀ ਦਾ ਸਾਧਨ ਮੁਕਤੀ ਕਿਵੇਂ ਮਿਲੇ 4. ਮੁਕਤੀ ਜਾਂ ਦੁਖੋਂ ਤੋਂ ਛੁਟਕਾਰਾ ।

ਜਿਵੇਂ ਅਵਿੱਦਿਆ ਰੋਗ ਹੈ, ਕਾਰਣ ਰੋਗ ਦਾ ਸੰਸਕਾਰ ਹਨ। ਚਕਿਤਸਾ ਧਿਆਨ ਔਰ ਸਮਾਧੀ ਇਸ ਦਾ ਫਲ ਰੋਗ ਸੇ ਛੁਟਕਾਰਾ ਹੈ। ਇਸ ਲਈ ਸੰਸਕਾਰਾਂ ਤੋਂ ਛੁਟਕਾਰਾ ਪਾਉਣ ਦਾ ਏਕ ਉਪਾਏ ਧਿਆਨ ਜਾਂ ਸਮਾਧੀ ਹੈ।

## 109. ਜੋਗ ਮਾਰਗ ਵਿਚ ਬਿਘਨ ਅਥਵਾ ਰੁਕਾਵਟਾਂ

ਯੋਗ ਸਾਧਨਾਂ ਵੇਲੇ ਕੁਝ ਵਿਕਾਰ ਵਿਘਨ ਪਾ ਕੇ ਮਨ ਨੂੰ ਚੰਚਲ ਕਰ ਦਿੰਦੇ ਹਨ, ਮਨ ਪਰ ਆਕਰਮਨ ਕਰਦੇ ਹਨ। ਬਿਘਨੋਂ ਕਾ ਸਥਾਨ ਮਨ ਅਤੇ ਸਰੀਰ ਹੈ।ਇਹ ਵਿਕਾਰ ਕਹੀਂ

ਵੀ ਹੋਵੇ, ਇਨ੍ਹਾਂ ਦਾ ਮਨ ਤੇ ਪ੍ਰਭਾਵ ਜਰੂਰ ਪੈਂਦਾ ਹੈ। ਮਨ ਡਰ ਕੇ ਨਿਸ਼ਚਾ ਛੋਡ ਦੇਂਦਾ ਹੈ। ਮਨ ਦੇ ਦੱਬਣ ਨਾਲ ਇਹ ਸ਼ਤਰੂ ਡੇਰਾ ਜਮਾ ਲੈਂਦੇ ਹਨ, ਉਪਾਸਕ ਦਾ ਯੱਗ ਬਿਧਵੰਸ ਕਰ ਦਿੰਦੇ ਹਨ, ਜਿਵੇਂ ਜਦ ਤੀਕ ਬੰਦਾ ਆਪਣੇ ਰਸਤੇ ਦੀਆਂ ਰੁਕਾਵਟਾਂ ਜੰਗਲ ਚੋਰ ਬਿਆਘਰ ਦੇ ਡਰ ਰਹਿਤ ਨਾ ਹੋਵੇ। ਮੰਜ਼ਿਲ ਤੇ ਪਹੁੰਚਣਾਂ ਕਠਿਨ ਹੈ। ਇਸੇ ਪ੍ਰਕਾਰ ਨੀਚੇ ਲਿਖੀਆਂ ਰੁਕਾਵਟਾਂ ਨੂੰ ਦੂਰ ਕੀਤੇ ਬਿਨਾਂ ਯੋਗ ਮਾਰਗ ਵਿਚ ਸਫਲਤਾ ਪ੍ਰਾਪਤ ਕਰਨੀ ਕਠਿਨ ਹੈ।

1. ਬਿਆਧੀ :- ਸਰੀਰ ਜਾਂ ਮਨ ਦਾ ਰੋਗ ਬਿਆਧੀ ਕਹਿਲਾਤਾ ਹੈ, ਕਿਸੇ ਪ੍ਰਕਾਰ ਦੀ ਸਰੀਰਕ ਪੀੜਾ, ਬਿਆਧੀ ਹੈ। ਈਰਖਾ ਘਿਰਣਾਂ ਮਨ ਦੀ ਬਿਆਧੀ ਹੈ। ਇਹ ਸਰੀਰ ਔਰ ਮਨ ਨੂੰ ਕਮਜ਼ੋਰ ਕਰ ਦਿੰਦੇ ਹਨ ਅਤੇ ਉਪਾਸ਼ਨਾ ਰੂਪੀ ਬੋਝ ਉਠਾਣ ਯੋਗ ਨਹੀਂ ਰਹਿਣ ਦੇਂਦੇ। ਸੰਸਾਰ ਸਮੁੰਦਰ ਤਰਨ ਲਈ ਸਰੀਰ ਇਕ ਬੇੜੀ ਹੈ, ਇਸ ਲਈ ਸਰੀਰ ਦਾ ਸਵਸਥ ਰਖਣਾਂ ਅਤੀ ਜਰੂਰੀ ਹੈ। ਤੰਦਰੁਸਤੀ ਤੋਂ ਬਿਨਾਂ ਯੋਗ ਨਹੀਂ ਹੋ ਸਕਦਾ।

2. ਸਤਿਆਨ :- ਹਰ ਵੇਲੇ ਨੇਕ ਕੰਮ ਵਲੋਂ ਜੀਅ ਚੁਰਾਣਾਂ, ਅਰਾਮ ਪ੍ਰਸਤ ਹੋਣਾਂ, ਸੇਵਾ ਸਿਮਰਨ ਕੌਣ ਕਰੇ, ਇਸ ਵੀ ਕੀ ਰੱਖਿਆ ਹੈ, ਦੇਖਾ ਜਾਵੇਗਾ ਚਾਰ ਦਿਨ ਐਸ਼ ਲੁੱਟ ਲਵੋ, ਸਾਧਨ ਤੋਂ ਹੇਰਾ ਫੇਰੀ ਕਰਨੀ, ਸਿਮਰਨ ਵਲੋਂ ਮਨ ਚੁਰਾਣਾਂ, ਸਤਿਆਨ ਹੈ, ਪ੍ਰਭੂ ਸਾਧਕ ਨੂੰ ਚਾਹੀਦਾ ਹੈ ਦ੍ਰਿੜ੍ਹ ਮਨ ਕਰਕੇ ਸੇਵਾ ਸਿਮਰਨ ਸਤਸੰਗ ਮੇਂ ਡਟ ਜਾਵੇ ਅਤੇ ਆਪਣਾ ਪੂਰਾ ਪੂਰਾ ਫਰਜ਼ ਨਿਭਾਵੇ।

3. ਸੰਸਯ :- ਦੋ ਕੋਟੀ ਵਾਲਾ ਗਿਆਨ ਸੰਸਯ ਕਹਿਲਾਵੇ ਹੈ, ਮਨ ਦੀ ਐਸੀ ਅਵਸਥਾ ਹੈ ਜੋ ਸਤ ਝੂਠ ਦਾ ਨਿਰਨਾ ਨਾ ਕਰ ਸਕੇ। ਦੁਬਿਧਾ ਵਿਰਤੀ ਹੀ ਸੰਸਯ ਹੈ, ਇਕ ਗਲ ਪਰ ਸਥਿਤੀ ਨਾ ਹੋਣੀ, ਕੀ ਭਜਨ ਕਰਨ ਨਾਲ ਰੱਬ ਮਿਲੇਗਾ ਕਿ ਨਹੀਂ, ਐਸੀ ਬਿਰਤੀ ਹੋਣੀ ਇਹ ਸ਼ਰਧਾ ਦੀ ਘਾਟ ਤੋਂ ਹੁੰਦੀ ਹੈ। ਆਪਣੀ ਯੋਗਤਾ ਪਰ ਸ਼ੱਕ ਕਰਨ ਵਾਲਾ ਬੰਦਾ ਵੀਚ ਹੀ ਲੜਖੜਾਤਾ ਹੈ। ਮਾਰਗ ਤਹ ਨਹੀਂ ਕਰ ਸਕਦਾ। ਆਪਣੀ ਸ਼ਕਤੀ ਜਾਂ ਯੋਗ ਕੇ ਫਲ ਮੇਂ ਸ਼ੱਕ ਹੋ ਜਾਣਾ ਸੰਸਾ ਹੈ, ਪਰ (ਅਉਗਣ ਸਭ ਮਿਟਾਇ ਕੈ ਪਰਉਪਕਾਰੁ ਕਰੇਇ ॥ ੩ ॥ (ਪੰਨਾ ੨੧੮) ਗੁਰਬਾਣੀ ਦੀ ਹਿਦਾਇਤ ਹੈ। ਸ਼ੰਸ਼ਯ ਆਤਮਾ ਬਿਨੱਸ਼ਅਤਿ॥ ਗੀਤਾ ਵੀ ਕਹਿੰਦੀ ਹੈ, ਸੰਸੇ ਵਿਰਤੀ ਵਾਲਾ ਮਨੁੱਖ ਨਸ਼ਟ ਹੋ ਜਾਂਦਾ ਹੈ।

4. ਪ੍ਰਮਾਦ :- ਪ੍ਰਮਾਦ ਨਾਮ ਹੈ ਆਲਸ ਕਾ, ਜੋ ਭਜਨ ਸਮੇਂ ਮਨ ਪਰ ਸਵਾਰ ਹੋ ਜਾਂਦੀ ਹੈ, ਚਲੋ ਜੀ ਹੁਣ ਤਾਂ ਬਥੇਰਾ ਭਜਨ ਕਰ ਲਿਆ, ਸੌਂ ਲਈਏ ਫੇਰ ਕਰ ਲਵਾਂਗਾ, ਮੰਜ਼ਲ ਨੇੜੇ ਆਉਣ ਤੋਂ ਹੁਣ ਤਾਂ ਆਪਾਂ ਪਹੁੰਚੇ ਅਰਾਮ ਕਰ ਲਈਏ। ਸਮਾਧੀ ਦਾ ਅਨੰਦ ਆਉਣ ਤੋਂ ਪਹਿਲੇ ਹੀ ਅਵੇਸਲੇ ਹੋ ਜਾਣਾਂ, ਪ੍ਰਮਾਦ ਹੈ, ਜੋ ਅਭਿਆਸੀ ਦੇ ਮਾਰਗ ਵਿਚ ਬਹੁਤ ਵੱਡੀ ਰੁਕਾਵਟ ਹੈ, ਸਮਾਧੀ ਪ੍ਰਾਪਤ ਹੋਣ ਤੋਂ ਪਹਿਲਾਂ ਕਦੇ ਵੀ ਆਲਸ ਨਾ ਕਰੇ, ਉਦੇਸ਼ ਦੀ ਪ੍ਰਾਪਤੀ ਲਈ ਸ਼ੌਂਕ ਦੀ ਅੱਗ ਨਾ ਬੁਝਣੇ ਦੇਵੇ ਜੇ ਸ੍ਰੇਸ਼ਟ ਭਾਗ ਹੋਇਆ ਤਾਂ ਜਰੂਰ ਮੰਜ਼ਿਲ ਪ੍ਰਾਪਤ ਹੋ ਜਾਵੇਗੀ, ਆਪਣਾ ਬਲ ਨਹੀਂ ਹਾਰੇ, ਵਿਧੀ ਅਨੁਸਾਰ ਮਾਰਗ ਤੇ ਤੁਰਿਆ ਰਿਹਾ, ਜ਼ਰੂਰ ਅਸਥਾਨ ਦੀ ਪ੍ਰਾਪਤੀ ਹੋਵੇਗੀ ।

**5. ਆਲਸ :-** ਇਹ ਔਗੁਣ ਦਾ ਸਬੰਧ ਸਰੀਰ ਨਾਲ ਹੈ, ਪ੍ਰਮਾਦ ਦਾ ਸਬੰਧ ਮਨ ਨਾਲ, ਭੈੜੀ ਖੁਰਾਕ ਖਾਣੀ, ਤਮੋ ਗੁਣ ਵਧ ਜਾਣਾਂ, ਅਫੀਮੀ ਵਾਲੀ ਘੋਰ ਅਵਸਥਾ ਬਣੀ ਰਹਿਣੀ, ਸਰੀਰ ਵੀ ਦਰਿਦ੍ਰੀ ਰੋਗੀ, ਦਿਲ ਵੀ ਮੁਰਦਾ ਹੋਇਆ ਰਹਿਣਾਂ, ਉਦੇਸ਼ ਰਹਿਤ ਬਿਰਤੀ ਤਮੋਗੁਣ ਦੀ ਅਧਿਕਤਾ ਕਰਕੇ ਸਰੀਰ ਵਿਚ ਭਾਰਾ ਪਨ ਇਸ ਕਾਰਣ ਤੋਂ ਭਜਨ ਵਿੱਚ ਨਾ ਲਗਣਾਂ, ਦਰਿਦ੍ਰਤਾ ਧਾਰੀ ਰੱਖਣੀ ।

**6. ਅਵਿਰਤੀ :-** ਜੋਗ ਔਰ ਉਪਾਸ਼ਨਾ ਕੇ ਸਥਾਨ ਪਰ ਮਨ ਦੇ ਬੇਗ ਭੋਗੋਂ ਪਦਾਰਥੋਂ ਵੱਲ ਰਹਿਣੇ, ਭੋਗ ਵਾਸ਼ਨਾਂ ਵਿੱਚ ਫਸਣਾਂ ਹੀ ਅਵਿਰਤੀ ਹੈ, ਭੋਗੋਂ ਕੇ ਵਿਚਾਰ ਮਨ ਦੀ ਸਥਿਤੀ ਖਤਮ ਕਰ ਦੇਤੇ ਹੈਂ। ਇੰਦੀਆਂ ਕੇ ਰਸਾਂ ਵਿਚ ਲੱਗਾ ਹੋਇਆ, ਪਰਮ ਪਦ ਨਹੀਂ ਪਾ ਸਕਦਾ, ਇੰਦੀਆਂ ਅਤੇ ਮਨ ਦਾ ਕਾਬੂ ਕਰਨਾਂ ਜਰੂਰੀ ਹੈ, ਇਨ੍ਹਾਂ ਦੇ ਜਾਲ ਵਿਚ ਫਸਿਆ ਯੋਗ ਦਾ ਅਧਿਕਾਰੀ ਨਹੀਂ ਹੋ ਸਕਦਾ, ਪੱਥਰ ਕਦ ਪਾਣੀ ਤੇ ਤਰ ਸਕਦਾ ਹੈ। ਬਿਕਾਰ ਚਿਤ ਨੂੰ ਗਿਰਾ ਦੇਤੇ ਹੈ, ਭੋਗੋਂ ਕੀ ਆਸ਼ਕਤੀ ਹੋਣ ਸੇ ਚਿਤ ਮੇਂ ਬੈਰਾਗ ਕਾ ਅਭਾਵ ਹੀ ਅਵਿਰਤੀ ਕਹਿਲਾਤਾ ਹੈ।

**7. ਭ੍ਰਾਂਤੀ ਦੋਸ਼ :-** ਕਿਸ ਵਸਤੂ ਦੇ ਸਰੂਪ ਨੂੰ ਨਾ ਸਮਝਣਾਂ ਜਾਂ ਅਨੁਭਵ ਨਾ ਕਰਨਾ, ਉਲਟਾ ਗਿਆਨ ਜਾਂ ਅਗਿਆਨ ਕਹਿ ਲਵੋ, ਭ੍ਰਾਂਤੀ ਦੋਸ਼ ਹੈ। ਜਿਸ ਨੇ ਆਤਮਾਂ ਨੂੰ ਢਕਿਆ ਹੋਇਆ ਹੈ, ਯੋਗ ਦੇ ਸਾਧਨਾਂ ਨੂੰ ਉਲਟਾ ਸਮਝਨਾ, ਇਹ ਸਾਧਨ ਇਹ ਮੰਤਰ ਠੀਕ ਨਹੀਂ, ਇਹ ਧਰਮ, ਇਹ ਗੁਰੂ ਠੀਕ ਨਹੀਂ ਐਸਾ ਮਿਥਿਆ ਗਿਆਨ ਵੀਚਾਰ ਹੀ ਭ੍ਰਾਂਤੀ ਹੈ। ਜੈਸੀ ਵਸਤੂ ਹੋਵੇ ਵੈਸੀ ਨਾ ਸਮਝਨਾ, ਭ੍ਰਾਂਤੀ ਦੋਸ਼ ਕਹਿਲਾਵੇ ਹੈ।

**8. ਅਲਬਧ ਭੂਮੀ ਕਤਵ :-** ਉੱਦਮ ਕਰਨ ਤੋਂ ਵੀ ਮੰਜ਼ਲ ਦੀ ਪ੍ਰਾਪਤੀ ਨਾ ਹੋਣਾਂ, ਅਲਬਧ ਭੂਮੀ ਕਤਵ ਕਹਿਲਾਤਾ ਹੈ।ਇਸ ਦਾ ਕਾਰਣ ਜੀਵ ਦੇ ਪਿਛਲੇ ਜਨਮ ਦੇ ਸੰਸਕਾਰ ਬਿਘਨ ਡਾਲਤੇ ਹਨ ਜੋ ਮਾਰਗ ਪਰ ਪਹੁੰਚਣੇ ਨਹੀਂ ਦੇਤੇ, ਪ੍ਰੰਤੂ ਨਿਰਾਸ ਨਹੀਂ ਹੋਣਾਂ, ਆਸਾ ਧਾਰ ਕੇ ਸ਼ਰਧਾ ਸਹਿਤ ਸਾਧਨ ਵਿਚ ਡਟੇ ਰਹਿਣਾਂ, ਸ਼ਰਧਾ ਰਹਿਤ ਕਦੇ ਨਹੀਂ ਹੋਣਾਂ, ਦ੍ਰਿੜ੍ਹ ਇਰਾਦੇ ਨਾਲ ਹੌਂਸਲਾ ਧਾਰ ਕੇ ਕਰਮ ਕਰਨਾ, ਐਸਾ ਨਾ ਹੋਵੇ ਪ੍ਰਮਾਤਮਾਂ ਤੋਂ ਸ਼ਰਧਾ ਤੋੜ ਲਈ ਜਾਵੇ, ਪਹਿਲੇ ਕੀਤੇ ਕਰਮਾਂ ਤੇ ਮਿੱਟੀ ਪਾ ਦਿੱਤੀ ਜਾਵੇ, ਸ਼ਰਧਾ ਤੋਂ ਰਹਿਤ ਹੋਣਾਂ ਇਉਂ ਹੈ ਜਿਵੇਂ ਪਹਾੜੀ ਤੋਂ ਡਿੱਗਿਆ ਚਕਨਾ ਚੂਰ ਹੋ ਜਾਂਦਾ ਹੈ। ਸਾਧਨ ਕਰਨੇ ਪਰ ਵੀ ਯੋਗ ਸਿੱਧ ਨਾ ਹੋਣਾਂ ਜਾਂ ਯੋਗ ਦੀਆਂ ਭੂਮਕਾਵਾਂ (ਅਵਸਥਾਵਾਂ) ਦਾ ਪ੍ਰਾਪਤ ਨਾ ਹੋਣਾਂ ਅਲਬਧ ਭੂਮੀ ਕਤਵ ਹੈ। ਇਸ ਲਈ ਕਈ ਵੇਰ ਸਾਧਕ ਉਤਸ਼ਾਹ ਹੀਣ ਹੋ ਜਾਂਦਾ ਹੈ, ਪਰ ਇਸ ਵਕਤ ਹੌਂਸਲੇ ਤੋਂ ਕੰਮ ਲੈਣਾਂ ਨਿਰਾਸ਼ਾ ਨੂੰ ਨੇੜੇ ਨਹੀਂ ਆਉਣ ਦੇਣਾਂ।

**9. ਅਨੁਬਸਿਥੱਤਵ :-** ਇਹ ਕਿ ਐਸੀ ਰੁਕਾਵਟ ਹੈ, ਮੰਜ਼ਲ ਦੇ ਅਖੀਰ ਜਾ ਕੇ ਐਸਾ ਵਿਘਨ ਰੂਪੀ ਸੰਸਕਾਰ ਉਤਪਨ ਹੋਣਾਂ, ਐਵੇਂ ਭੋਗੋਂ ਨੂੰ ਲੱਤ ਮਾਰੀ, ਭੁਖ ਪਿਆਸ ਸਹੀ, ਸੰਸਾਰ ਛੱਡਿਆ, ਚੁੱਪ ਕਰਕੇ ਇਕੱਲੇ ਬੈਠੇ ਰਹੇ। ਗ੍ਰਿਹਸਤੀ, ਪੁੱਤਰ ਧੀਆਂ ਪਰਿਵਾਰ ਵਿਚ ਸੁਖ ਲੈਂਦੇ ਹਨ ਐਸੀ ਅਵਸਥਾ ਵਿਚ ਭਜਨ ਵਿਚ ਮਨ ਨਹੀਂ ਲੱਗਦਾ। ਮਿਹਨਤ ਦੁਆਰਾ ਸਥਾਨ ਤੇ ਪਹੁੰਚਿਆ ਹੋਇਆ ਵੀ ਬੀਜ ਸੰਸਕਾਰਾਂ ਜਾਂ ਕੁਸੰਗਤ ਦੇ ਬਲ ਤੋਂ ਫਿਸਲ ਜਾਂਦਾ ਹੈ।

ਯੋਗ ਨਾਲੋਂ ਭੋਗਾਂ ਨੂੰ ਚੰਗਾ ਸਮਝਣ ਲਗ ਜਾਂਦਾ ਹੈ, ਅਭਿਆਸੀ ਪੁਰਸ਼ਾਂ ਨੂੰ ਐਸੀਆਂ ਗੱਲਾਂ ਤੋਂ ਸਾਵਧਾਨ ਰਹਿਣਾਂ ਚਾਹੀਦਾ ਹੈ, ਨਹੀਂ ਤਾਂ ਗਿਰ ਜਾਨੇ ਦਾ ਡਰ ਹੈ, ਅਤ: ਜੋਗ ਸਾਧਨ ਮੇਂ ਕਿਸੀ ਭੂਮੀ ਮੇਂ ਚਿਤ ਕੀ ਸਥਿਤੀ ਹੋਣੇ ਪਰ ਭੀ ਮੰਜ਼ਿਲ ਪਰ ਪਹੁੰਚ ਕਰ ਵੀ ਉਥੋਂ ਦਾ ਅਨੰਦ ਦੇਖੇ ਬਿਨਾਂ ਪਰਤ ਆਉਣਾਂ ਅਨਬਸਿਥੱਤਵ ਕਹਿਲਾਤਾ ਹੈ। ਉਥਾਨ ਅਤੇ ਪਤਨ ਮੇਂ ਉੱਨਤੀ ਹੋਤੀ ਹੈ, ਨਿਰਾਸਾ ਦਾ ਤਿਆਗ ਕਰਕੇ ਮੇਹਨਤ ਕਰਦੇ ਜਾਉ, ਪ੍ਰਭੂ ਸਹਾਇਤਾ ਲਈ ਪ੍ਰਾਰਥਨਾਂ ਅਤੇ ਮਹਾਂਪੁਰਸ਼ਾਂ ਦੀ ਸੇਵਾ ਕਰਕੇ ਆਸ਼ੀਰਵਾਦ ਪ੍ਰਾਪਤ ਕਰੋ, ਘਬਰਾਉਣਾਂ ਨਹੀਂ ।

## 110. ਬਿਘਨੋਂ ਕੋ ਦੂਰ ਕਰਨ ਦਾ ਉਪਾਵ

ਬਿਘਨ ਕਿਵੇਂ ਦੂਰ ਹੋਣ, ਹਿੰਮਤ ਅਤੇ ਪ੍ਰਾਰਥਨਾਂ ਤੋਂ ਸਾਹਸੀ ਬੰਦੇ ਰੁਕਾਵਟਾਂ ਦੀ ਛਾਤੀ ਚੀਰ ਕੇ ਨਿਕਲ ਜਾਂਦੇ ਹਨ। ਪ੍ਰਮੇਸ਼ਰ ਦੀ ਓਟ ਲੈ ਕੇ ਓਅੰਕਾਰ ਦਾ ਜਾਪ ਅਤੇ ਅਰਥ ਵੀਚਾਰ ਕਰੇ। ਬੀਮਾਰੀ ਤੋਂ ਡਰਨਾਂ ਨਹੀਂ, ਔਸ਼ਧੀ ਦੁਆਰਾ ਤੰਦਰੁਸਤ ਹੋਣਾਂ। ਕਮਜ਼ੋਰ ਦਿਲ ਆਤਮਾ ਨੂੰ ਪ੍ਰਾਪਤ ਨਹੀਂ ਕਰ ਸਕਦਾ। ਰੁਕਾਵਟਾਂ ਮਨੁਸ਼ ਕੇ ਹੌਂਸਲੇ ਕੀ ਪ੍ਰੀਖਿਆ ਹੈ, ਉਹ ਆਪ ਹੀ ਪ੍ਰੀਖਿਆ ਵਿਚ ਪਾਉਣ ਵਾਲਾ, ਆਪ ਹੀ ਕੱਢਣ ਵਾਲਾ ਹੈ, ਭਜਨ ਤੋਂ ਮਨ ਸ਼ੁੱਧ ਹੁੰਦਾ ਹੈ, ਸ਼ੁੱਧ ਮਨ ਨੂੰ ਹੀ ਭਗਤੀ ਦਾ ਗੂੜ੍ਹਾ ਰੰਗ ਚੜ੍ਹਦਾ ਹੈ। ਈਸ਼ਵਰ ਦੇ ਭਜਨ ਤੋਂ ਸਾਰੇ ਵਿਘਨ ਦੂਰ ਹੋ ਜਾਂਦੇ ਹਨ (ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥ (ਪੰਨਾ ੮੧੬)

ਨਾਮ ਜਪ ਹੀ ਨਿਰਬੀਜ ਸਮਾਧੀ ਦਾ ਅਸਾਨ ਉਪਾਇ ਹੈ। ਇਸ ਨਾਲ ਕੈਵਲਯ ਦੀ ਪ੍ਰਾਪਤੀ ਹੋ ਜਾਂਦੀ ਹੈ। ਬਿਘਨਾਂ ਨੂੰ ਦੂਰ ਕਰਨ ਲਈ ਆਤਮ ਚਿੰਤਨ ਹੈ। ਜਿਸ ਨਾਲ ਚਿਤ ਇਕਾਗ੍ਰ ਹੋ ਜਾਂਦਾ ਹੈ ਅਤੇ ਬਿਘਨ ਦੂਰ ਹੋ ਜਾਂਦੇ ਹਨ।

ਓਮ ਤਤ ਸਤ

(ਪਹਿਲਾ ਸਮਾਧੀ ਪਦ ਸਮਾਪਤੰ)

*******************************